ਸਿਲਸਿਲਾ ਜੌਹਿਰ ਖ਼ਾਲਸਾ ਨੰਬਰ ੨

ਅਰਥਾਤ

# ਸਿਦਕ ਖ਼ਾਲਸਾ





ਰਚਿਤ

ਭਾਈ ਕਰਤਾਰ ਸਿੰਘ ਜੀ ਗਯਾਨੀ ਕਲਾਸਵਾਲੀਏ



ਸਿਲਸਿਲਾ ਜੌਹਰ ਖ਼ਾਲਸਾ ਨੰਬਰ ੨



# ॥ਸਿਦਕ ਖ਼ਾਲਸਾ॥

ਜਿਸ ਵਿਚ

(੧)

ੇ ਬਹਾਦੁਰ ਦੇ ਪਿਛੋਂ ਤਕ ਹਾਕਮਾਂ ਦੀ ਲਬਾਜੀ ਨਾਲ ਈਆਂ ਤੇ ਤਤ ਲਸੇ ਦੀ ਬੇਇਤਫਾਕੀ ਈਆਂ ਦੇ ਜਥੇ ਟੁਟ ਜਾਣਾ, ਸੂਬੇ ਨ ਬਹਾਦਰ ਤੇ ਹਯੇ ਖਾਂ ਦੇ ਜ਼ੁਲਮ ਖਾਂ ਨੂੰ ਤਕਲੀਫਾਂ[1] ਲਸੇ ਦਾ ਸਿਦਕ ਤੇ ਾਦਰੀ ਭਾਈ ਤਾਰਾ




(੨)

ਸਿੰਘ, ਤਾਰੂ ਸਿੰਘ, ਮਣੀ ਸਿੰਘ, ਸੁਬੇਗ ਸਿੰਘ, ਸ਼ਾਹਬਾਜ਼ ਸਿੰਘ, ਮਤਾਬ ਸਿੰਘ, ਬੋਤਾ ਸਿੰਘ ਤੇ ਹਕੀਕਤ ਰਾਇ ਆਦਿਕ ਹਠੀਆਂ ਜਪੀਆਂ ਦੀਆਂ ਸ਼ਹੀਦੀਆਂ ਹਾਕਮਾਂ ਦੀ ਬੇ-ਇਨਸਾਫੀ ਦਾ ਪੂਰਾ [1]ਪੂਰਾ ਹਾਲ ਠੇਠ ਪੰਜਾਬੀ ਬੈਂਤਾਂ ਵਿਚ ਵਰਨਣ ਹੈ।

ਰਚਿਤ

## ਭਾਈ ਕਰਤਾਰ ਸਿੰਘ ਜੀ ਗਜਾਨੀ ਕਲਾਸਵਾਲੀਏ

ਗ੍ਰੰਥੀ ੪੭ ਸਿੱਖ ਨੇ

**ਬੜੀ ਮੇਹਨਤ ਨਾਲ ਤਿਆਰ ਕੀਤਾ**



## ਭਾਈ ਚਤਰ ਸਿੰਘ ਜੀਵਨ ਸਿੰਘ

ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ੇਰ੍ਹਵੀਂ ਵਾਰ



ਭੇਟਾ 100—

੧ ੴ ਸਤਿਗੁਰ ਪ੍ਰਸਾਦਿ ॥

ਅਬ ਜੌਹਿਰ ਖਾਲਸਾ ਦਾ ਦੂਸਰਾ ਹਿੱਸਾ

# ਸਿਦਕ ਖਾਲਸਾ

ਦੋ:—ਸਾਦਰ ਦੀਨ ਦਯਾਲ ਕੋ ਧਰੋਂ ਪ੍ਰਿਥਮੇਂ ਧਯਾਨ। ਬਿਘਨ ਬਿਨਾਸਨ ਤਮ ਹਰਨ ਦੀਜੇ ਆਤਮ ਗਯਾਨ ॥ ਪੂਰਨ ਜੋਤ ਪ੍ਰਮਾਤਮਾ ਪਰ ਅਪਰੰਪਰ ਰੂਪ। ਦਾਸ ਜਾਨ ਰਖਯਾ ਕਰੋ ਸਗਲ ਸ੍ਰਿਸ਼ਟ ਕੇ ਭੂਪ॥ ਸਤਿਗੁਰ ਦਾਤਾ ਗਯਾਨ ਕੇ ਮੋਖ ਮੁਕਤ ਕੋ ਸਾਰ। ਐਸੇ ਗੁਰ ਕੇ ਵਾਰਨੇ ਜਾਵੋਂ ਸੌ ਸੌ ਵਾਰ॥ ਗੁਰ ਬਿਨ ਮਿਲੇ ਨ ਮੁਕਤ ਨਰ ਯਹ ਸਾਚੀ ਚਿਤ ਧਾਰ। ਜੋ ਨਹਿ ਗੁਰ ਧਾਰਨ ਕਰੇ ਸੋ ਨਰ ਮੁਗਦ ਗਵਾਰ। ਲਖ ਕਰੇ ਯਗ ਦਾਨ ਜੋ ਤਪ ਸਾਧੇ ਜੁਗ ਚਾਰ। ਗੁਰ ਬਿਨ ਫਿਰ ਭੀ ਮੁਕਤਿ ਨਹਿ ਨਿਗੁਰੇ ਕੋ ਧ੍ਰਿਕਾਰ॥ ਹੇ ਮਨ ਗੁਰ ਕੀ ਸ਼ਰਨ ਲੈ ਛੋੜ ਸਕਲ ਵਿਸਵਾਸ। ਆਤਮ ਪਦ ਕਰਤਾਰ ਸਿੰਘ ਤਬ ਹੀ ਲਏ ਨਿਵਾਸ ॥ ਤਥਾ ਦੋਹਿਰਾ॥ ਚਕ੍ਰ ਚਿਹਨ ਅਰ ਰੂਪ ਰੰਗ ਜਾਤ ਵਰਨ ਨਹਿ ਕੋਇ ॥ ਮਾਇਆ ਪਤਿ ਅਕਾਲ ਜੀ ਮਮ ਰਖਯਕ ਹੈਂ ਸੋਇ ॥ ਬਿਘਨ ਬਿਨਾਸਨ ਤਮ ਹਰਨ ਕਰਨ ਗਯਾਨ ਪ੍ਰਕਾਸ਼। ਸਤਿਗੁਰੂ ਨਾਨਕ ਦੇਵ ਜੀ ਪੂਰੇ ਜਨ ਕੀ ਆਸ॥ ਮਮ ਕਹਿਤਾ ਮੈਂ ਬਿਘਨ ਜੋ ਰਾਵਣ ਕੋ ਹੰਕਾਰ। ਦੂਰ ਕਰੋ ਯੁਵਰਾਜ ਵਤ ਗੁਰ ਅੰਗਦ ਦਾਤਾਰ॥ ਅਮਰ ਮਾਨਤੇ ਅਮਰ ਹੈਂ ਬਚਨ ਅਮਰਨੀ ਮੂਰ। ਕਰੋ ਅਮਰ ਕਾਟੋ ਜੁਵਰ ਦੇ ਚਰਨਨ ਕੀ ਧੂਰ॥ ਆਸ ਦਾਸ ਕੀ ਪੂਰੀਏ ਕਾਟੋ ਜਮ ਕੀ ਸਿਲਕ। ਰਾਮਦਾਸ ਚਤਰਥ ਗੁਰੂ ਸੋਢੀ ਕੁਲ ਕੇ ਤਿਲਕ॥ ਅਰਜ ਲਰਜ ਕਰ ਕਰਤ ਹੋਂ ਤਰਜ ਸਰਬ ਅਹੰਮੇਵ। ਫਰਜ ਗਰਜ ਪੂਰੀ ਕਰੋ ਸਤਿਗੁਰ ਅਰਜਨ ਦੇਵ॥ ਨਿੰਦ ਚਿੰਦ ਆਰਿੰਦ ਜੋ ਬਿਘਨ ਬੁਲਿੰਦ ਕਰਿੰਬ। ਹੋ ਮ੍ਰਿਗਿੰਦ ਟਾਰੋ ਸਕਲ ਸਤਿਗੁਰ ਹਰਿ ਗੋਬਿੰਦ॥ ਸੋਰਠਾ॥

ਕਰੇ ਰੰਕ ਭੂਪਾਲ ਬੰਧਨ ਕੇ ਬੰਧਨ ਕਟੇ। ਹੋਹੁ ਦਾਸ ਪਰ ਦਯਾਲ ਸਤਮ ਗੁਰ ਹਰਿਰਾਇ ਜੀ ॥ ਬਾਲ ਰੂਪ ਸੁਖ ਕੰਦ ਦਰਸ਼ਨ ਕਾਟੈ ਰੋਗ ਕੋ। ਦਾਸਨ ਕੋ ਆਨੰਦ ਸਦ ਦਾਇਕ ਹਰਿ ਕ੍ਰਿਸ਼ਨ ਗੁਰ ॥ ਸਤਿਗੁਰ ਤੇਗ ਬਹਾਦਰ ਹਿੰਦਹਿ ਚਾਦਰ ਜੋ ਭਏ। ਸਿਮਰੋਂ ਹਿਰਦੇ ਸਾਦਰ ਮਮ ਕਵਿਤਾ ਪੂਰਨ ਕਰੇਂ। ਕਲਗੀਧਰ ਦਸਮੇਸ਼ ਤੁਰਕ ਬਿਘਨ ਕੋ ਹਰਨ ਹਰ। ਬੰਦਨ ਕਰੇ ਹਮੇਸ਼ ਕਰਤਾਰ ਸਿੰਘਾ ਪਦ ਸੀਸ ਧਰ।

ਉਸਤਤ ਅਕਾਲ ਪੁਰਖ (ਵਿਜੈ ਦੰਡਤ ਛੰਦ)

ਨਮਸ਼ਕਾਰ ਸਰੂਪ ਅਖੰਡ ਤਾਈਂ ਬ੍ਰਹਿਮੰਡ ਨੌ ਖੰਡ ਰਚੌਣ ਵਾਲਾ
ਹੈ ਆਦਿ ਤੇ ਜਿਸਦਾ ਅੰਤ ਨਾਹੀਂ ਸ਼ਕਤੋਂ ਧਰਤ ਅਕਾਸ਼ ਟਿਕੌਣ ਵਾਲਾ
ਹੋਯਾ ਏਕ ਥੀਂ ਰੂਪ ਅਨੇਕ ਜੇਹੜਾ ਹਰ ਹਿਰਦੇ ਵਿਚ ਸਮੌਣ ਵਾਲਾ
ਜੋਤੋਂ ਜੋਤ ਹੋ ਰਹੀ ਪ੍ਰਕਾਸ਼ ਸਾਰੇ ਆਫਤਾਬ ਮਹਿਤਾਬ ਚਮਕੌਣ ਵਾਲਾ
ਜਿਸਦੇ ਹੁਕਮ ਦੇ ਵਿਚ ਹੈ ਸ੍ਰਿਸ਼ਟ ਸਾਰੀ ਪੈਦਾ ਕਰ ਲੈ ਚਮਕੌਣ ਵਾਲਾ
ਨਾਲ ਹੁਕਮ ਦੇ ਜੀਵ ਨੂੰ ਕਰੇ ਪੈਦਾ ਵਿਚ ਪੇਟ ਦੇ ਰਜ਼ਕ ਪਚੌਣ ਵਾਲਾ
ਅਗ ਪੌਣ ਪਾਣੀ ਚੌਥੀ ਖਾਕ ਪਾ ਕੇ ਪੰਜਾਂ ਤਤਾਂ ਦੇ ਮੇਲ ਮਿਲੌਣ ਵਾਲਾ
ਸੁੰਞੇ ਘਰ ਅੰਧਿਆਰੀ ਕੋਠੜੀ ਮੇਂ ਲਾ ਕੇ ਜੋਤ ਥੀਂ ਜੋਤ ਜਗੌਣ ਵਾਲਾ
ਬੇਪਰਵਾਹ ਨਾ ਆਂਵਦਾ ਅੰਤ ਕੋਈ ਖੇਲ ਨਏ ਤੋਂ ਨਏ ਦਿਖੌਣ ਵਾਲਾ
ਹੈ ਅਜਨਮ, ਅਕਾਲ, ਅਨਾਦਿ, ਨਿਰਭੈ ਸਤਪਾਲ ਤੇ ਦੁਸ਼ਟ ਖਪੌਣ ਵਾਲਾ
ਨਦੀਆਂ ਵਿਚ ਟਿਬੇ ਕਰੇ ਪਲਕ ਅੰਦਰ ਵਿਚ ਥਲਾਂ ਦੇ ਨੈਂ ਵਗੌਣ ਵਾਲਾ
ਮਾਸ ਖਾਨ ਜੋ ਤਿਨ੍ਹਾਂ ਨੂੰ ਘਾਸ ਦੇਵੇ ਘਾਸਾਹਾਰੀਆਂ ਮਾਸ ਖਵੌਣ ਵਾਲਾ
ਬਾਦਸ਼ਾਹੀਆਂ ਦੇਂਵਦਾ ਘਾਹੀਆਂ ਨੂੰ ਬਾਦਸ਼ਾਹਾਂ ਤੋਂ ਘਾਹ ਖੁਦੌਣ ਵਾਲਾ
ਭਰੇ ਕਰੇ ਖਾਲੀ ਖਾਲੀ ਭਰ ਦੇਵੇ ਥੇਹ ਉਜੜੇ ਝਟ ਵਸੌਣ ਵਾਲਾ
ਤੇਰਾ ਅੰਤ ਨਾ ਆਵੇ ਬੇਅੰਤ ਸਾਈਂ ਕੌਣ ਜੰਮਿਆ ਹੈ ਭੇਤ ਪੌਣ ਵਾਲਾ
ਬਖਸ਼ਸ਼ ਕਰੀਂ 'ਕਰਤਾਰ' ਕਰਤਾਰਸਿੰਘਾ ਤੇ ਪਾਪੀ ਜੀਵ ਹੈ ਪਾਪ ਕਮੌਣਵਾਲਾ

ਤਥਾ

ਇਕ ਰੂਪ ਸਰੂਪ ਅਨੂਪ ਤੇਰਾ ਆਦਿ ਅੰਤ ਬੇਅੰਤ ਅਕਾਲ ਤੂੰ ਹੈਂ

ਕਰਨਹਾਰ ਕਰਤਾਰ ਅਪਾਰ ਮਹਿਮਾਂ ਦੀਨਾ ਨਾਥ ਦਾਤਾ ਦਿਆਲ ਤੂੰ ਹੈਂ
ਸਚ ਖੰਡ ਵਾਸੀ ਰੂਪ ਅਬਿਨਾਸੀ ਕਟੇਂ ਜਮ ਫਾਸੀ ਸੰਤ ਪਾਲ ਤੂੰ ਹੈਂ
ਮਾਯਾ ਦਾਸ ਤੇਰੀ ਸਭ ਨੂੰ ਆਸ ਤੇਰੀ ਕਟ ਫਾਸ ਮੇਰੀ ਕਿਰਪਾਲ ਤੂੰ ਹੈਂ
ਤੇਰੀ ਜੋਤ ਸਾਰੇ ਦੇਵੇ ਚਮਕਾਰੇ ਚੰਦ ਸੂਰਜ ਤਾਰੇ ਦਿਗਪਾਲ ਤੂੰ ਹੈਂ
ਜੀਵ ਜੰਤ ਤੂੰ ਹੀਂ ਦੇਵ ਦੈਂਤ ਤੂੰਹੀਂ ਸਾਧ ਸੰਤ ਤੂੰਹੀਂ ਸ਼ਾਹ ਕੰਗਾਲ ਤੂੰ ਹੈਂ
ਤੂੰ ਨਿਮਾਣਿਆਂ ਮਾਨ ਨਿਤਾਣਿਆਂ ਤਾਣ ਨਿਥਾਵਿਆਂ ਥਾਪ ਗੋਪਾਲ ਤੂੰ ਹੈਂ
ਕਰਨ ਕਰਨਹਾਰਾ ਪੋਖਣ ਭਰਮਹਾਰਾ ਜਨਮ ਮਰਨ ਸਾਰਾ ਦੁਖ ਟਾਲ ਤੂੰ ਹੈਂ
ਤੇਰੀ ਸ਼ਰਨ ਆਯਾ ਅਰਜ਼ ਕਰਨ ਆਯਾ ਦੁਖ ਹਰਨ ਆਯਾ ਰਛਪਾਲ ਤੂੰ ਹੈਂ
ਆਯਾ ਦਰ ਕਰਤਾਰ 'ਕਰਤਾਰ' ਤੇਰੇ ਅੰਗ ਸੰਗ ਮੇਰੇ ਸਦਾ ਨਾਲ ਤੂੰ ਹੈਂ

### ਉਸਤਤੀ ਸਤਿਗੁਰੂ ਜੀ ਦੀ

ਕਰਾਂ ਬੰਦਨਾਂ ਗੁਰਾਂ ਦੇ ਨਾਮ ਨੂੰ ਮੈਂ ਗੁਰੂ ਰੂਪ ਪਰਮਾਤਮਾਂ ਜਾਨ ਭਾਈ
ਗੁਰਾਂ ਪੂਰਿਆਂ ਬਾਝ ਨਾ ਮੁਕਤ ਲਭੇ ਸਭੇ ਜਾਣਦੇ ਚਤਰ ਸੁਜਾਨ ਭਾਈ
ਗੁਰਾਂ ਬਾਝ ਨ ਲਖਤਾ ਰੂਪ ਦੀ ਏ ਨਿਜਾਨੰਦ ਦੀ ਨਹੀਂ ਪਛਾਨ ਭਾਈ
ਗੁਰਾਂ ਬਾਝ ਨ ਦਿਲ ਦੇ ਭਰਮ ਜਾਂਦੇ ਗੁਰਾਂ ਬਾਝ ਨ ਮੂਲ ਗਿਆਨ ਭਾਈ
ਗੁਰਾਂ ਬਾਝ ਨ ਕਿਸੇ ਦੀ ਗਤੀ ਹੋਵੇ ਗੁਰਾਂ ਬਾਝ ਨ ਰਾਹ ਕਲਯਾਨ ਭਾਈ
ਗੁਰਾਂ ਬਾਝ ਨ ਰੂਪ ਦੀ ਲਾਧ ਲਧੇ ਗੁਰਾਂ ਬਾਝ ਇਨਸਾਨ ਹੈਵਾਨ ਭਾਈ
ਗੁਰੂ ਕਰੇ ਦਯਾ ਹਰੇ ਭਰਮ ਸਾਰੇ ਮੇਲੇ ਪਲਕ ਦੇ ਵਿਚ ਭਗਵਾਨ ਭਾਈ
ਗੁਰੂ ਮੇਹਰ ਕਰੇ ਹਰੇ ਕਸ਼ਟ ਸਾਰੇ ਤਾਰੇ ਨੀਰ ਦੇ ਵਿਚ ਪਾਖਾਨ ਭਾਈ
ਗੁਰਾਂ ਬਾਝ ਨ ਚਿਤ ਨੂੰ ਸ਼ਾਂਤ ਆਵੇ ਗੁਰਾਂ ਬਾਝ ਨ ਪੁਰਸ਼ ਦਾ ਮਾਨ ਭਾਈ
ਗੁਰਾਂ ਬਾਝ ਨ ਦੂਰ ਦੋਵਤੇ ਹੋਵੇ ਗੁਰਾਂ ਬਾਝ ਨ ਜਮ ਦੀ ਹਾਨ ਭਾਈ
ਸਮ ਦਮ ਵੈਰਾਗ ਦੇ ਹੀਰਿਆਂ ਦੀ ਗੁਰਾਂ ਬਾਝ ਨ ਲਭਦੀ ਖਾਨ ਭਾਈ
ਹੋਵੇ ਦੂਰ ਅਗਯਾਨ ਅੰਧੇਰ ਸਾਰਾ ਜਦੋਂ ਗੁਰੂ ਗਯਾਨ ਸੁਨਾਨ ਭਾਈ
ਗੁਰੂ ਈਰਖਾ ਦੀ ਅਗੋਂ ਰਖ ਲੈਂਦੇ ਠੰਢ ਏਕਤਾ ਦੀ ਵਰਤਾਨ ਭਾਈ
ਜਦੋਂ ਗੁਰ ਗਯਾਨ ਦਾ ਚੜ੍ਹੇ ਸੂਰਜ ਕਾਮ ਕ੍ਰੋਧ ਉੱਲੂ ਮੂੰਹ ਛਪਾਨ ਭਾਈ
ਜਿਨ੍ਹਾਂ ਗੁਰਾਂ ਦੇ ਸ਼ਬਦ ਤੇ ਕਰੀ ਨਿਹਚਾ ਕਦਰ ਵਿਚ ਜਹਾਨ ਦੇ ਪਾਨ ਭਾਈ

ਗੁਰੂ ਮਿਲਕੇ ਅਕ ਤੋਂ ਕਰੇ ਚੰਦਨ ਗੁਰੂ ਕਾਗ ਤੋਂ ਹੰਸ ਬਣਾਨ ਭਾਈ
ਗੁਰੂ ਪਰਸ ਕੇ ਲੋਹਾ ਹੋ ਜਾਏ ਸੋਨਾ ਪਾਰਸ ਵਾਂਗ ਮਸ਼ਹੂਰ ਜਹਾਨ ਭਾਈ
ਫੜ ਗੁਰਾਂ ਦੀ ਸ਼ਰਨ ਕਰਤਾਰ ਸਿੰਘਾ ਤੇਰੀ ਆਸ ਨੂੰ ਤੋੜ ਪੁਚਾਨ ਭਾਈ

ਵਾਕ ਕਵੀ

ਇਕ ਦਿਨ ਜਹਾਨ ਨੂੰ ਛਡ ਜਾਣਾ ਇਹ ਹੈ ਕੁਲ ਫਨਾਹ ਮਕਾਨ ਲੋਕੋ
ਰਿਹਾ ਕੋਈ ਹਮੇਸ਼ ਨਾ ਜਗ ਉਤੇ ਬੱਚਾ ਬੁਢੜਾ ਹੋਰ ਜਵਾਨ ਲੋਕੋ
ਜੋ ਜੰਮਿਆ ਮਰੇਗਾ ਠੀਕ ਭਾਈ ਵਲੀ ਪੀਰ ਔਤਾਰ ਪਛਾਨ ਲੋਕੋ
ਕੋਈ ਜਾਂਵਦਾ ਤੇ ਕੋਈ ਆਂਵਦਾ ਏ ਆਵਾਗੌਣ ਹੈ ਵਿਚ ਜਹਾਨ ਲੋਕੋ
ਢੇਰ ਗੰਨਿਆਂ ਦੇ ਜੀਵ ਜੰਤ ਸਾਰੇ ਹੈ ਵੇਲਨਾ ਕਾਲ ਭਗਵਾਨ ਲੋਕੋ
ਦਥੇ ਦੇਂਵਦਾ ਜਮ ਹੈ ਵਿਚ ਲਠਾਂ ਰਹਿੰਦਾ ਕਢਦਾ ਨਿਤ ਹੀ ਘਾਨ ਲੋਕੋ
ਜੇਹੜੇ ਅਜ ਨੇ ਕਲ ਨ ਹੋਣਗੇ ਓਹ ਜੇਹੜੇ ਕਲ ਪਰਸੋਂ ਪੀੜੇ ਜਾਨ ਲੋਕੋ
ਏਸੇ ਤਰ੍ਹਾਂ ਲਗੀ ਚਲ ਚਲੀ ਰਹਿੰਦੀ ਕੀਹ ਕਰਾਂ ਮੈਂ ਹੋਰ ਬਿਆਨ ਲੋਕੋ
ਪਾਸੇ ਵਾਂਗ ਜਹਾਨ ਦੀ ਖੇਡ ਸਾਰੀ ਪਾਸਾ ਉਮਰ ਤੇ ਗੋਟ ਇਨਸਾਨ ਲੋਕੋ
ਕਈ ਪਕੀਆਂ ਤੇ ਕਈ ਨਹੀਂ ਧਰੀਆਂ ਕਈ ਕਚੀਆਂ ਮਾਰੀਆਂ ਜਾਨ ਲੋਕੋ
ਜਿਥੇ ਦਿਸਦੀਆਂ ਮਹਿਲ ਤੇ ਮਾੜੀਆਂ ਨੇ ਏਥੇ ਰਹਿਣਗੇ ਕੁਲ ਸੁੰਨਸਾਨ ਲੋਕੋ
ਜਿਥੇ ਬਾਗ ਬਹਾਰ ਨੇ ਖਿੜੇ ਗੁਲਸ਼ਨ ਏਥੇ ਹੋਣਗੀਆਂ ਬੀਆਬਾਨ ਲੋਕੋ
ਜਿਥੇ ਬੁਲਬੁਲਾਂ ਕੁਮਰੀਆਂ ਬੋਲ ਰਹੀਆਂ ਸਜ ਰਹੇ ਸੋਹਣੇ ਬੋਸਤਾਨ ਲੋਕੋ
ਇਕ ਦਿਨ ਓਹ ਭੀ ਵੇਲ਼ਾ ਆ ਰਹਿਸੀ ਜਦੋਂ ਹੋਣਗੇ ਕੁਲ ਵੈਰਾਨ ਲੋਕੋ
ਏਸ ਜਗ ਤੇ ਕਿਸੇ ਨਾ ਬੈਠ ਰਹਿਣਾ ਕੇਹੜੀ ਗਲ ਦਾ ਹੈ ਫਿਰ ਮਾਨ ਲੋਕੋ
ਅਖੀਂ ਵੇਖ ਲੌ ਖਾਂ ਕਿਥੇ ਗਏ ਵਡੇ ਅਸੀਂ ਜਿਨ੍ਹਾਂ ਦੀ ਹਾਂ ਸੰਤਾਨ ਲੋਕੋ
ਰਹੇ ਜਗ ਤੇ ਆਣ ਔਤਾਰ ਨਾਹੀਂ ਰਾਮਚੰਦ ਕਿਥੇ ਹਨੂੰਮਾਨ ਲੋਕੋ
ਲਖ ਪੁਤ ਪੋਤਾ ਸਵਾ ਲਖ ਜਿਦਾ ਕਿਥੇ ਹੈਣ ਰਾਵਣ ਕੁੰਭ ਕਾਨ ਲੋਕੋ
ਭੀਮ ਸੈਨ ਪਾਂਡੇ ਕੌਰੋਂ ਪ੍ਰਿਥੂ ਜਹੇ ਕਰਨ ਜਿਹਾਂ ਦੇ ਕਿਥੇ ਨਸ਼ਾਨ ਲੋਕੋ
ਸ਼ਾਹਜਹਾਂ ਦਾਰਾ ਅਫਲਾਤੂਨ ਜਹੇ ਕਿਥੇ ਸ਼ਾਹ ਸਿਕੰਦਰ ਸੁਲਤਾਨ ਲੋਕੋ
ਜਦ ਇਨ੍ਹਾਂ ਦਾ ਖੋਜ ਤੇ ਖੁਰਾ ਨਹੀਂ ਵਡੇ ਜਿਨ੍ਹਾਂ ਦੇ ਸੁਣੀ ਸ਼ਾਨ ਲੋਕੋ

ਸਾਡਾ ਭੋਗ ਪਿਛੋਂ ਕਿਸ ਪਾਵਨਾ ਏਂ ਮਾੜੀ ਜਿਨ੍ਹਾਂ ਦੀ ਹੈ ਗੁਜ਼ਰਾਨ ਲੋਕੋ
ਨਾ ਸੂਰਮੇ ਅਸੀਂ ਨ ਪੀਰ ਵਲੀ ਹਥੋਂ ਦੇਣ ਜੋਗੇ ਨਾਹੀਂ ਦਾਨ ਲੋਕੋ
ਕੀਹ ਜਗ ਤੇ ਅਸਾਂ ਕਹਾਇਆ ਏ ਏਸੇ ਗਮ ਦੇ ਵਿਚ ਹੈਰਾਨ ਲੋਕੋ
ਪਿਛੇ ਰਹੇਗਾ ਕੀਹ ਨਿਸ਼ਾਨ ਸਾਡਾ ਇਹੋ ਗਮ ਲਗਾ ਦਿਲ ਖਾਨ ਲੋਕੋ
ਇਕ ਦਿਨ ਬੈਠਾ ਪਿਆ ਵਿਚ ਸੋਚਾਂ ਲਗਾ ਫਿਕਰ ਦਲੀਲ ਦੁੜਾਨ ਲੋਕੋ
ਹੋਈ ਸੋਚਕੇ ਇਹ ਦਲੀਲ ਪਕੀ ਆਈ ਤੁਰਤ ਹੀ ਵਿਚ ਧਿਆਨ ਲੋਕੋ
ਕੋਈ ਲਿਖ ਕਿਤਾਬ ਤਿਆਰ ਕਰਾਂ ਪੁਰ ਤਾਸੀਰ ਸੋਹਣੀ ਦਾਸਤਾਨ ਲੋਕੋ
ਹਥ ਕਲਮ ਫੜੀ ਰਬ ਯਾਦ ਕੀਤਾ ਕਰੇ ਦਯਾ ਹੋਵੇ ਮੇਹਰਬਾਨ ਲੋਕੋ
ਜਹੀ ਬੁਧ ਮੇਰੀ ਸੁਧ ਗੁਰੂ ਦਿਤੀ ਲਗਾ ਬੈਠਕੇ ਸ਼ੇਅਰ ਬਨਾਨ ਲੋਕੋ
ਬੈਠ ਪੰਥ ਦੇ ਜਸ ਨੂੰ ਗੌਣ ਲਗਾ ਦਿਲ ਆਪਣੇ ਤਾਈਂ ਪਰਚਾਨ ਲੋਕੋ
ਗੁਰੂ ਘਰ ਦੇ ਪਜਾਰਿਆਂ ਪ੍ਰੀਤਮਾਂ ਨੂੰ ਲਗਾ ਪਰੇਮ ਦੇ ਨਾਲ ਸੁਨਾਨ ਲੋਕੋ
ਕਢ ਦਿਲ ਦਰਜਾ ਥੋਂ ਬਾਹਰ ਮੋਤੀ ਲਗਾ ਤੁਸਾਂ ਤੋਂ ਮੁਲ ਪਵਾਨ ਲੋਕੋ
ਬਖਸ਼ ਦੇਵਣੀ ਭੁਲ ਕਰਤਾਰ ਸਿੰਘ ਨੂੰ ਛੋਟੀ ਉਮਰ ਤੇ ਹੈ ਨਦਾਨ ਲੋਕੋ

ਵਾਕ ਕਵੀ

ਲਗਾ ਠਰਕ ਮੈਨੂੰ ਮੁਢੋਂ ਸ਼ਾਇਰੀ ਦਾ ਮਾਦਾ ਰਬ ਮੇਰੇ ਵਿਚ ਪਾਇਆ ਏ
ਵਾਂਗ ਡੈਣ ਦੇ ਆਣਕੇ ਝਸ ਪੈਂਦਾ ਇਹਾ ਕੋਈ ਖਿਆਲ ਸਮਾਇਆ ਏ
ਸ਼ੇਅਰ ਆਖਣਾ ਖਾਵਨਾ ਖੂਨ ਦਿਲ ਦਾ ਵਡੇ ਸ਼ਾਇਰਾਂ ਨੇ ਫੁਰਮਾਇਆ ਏ
ਡੁਬਾ ਫਿਕਰ ਸਮੁੰਦ ਦੇ ਵਿਚ ਰਹਿਣਾ ਧੁਰੋਂ ਸ਼ਾਇਰਾਂ ਦੇ ਲਈ ਆਇਆ ਏ
ਝੜੇ ਗਏ ਬੀਤੇ ਗਲ ਪਾ ਲੈਣੇ ਵੇਖੋ ਇਹ ਅਕਾਲ ਦੀ ਮਾਇਆ ਏ
ਪਤਾ ਲਗਦਾ ਨਹੀਂ ਕਸਬ ਸ਼ਾਇਰਾਂ ਨੂੰ ਸਚੇ ਰਬ ਏਹ ਕਿਉਂ ਸਿਖਾਇਆ ਏ
ਗਲਾਂ ਬੀਤੀਆਂ ਨੂੰ ਪਿਆ ਯਾਦ ਕਰਨਾ ਜਾਲ ਫਿਕਰ ਦੇ ਵਿਚ ਫਸਾਇਆ ਏ
ਵਾਂਗ ਮਕੜੀ ਜਾਲ ਬਣਾ ਆਪੇ ਸ਼ਾਇਰਾਂ ਆਪਣਾ ਆਪ ਬਨ੍ਹਾਇਆ ਏ
ਕੀਤੀ ਕਿਸੇ ਦੀ ਯਾਦ ਕਰ ਖੁਸ਼ ਹੋਣਾ ਸ਼ੇਖਚਿਲੀ ਦਾ ਸ਼ਾਇਰ ਨੂੰ ਸਾਇਆ ਏ
ਝੇੜੇ ਰਾਹ ਜਾਂਦੇ ਮੁਫਤ ਗਲ ਪਾ ਕੇ ਏਹਨਾਂ ਆਪਣਾ ਆਪ ਗਵਾਇਆ ਏ
ਖੁਸ਼ੀ ਕਿਸੇ ਦੀ ਯਾਦ ਕਰ ਖੁਸ਼ ਹੋਣਾ ਦੁਖੋਂ ਕਿਸੇ ਦਿਓਂ ਨੀਰ ਵਹਾਇਆ ਏ

ਲਗੇ ਬੁਣਨ ਉਧੇੜ ਦੇ ਵਿਚ ਰੈਹਣਾ, ਰੈਹਣਾ ਦਿਲ ਦਲੀਲਾਂ ਦੇ ਭਾਇਆ ਏ
ਘੋੜੇ ਫਿਕਰ ਦੇ ਨਿਤ ਅਸਵਾਰ ਰਹਿਣਾ ਬਹਿਨਾ ਚਿਤ ਨੂੰ ਨਹੀਂ ਸੁਖਾਇਆ ਏ
ਕਦੇ ਜਾ ਅਕਾਸ਼ ਦਾ ਸੈਰ ਕਰਨਾ ਕਦੇ ਵਲ ਪਤਾਲ ਦੇ ਧਾਇਆ ਏ
ਚਿਤ ਸ਼ਾਇਰਾਂ ਦਾ ਵਾਂਗ ਪੰਛੀਆਂ ਦੇ ਡੇਰਾ ਇਕ ਥਾਂ ਨਹੀਂ ਜਮਾਇਆ ਏ
ਰਹਿੰਦਾ ਮਾਰਦਾ ਨਿਤ ਉਡਾਰੀਆਂ ਜੀ ਕਿਤੇ ਬੈਠ ਨਾ ਝਟ ਲੰਘਾਇਆ ਏ
ਵਾਂਗ ਭੌਰ ਦੇ ਵਾਸਨਾਂ ਫਿਰੇ ਲੈਂਦਾ ਇਕ ਥਾਂ ਨਾ ਫਸਣਾ ਚਾਹਿਆ ਏ
ਚਕਰ ਵਿਚ ਦਿਮਾਗ ਦੇ ਰਹਿਣ ਫਿਰਦੇ ਜਿਵੇਂ ਚਕ ਘੁਮਿਆਰ ਭਵਾਇਆ ਏ
ਵਿਚ ਉਮਰ ਛੋਟੀ ਮੈਨੂੰ ਸ਼ੌਕ ਲਗਾ ਨਹੀਂ ਹਟਿਆ ਬਹੁਤ ਹਟਾਇਆ ਏ
ਕਿੱਸੇ ਕਈ ਬਣਾ ਤਯਾਰ ਕੀਤੇ ਸਿਰ ਮੁਫਤ ਦੇ ਵਿਚ ਖਪਾਇਆ ਏ
ਕਈ ਛਪ ਚੁਕੇ ਪੜੇ ਤੁਸਾਂ ਹੈਸਨ ਆਯਾ ਦਿਲ ਜੋ ਝਟ ਲਿਖਾਇਆ ਏ
ਕਈ ਨਹੀਂ ਛਪੇ ਕਈ ਗਏ ਚੋਰੀ ਭਾਰੀ ਸ਼ਿਹਰ ਦਾ ਬਹਿਰ ਵਗਾਇਆ ਏ
ਰਿਹਾ ਅਲੜਾਂ ਪਲੜਾਂ ਵਿਚ ਲਗਾ ਕੁਝ ਫਾਇਦਾ ਨਹੀਂ ਉਠਾਇਆ ਏ
ਕੁਝ ਯਾਦਗੀਰੀ ਵਾਲਾ ਲਿਖਿਆ ਨਾ ਸੋਨਾ ਕਚ ਦੇ ਭਾ ਲੁਟਾਇਆ ਏ
ਇਹੋ ਸੋਚ ਛਡੇ ਕਿੱਸੇ ਲਿਖਣੇ ਜੀ ਬੇਫਾਇਦਾ ਮਗਜ਼ ਚੁਵਾਇਆ ਏ
ਲਿਖੇ ਹੋਣਗੇ ਬੈਂਤ ਹਜ਼ਾਰ ਕਈ ਨਫਾ ਕੁਝ ਭੀ ਮੂਲ ਨਾ ਪਾਇਆ ਏ
ਲਿਖਾਂ ਕੋਈ ਕਿਤਾਬ ਦਲੀਲ ਉੱਠੀ ਰਹੇ ਯਾਦਗੀਰੀ ਦਿਲ ਆਇਆ ਏ
ਸੋਚਾਂ ਕਰਦਿਆਂ ਦਿਲੋਂ ਏਹ ਪਕ ਠੈਹਰੀ *ਮੇਰੇ ਗੁਰੂ ਨੇ ਯਾਦ ਕਰਾਇਆ ਏ

---

*ਇਹ ਮੇਰੇ ਵਿਦਿਆ ਗੁਰੂ ਜਿਨ੍ਹਾਂ ਦਾ ਨਾਮ ਦੁਸੰਧਾ ਸਿੰਘ ਸੀ, ਵਿਦਿਆ ਦੇ ਭੰਡਾਰ ਤੇ ਸਹਿਣ ਸੀਲਤਾ ਦੇ ਖਜ਼ਾਨੇ ਨਾਮ ਜਿਨ੍ਹਾਂ ਦਾ ਦੜਪ ਦੇ ਦੇਸ ਵਿਚ ਸਾਰੇ ਉਘਾ ਹੈ ੧੮੦੧ ਦੇ ਵਿਚ ਜਿਨ੍ਹਾਂ ਦਾ ਜਨਮ ਗੋਰੇ ਦੇ ਨੰਗਲ ਜ਼ਿਲ੍ਹਾ ਅੰਮ੍ਰਿਤਸਰ ਦੇ ਵਿਚ ਭਾਈ ਲਾਲ ਸਿੰਘ ਜੀ ਪਿਤਾ ਤੇ ਮਾਤਾ ਸਾਹਿਬ ਦੇਵੀ ਦੇ ਘਰ ਹੋਇਆ ਸਮੇਂ ਦੀ ਚਾਲ ਕਰਕੇ ਕਲਾਸ ਵਾਲੇ ਜ਼ਿਲ੍ਹਾ ਸਿਆਲਕੋਟ ਦੇ ਵਿਚ ਆਪਣੇ ਨਾਨੇ ਦੇ ਘਰ ਜਾ ਰਹੇ ਜਿਸਦਾ ਪੁਤਰ ਕੋਈ ਨਹੀਂ ਸੀ ਤੇ ਓਸ ਨੇ ਏਹਨਾਂ ਨੂੰ ਆਪਣਾ ਪੁਤਰ ਸਥਾਪਨ ਕੀਤਾ, ਇਹ ਪੰਡਿਤ ਟਹਿਲ ਦਾਸ ਸ੍ਰੀ ਹਰਿ ਗੋਬਿੰਦਪੁਰ ਵਾਲੇ ਜੋ ਬੜੇ ਕਵੀ ਸਨ ਤੇ ਭਾਈ ਕਾਹਨ ਸਿੰਘ ਜੀ ਮਹਿੰਦਰ ਕਲਾਸ ਵਾਲੀਏ ਜੋ ਭਾਸ਼ਾ ਦੇ ਬੜੇ ਪੰਡਤ ਸਨ ਓਹਨਾਂ ਪਾਸੋਂ ਵਿਦਿਆ ਪਾਈ ਅਤੇ ਸਿਖਾਂ ਦੀ ਪਾਤਸ਼ਾਹੀ ਦਾ ਸਾਰਾ ਰੰਗ ਆਪਣੀ ਅਖੀਂ ਡਿਠਾ ਅਤੇ ਗੁਜਰਾਤ ਆਦਿਕ ਲੜਾਈਆਂ ਵਿਚ ਸ਼ਾਮਲ ਰਹੇ। ਸੂਰਬੀਰ ਤੇ ਬਾਣੀ ਦੇ ਪ੍ਰੇਮੀ ਨਿਤਨੇਮ ਦੇ ਅਭਿਆਸੀ ਅਤੇ ਸਾਰੀ ਉਮਰ ਵਿਰਕਤਤਾ ਦੇ ਵਿਚ ਕਟ ਕੇ ੧੯੦੫ ਮਘਰ ਦੇ ਮਹੀਨੇ ੧੦੪ ਬਰਸ਼ ਦੀ ਆਯੂ ਅਰੋਗਤਾ ਦੇ ਵਿਚ ਕੋਟ ਗੁਰਪੁਰੀ ਵਿਚ ਜਾ ਨਿਵਾਸ ਕੀਤਾ।

ਜੇ ਜ਼ਰੂਰ ਤੂੰ ਸ਼ਿਹਰ ਹੀ ਲਿਖਣੇ ਨੇ ਕੋਈ ਕਰ ਉਪਕਾਰ ਸੁਨਾਇਆ ਏ
ਹਾਲ ਪੰਥ ਦਾ ਲਿਖਣਾ ਸ਼ੁਰੂ ਕੀਤਾ ਚਿਤ ਕਿਸਿਆਂ ਤੋਂ ਪਰਤਾਇਆ ਏ
ਗੁਰੂ ਘਰ ਦੀ ਲਿਖੀ ਤਾਰੀਖ ਸੋਹਣੀ ਗਜ਼ਾਨ ਸਿੰਘ ਜੀ ਗਜ਼ਾਨ ਦਿਖਾਇਆ ਏ
ਕਟ ਜੋਧ ਮੁਸਤਕਾਂ ਸਿਰ ਉਤੇ ਓਹਨਾਂ ਪਰ ਉਪਕਾਰ ਕਮਾਇਆ ਏ
ਹਾਲ ਪੰਥ ਦਾ ਪੰਥ ਪ੍ਰਕਾਸ਼ ਰਚਿਆ ਛੰਦਾ ਬੰਦੀ ਦਾ ਜ਼ੋਰ ਦਿਖਾਇਆ ਏ
ਪਾਈ ਗੂੜ੍ਹ ਭਾਸ਼ਾ ਬਹੁਤੀ ਦੇਵ ਬਾਣੀ ਸੌਖੀ ਸਮਝਣੀ ਨਹੀਂ ਜਤਾਇਆ ਏ
ਵਿਦਵਾਨ ਹੀ ਪੰਥ ਪ੍ਰਕਾਸ਼ ਪੜ੍ਹਦੇ ਸਿਧੇ ਜਟਾਂ ਨੂੰ ਨਹੀਂ ਵਰਸਾਇਆ ਏ
ਤਵਾਰੀਖ ਲਿਖੀ ਸਿਧੀ ਵਾਰਤਕ ਹੀ ਪਿੰਡਾਂ ਵਾਲਿਆਂ ਨਹੀਂ ਸੁਹਾਇਆ ਏ
ਏਸੇ ਵਾਸਤੇ ਦਿਲੋਂ ਦਲੀਲ ਕੀਤੀ ਸ਼ੌਕ ਚਿਤ ਦੇ ਵਿਚ ਵਸਾਇਆ ਏ
ਪੜ੍ਹ ਬੈਂਤ ਰਾਜ਼ੀ ਸਿਧੇ ਲੋਕ ਹੁੰਦੇ ਲਿਖਾਂ ਬੈਂਤ ਨਾ ਛੰਦ ਰਚਾਇਆ ਏ
ਜੋਹੜਾ ਗੁਰੂ ਜੀ ਦੇ ਪਿਛੋਂ ਹਾਲ ਹੋਯਾ ਹੁਣ ਤਕ ਜਿਉਂ ਸਮਾਂ ਵਿਹਾਇਆ ਏ
ਸਾਰਾ ਲਿਖਣਾ ਹਾਲ ਜ਼ਰੂਰ ਜਾਤਾ ਜਿਵੇਂ ਪੰਥ ਨੇ ਸਿਦਕ ਨਿਭਾਇਆ ਏ
ਦਸਾਂ ਗੁਰਾਂ ਦੇ ਹਾਲ ਨੂੰ ਜਗ ਜਾਣੇ ਜਸ ਵਿਚ ਸੰਸਾਰ ਦੇ ਛਾਇਆ ਏ
ਬਣੇ ਪਏ ਅਣਗਿਣਤ ਗਰੰਥ ਹੈ ਜੀ ਗੀਤ ਗੁਰਾਂ ਦਾ ਸ਼ਾਇਰਾਂ ਗਾਇਆ ਏ
ਪਿਛੋਂ ਗੁਰੂ ਜੀ ਥੋਂ ਜਿਵੇਂ ਬੀਤੀਆਂ ਨੇ ਦੁਖ ਸੁਖ ਜੋ ਪੰਥ ਉਠਾਇਆ ਏ
ਓਹ ਦਸਣਾ ਹਾਲ ਜ਼ਰੂਰ ਪਹਿਲਾਂ ਜਿਵੇਂ ਖਾਲਸੇ ਛਤ੍ਰ ਝੁਲਾਇਆ ਏ
ਪਤਾ ਲਗ ਜਾਏ ਸਿੰਘਾਂ ਸਾਰਿਆਂ ਨੂੰ ਸਾਡੇ ਵਡਿਆਂ ਕੀ ਕਮਾਇਆ ਏ
ਏਸੇ ਵਾਸਤੇ ਲਿਖਣਾ ਸ਼ੁਰੂ ਕੀਤਾ ਦਿਲੋਂ ਆਸਰਾ ਗੁਰੂ ਰਖਾਇਆ ਏ
ਪਹਿਲਾਂ ਇਕ ਹਿੱਸਾ ਪੂਰਾ ਕਰ ਲਿਆ ਤਿੰਨ ਸੌ ਤੋਂ ਸਫਾ ਵਧਾਇਆ ਏ
ਲਿਖਯਾ ਬੰਦੇ ਬਹਾਦਰ ਦਾ ਹਾਲ ਸਾਰਾ ਖੰਡਾ ਸੂਰਮੇ ਨੇ ਜਿਵੇਂ ਵਾਹਿਆ ਏ
ਲਿਖੇ ਜੰਗ ਚੰਗੇ ਢੰਗ ਰੰਗ ਰਤੇ ਬੇੜਾ ਜ਼ੁਲਮ ਦਾ ਜਿਵੇਂ ਰੁੜ੍ਹਾਇਆ ਏ
ਜੋਸ਼ ਥੰਮਿਆਂ ਰਹੇ ਨਾ ਪੜ੍ਹਦਿਆਂ ਜੀ ਬੀਰ ਰਸ ਇਹ ਚਮਕਾਇਅ ਏ
ਸਿਧੇ ਬੈਂਤ ਬੋਲੀ ਰਖੀ ਬਹੁਤ ਮੋਟੀ ਗੜਬੜ ਨਾ ਵਿਚ ਮਚਾਇਆ ਏ
ਗੌਣ ਸੁਰਾਂ ਦੇ ਨਾਲ ਪ੍ਰੀਤ ਲਾਕੇ ਸਿਧੇ ਢੰਗ ਤੇ ਰਖ ਬਣਾਇਆ ਏ
ਔਖੀ ਗਲ ਨਾ ਓਸਦੇ ਵਿਚ ਪਾਈ ਅਨਪੜ੍ਹਾਂ ਦੇ ਤਾਈਂ ਸਮਝਾਇਆ ਏ

ਕਦਰ ਪਾਉਨਗੇ ਪੜ੍ਹਕੇ ਸ਼ੌਕ ਵਾਲੇ ਅਸਾਂ ਵਿਚ ਲਾਹੌਰ ਛਪਾਇਆ ਏ
ਹਿਸਾ ਦੂਸਰਾ ਹੁਣ ਇਹ ਸ਼ੁਰੂ ਕੀਤਾ ਕਰੇ ਗੁਰੂ ਪੂਰਾ ਕਰ ਦਾਇਆ ਏ
ਮੈਥੋਂ ਕੁਝ ਨ ਹੋਇ ਕਰਤਾਰ ਸਿੰਘਾ ਕਰਨਹਾਰ ਕਰਤਾਰ ਸੁਨਾਇਆ ਏ

ਏਸੇ ਹਿਸੇ ਵਿਚ ਵਰਨਣ ਹੈ

ਹਿਸਾ ਦੂਸਰਾ ਏਹ ਜੌਹਿਰ ਖਾਲਸੇ ਦਾ ਪੈਹਲਾ ਦਸ ਆਯਾ ਹੈ ਮੁਕਾਯਾ ਜਿਓਂ
ਇਸਦੇ ਵਿਚ ਲਿਖਾਂ ਪਿਛੇ ਬੰਦੇ ਦੇ ਜੀ ਝਟ ਪੰਥ ਨੇ ਹੈ ਲੰਘਾਯਾ ਜਿਓਂ
ਮੁਗਲ ਅਬਦੁਲ ਸਮੁੰਦ ਖਾਂ ਸ਼ਾਹ ਵਲੋਂ ਸੂਬਾ ਹੋ ਲਾਹੌਰ ਦਾ ਆਯਾ ਜਿਓਂ
ਨਾਲ ਅਕਲ ਦੇ ਚਲਕੇ ਚਾਲ ਪੁਠੀ ਪਾਟਕ ਖਾਲਸੇ ਦੇ ਵਿਚ ਪਾਯਾ ਜਿਓਂ
ਪੈਹਲੇ ਕੌਲ ਕਰਾਰ ਸਭ ਤੋੜ ਦਿਤੇ ਚੁਕ ਖਾਲਸੇ ਤਾਈਂ ਲੜਾਯਾ ਜਿਓਂ
ਅੰਮ੍ਰਿਤਸਰ ਦਰਬਾਰ ਦੀ ਚੜ੍ਹਤ ਉਤੇ ਰੌਲਾ ਉਠ ਬੰਦਈਆਂ ਨੇ ਪਾਯਾ ਜਿਓਂ
ਆਪੋ ਵਿਚ ਚਲੀ ਤੇਗ ਜੰਗ ਹੋਯਾ ਝਗੜਾ ਮਣੀ ਸਿੰਘ ਹੋਰਾਂ ਮੁਕਾਯਾ ਜਿਓਂ
ਟੁਟ ਗਿਆ ਬੰਦਈਆਂ ਦਾ ਜਥਾ ਜਿਵੇਂ ਤੁਰਕ ਹਾਕਮਾਂ ਵੈਰ ਕਮਾਯਾ ਜਿਓਂ
ਜ਼ੁਲਮ ਹਾਕਮਾਂ ਦੇ ਖਾਸ ਖਾਲਸੇ ਤੇ ਸਿੰਘਾਂ ਦੇਸ ਵਿਚ ਗਦਰ ਮਚਾਯਾ ਜਿਓਂ
ਦੇਸ ਵਿਚ ਰੌਲਾ ਪਿਆ ਸ਼ਾਹ ਡਿਠਾ ਸੂਬਾ ਅਬਦੁਲ ਸਮੁੰਦ ਬਦਲਾਯਾ ਜਿਓਂ
ਸੂਬਾ ਖਾਨ ਬਹਾਦਰ ਲਾਹੌਰ ਹੋਯਾ ਜ਼ੁਲਮ ਸਿਖਾਂ ਤੇ ਓਸਨੇ ਚਾਯਾ ਜਿਓਂ
ਗਸ਼ਤੀ ਫੌਜ ਰਖੀ ਸਿੰਘਾਂ ਵਾਸਤੇ ਜੀ *ਲਖ ਸੂਬੇ ਨੂੰ ਚੁਕ ਭੜਕਾਯਾ ਜਿਓਂ
ਸੂਬੇ ਤੰਗ ਕੀਤਾ ਸਿੰਘਾਂ ਹਿੰਦੂਆਂ ਨੂੰ ਸ਼ਰਾਹ ਵਾਲਿਆਂ ਸ਼ੋਰ ਉਠਾਯਾ ਜਿਓਂ
ਤਾਰਾ ਸਿੰਘ ਜੀ ਜਿਵੇਂ ਸ਼ਹੀਦ ਹੋਏ ਸੂਬੇ ਦੇਸ ਵਿਚ ਹੁਕਮ ਸੁਣਾਯਾ ਜਿਓਂ
ਮੁਕਬਰ ਕਈ ਪਿੰਡਾਂ ਵਿਚ ਕੈਮ ਹੋਏ ਪੈਂਚਾਂ ਖਾਲਸੇ ਤਈਂ ਫੜਾਯਾ ਜਿਓਂ
ਪਿੰਡਾਂ ਵਿਚ ਨ ਸਿੰਘਾਂ ਨੂੰ ਰੈਹਣ ਦੇਣਾ ਸੂਬੇ ਏਹ ਇਸ਼ਤਿਹਾਰ ਕਢਾਯਾ ਜਿਓਂ
ਸਿਰ ਸਿੰਘਾਂ ਦੇ ਵਿਕਣੇ ਸ਼ੁਰੂ ਹੋਏ ਸੂਬੇ ਰਯਤਾਂ ਤਈਂ ਸਤਾਯਾ ਜਿਓਂ
ਸਿੰਘਾਂ ਲੁਟਣਾ ਸ਼ਾਹੀ ਖਜ਼ਾਨੇ ਤਾਈਂ ਸੂਬੇ ਖਾਲਸੇ ਤਈਂ ਧਮਕਾਯਾ ਜਿਓਂ

---

*ਇਹ ਲਖਪਤ ਰਾਇ ਦੀਵਾਨ ਏਮਨਾਬਾਦ ਦਾ ਖਤਰੀ ਸੀ ਜਿਸਨੇ ਸਿਖ ਪੰਥ ਦੇ ਮੁਕਾਉਣ ਵਿਚ ਮੁਸਲਮਾਨਾਂ ਨਾਲੋਂ ਬਹੁਤਾ ਜੋਰ ਲਾਇਆ ਤੇ ਹਰ ਗਲ ਵਿਚ ਸੂਬੇ ਨੂੰ ਸਿੰਘਾਂ ਦਾ ਵੈਰੀ ਬਣਾਉਂਦਾ ਰਿਹਾ ਤੇ ਕਈ ਵਾਰੀ ਫੌਜਾਂ ਲੈਕੇ ਆਪ ਸਿੰਘਾਂ ਨਾਲ ਘਲੂਘਾਰੇ ਕੀਤੇ ।

ਫੌਜ ਬਾਦਸ਼ਾਹੀ ਚੜ੍ਹ ਦਿਲੀ ਵਿਚੋਂ ਸਿੰਘ ਜਥਾ ਪਹਾੜਾਂ ਨੂੰ ਧਾਯਾ ਜਿਓਂ
ਝੰਡਾ ਹੈਦਰੀ ਕਢ ਲਾਹੌਰ ਅੰਦਰ ਸ਼ੋਰ ਮੁਸਲਮਾਨਾਂ ਰਲ ਪਾਯਾ ਜਿਓਂ
ਕਾਹਨੂੰਵਾਨ ਤੇ ਭਗਤਪੁਰ ਜੰਗ ਹੋਏ ਤੁਰਕਾਂ ਬਹੁਤ ਨੁਕਸਾਨ ਉਠਾਯਾ ਜਿਓਂ
ਭੀਲੋਵਾਲ ਪੈਕੇ ਝੰਦੇ ਹੈਦਰੀ ਤੇ ਸਿੰਘਾਂ ਜ਼ਾਲਮਾਂ ਤਈਂ ਖਪਾਯਾ ਜਿਓਂ
ਸੂਬਾ ਲਿਖੇ ਅਰਜ਼ੀ ਵਲ ਬਾਦਸ਼ਾਹ ਦੇ ਹਾਲ ਫੇਲ ਵਜ਼ੀਰ ਸੁਨਾਯਾ ਜਿਓਂ
ਬਾਦਸ਼ਾਹ ਵੇਖੇ ਨਕਲ ਖਾਲਸੇ ਦੀ ਭੇਡਾਂ ਨਕਲ ਥੀਂ ਅਸਲ ਦਿਖਾਯਾ ਜਿਓਂ
ਸਿੰਘਾਂ ਲਈ ਜਾਗੀਰ ਮਨਜ਼ੂਰ ਹੋਈ ਨਵਾਬੀ ਸਿਰੋਪਾ ਸ਼ਾਹ ਭਜਵਾਯਾ ਜਿਓਂ
ਨਵਾਬ ਹੋ ਕਪੂਰ ਸਿੰਘ ਖਾਲਸੇ ਦਾ ਬੰਦੋਬਸਤ ਚੰਗਾ ਕਰਵਾਯਾ ਜਿਓਂ
ਮਣੀ ਸਿੰਘ ਦੇ ਤਾਈਂ ਸਰਾਪ ਹੋਜਾ ਪੰਥ ਜਥੇ ਬੰਨ੍ਹ ਪਿੰਡ ਖਿੰਡਾਯਾ ਜਿਓਂ
ਕੀਤੀ ਬੰਦ ਜਾਗੀਰ ਨਵਾਬ ਮੁੜਕੇ ਰੌਲਾ ਦੇਸ ਦੇ ਵਿਚ ਪਵਾਯਾ ਜਿਓਂ
ਲਖਪਤ ਦੀ ਲੈ ਸਲਾਹ ਸੂਬੇ ਸੁਧਾਸਰ ਦੇ ਤਈਂ ਪੁਰਵਾਯਾ ਜਿਓਂ
ਮਣੀ ਸਿੰਘ ਜੀ ਜਿਵੇਂ ਸ਼ਹੀਦ ਹੋਏ ਸਿਖੀ ਸਿਦਕ ਤੇ ਹਠ ਨ ਭਾਯਾ ਜਿਓਂ
ਲਿਆ ਖਾਲਸੇ ਨੇ ਵੈਰ ਭਾਈ ਜੀ ਦਾ ਖੰਡਾ ਨਾਲ ਗੁਸੇ ਫੇਰ ਵਾਹਯਾ ਜਿਓਂ
ਮਸਾ ਮਾਰਿਆ ਜਿਵੇਂ ਮਹਿਤਾਬ ਸਿੰਘ ਜੀ ਬੋਤਾ ਸਿੰਘ ਆਕੇ ਪ੍ਰਗਟਾਯਾ ਜਿਓਂ
ਕੁਤਬਦੀਨ ਨੂੰ ਮਾਰਿਆ ਬਾਘ ਸਿੰਘ ਨੇ ਕਰੜਾ ਸੂਬੇ ਨੇ ਹੁਕਮ ਸੁਨਾਇਆ ਜਿਓਂ
ਨਾਦਰਸ਼ਾਹ ਨੇ ਦੇਸ ਵੈਰਾਨ ਕੀਤਾ ਦਿਲੀ ਤਾਈਂ ਆ ਖਾਕ ਰੁਲਾਇਆ ਜਿਓਂ
ਨਾਦਰਸ਼ਾਹ ਦਾ ਲੁਟਿਆ ਮਾਲ ਸਿੰਘਾਂ ਨਾਦਰ ਵਿਚ ਲਹੌਰ ਦੇ ਆਇਆ ਜਿਓਂ
ਤਾਰੂ ਸਿੰਘ ਜੀ ਜਿਵੇਂ ਸ਼ਹੀਦ ਹੋਏ ਮੌਤ ਸੂਬੇ ਦੇ ਤਾਈਂ ਖਪਾਇਆ ਜਿਓਂ
ਲਖਪਤ ਪਾਪੀ ਯਾਹੀਏਖਾਨ ਤਾਈਂ ਮਾਰੂ ਸਿੰਘਾਂ ਦਾ ਚੁਕ ਬਨਾਇਆ ਜਿਓਂ
ਹੋਏ ਕਤਲ ਸੁਬੇਗ ਸ਼ਾਹਬਾਜ਼ ਸਿੰਘ ਜੀ ਫੜ ਹਕੀਕਤਰਾਏ ਕਤਲਾਇਆ ਜਿਓਂ
ਮਤਾਬ ਸਿੰਘ ਜੇਹਾਂ ਧਰਮ ਰਾਖਿਆ ਨੇ ਖਾਤ੍ਰ ਧਰਮ ਦੀ ਸਿਰਾਂ ਨੂੰ ਲਾਇਆ ਜਿਓਂ
ਹਾਲ ਏਤਨਾ ਇਸਦੇ ਵਿਚ ਲਿਖਾਂ ਜ਼ਾਲਮ ਹਾਕਮਾਂ ਜ਼ੁਲਮ ਕਮਾਇਆ ਜਿਓਂ
ਗੁਰੂ ਏਹ ਭੀ ਹਿਸਾ ਪੂਰਾ ਕਰ ਦੇਵੇ ਪਹਿਲਾ ਦਯਾ ਕਰ ਤੋੜ ਚੜ੍ਹਾਇਆ ਜਿਓਂ
ਕੰਢੇ ਲਾ ਦੇਹ ਬੇੜਾ ਕਰਤਾਰ ਸਿੰਘ ਦਾ ਮਖਣ ਸ਼ਾਹ ਦਾ ਪਾਰ ਲੰਘਾਇਆ ਜਿਓਂ

ਬੰਦੇ ਬਹਾਦਰ ਦੇ ਪਿਛੋਂ ਪੰਥ ਦਾ ਹਾਲ

ਬੰਦਾ ਲੈ ਬੰਦਈ ਜਾਂ ਵਖ ਹੋਯਾ ਡੇਰਾ ਜਾ ਗੁਰਦਾਸ ਪੁਰ ਲਾਇ ਲਿਆ
ਮੰਨੀ ਨਹੀਂ ਸੀ ਤੁਰਕ ਦੀ ਆਨ ਕੋਈ ਧਰਮ ਆਪਣਾ ਤੋੜ ਨਭਾਇ ਲਿਆ
ਅੰਤ ਹਠ ਤੇ ਹੋ ਸ਼ਹੀਦ ਗਿਆ ਹਿਸੇ ਪਹਿਲੇ ਦੇ ਵਿਚ ਸੁਨਾਇ ਲਿਆ
ਤਤ ਖਾਲਸਾ ਅਕਲ ਦਾ ਰਿਹਾ ਭੋਲਾ ਹਥਾਂ ਉਤੇ ਸੀ ਤੁਰਕ ਚੜ੍ਹਾਇ ਲਿਆ
ਸੁਣੋ ਹਾਲ ਸਾਰਾ ਤਤ ਖਾਲਸੇ ਦਾ ਜਿਵੇਂ ਆਪਣਾ ਆਪ ਗਵਾਇ ਲਿਆ
ਪਿਛਾ ਛਡਕੇ ਬੰਦੇ ਦਾ ਬਿਨਾਂ ਸੋਚੇ ਜਾਕੇ ਤੁਰਕ ਨੂੰ *ਸੀਸ ਨਿਵਾਇ ਲਿਆ
ਕਈਆਂ ਨੌਕਰੀ ਕਰ ਮਨਜੂਰ ਲਈ ਬੋਝ ਤੁਰਕ ਦਾ ਸਿਰ ਉਠਾਇ ਲਿਆ
ਡਿਗ ਪਏ ਸਰਦਾਰੀ ਦੇ ਤਖਤ ਉਤੋਂ ਨਾਮ ਚਾਕਰਾਂ ਵਿਚ ਧਰਾਇ ਲਿਆ
ਸਿੰਘ ਛਡ ਆਜ਼ਾਦੀਆਂ ਕੈਦ ਹੋਏ ਵਿਚ ਪਿੰਜਰੇ ਪੈਰ ਫਸਾਇ ਲਿਆ
ਸ਼ਾਹਬਾਜ਼ ਤਕਦੀਰ ਦੇ ਵਸ ਹੋਏ ਅਗੇ ਕਾਗ ਦੇ ਸੀਸ ਝੁਕਾਇ ਲਿਆ
ਭੋਲੇ ਭਾਲਿਆਂ ਸਿਧਿਆਂ ਸਾਧਿਆਂ ਨੂੰ ਦਾ ਹਾਕਮਾਂ ਨੇ ਚੰਗਾ ਲਾਇ ਲਿਆ
ਨਾਲ ਢਬਦੇ ਆਪਣੇ ਸਾਨੀਆਂ ਨੂੰ ਰਜਤ ਆਪਣੀ ਵਿਚ ਰਲਾਇ ਲਿਆ
ਵੇਖੋ ਸੁਟ ਸਰਦਾਰੀ ਦੇ ਤਖਤ ਉੱਤੋਂ ਨੌਕਰ ਆਪਣਾ ਪੰਥ ਬਨਾਇ ਲਿਆ
ਅਸੀਂ ਕਦੇ ਨਹੀਂ ਪੈਹਲ ਕਰਾਂਗੇ ਜੀ ਏਹ ਸਿੰਘਾਂ ਪਾਸੋਂ ਲਿਖਵਾਇ ਲਿਆ
ਹਾਮੀ ਭਰਾਂਗੇ ਸਦਾ ਹੀ ਬਾਦਸ਼ਾਹ ਦੀ ਪੰਡ ਤੁਰਕ ਦੀ ਨੂੰ ਸਿਰ ਚਾਇ ਲਿਆ
ਲਗੇ ਵੈਰੀਆਂ ਦੇ ਮਗਰ ਕਰਤਾਰ ਸਿੰਘਾ ਧਬਾ ਪੰਥ ਨੇ ਮੁਫਤ ਲਵਾਇ ਲਿਆ

ਬੰਦੇ ਬਹਾਦਰ ਦੀ ਮਦਦ ਨਾ ਕਰਨ ਦੇ ਬਦਲੇ ਬਾਦਸ਼ਾਹ ਨੇ ਪੰਥ ਨੂੰ ਇਨਾਮ ਦੇਣਾ

ਬਾਦਸ਼ਾਹ ਦੇ ਵਲ ਹੋ ਖਾਲਸੇ ਨੇ ਬੰਦਾ ਕਈ ਕਰ ਜੰਗ ਭਜਾਇ ਦਿਤਾ
ਕੀਤੀ ਅੰਤ ਨ ਓਸਦੀ ਕੁਝ ਮਦਦ ਪਾਸ ਬੈਠ ਫਸਾਇ ਮਰਵਾਇ ਦਿਤਾ
ਬਾਦਸ਼ਾਹ ਨੇ ਏਸ ਅਹਿਸਾਨ ਬਦਲੇ ਬੜਾ ਪੰਥ ਦਾ ਸ਼ੁਕਰ ਬਜਾਇ ਦਿਤਾ
ਲਿਖਯਾ ਸਾਲ ਦਾ ਦਸ ਹਜ਼ਾਰ ਦੇਣਾ ਚੰਗਾ ਸਿਰੋਪਾ ਇਕ ਭਿਜਵਾਇ ਦਿਤਾ
ਤੁਸੀਂ ਖਾਲਸਾ ਅਸਾਂ ਦੀ ਮਦਦ ਰਹੋ ਨਾਲੇ ਲੋਭ ਜਾਗੀਰ ਦਾ ਪਾਇ ਦਿਤਾ
ਜੀ ਕਰੇ ਤੇ ਨੌਕਰੀ ਕਰ ਲਵੋ ਮੈਂ ਵਲ ਲਾਹੌਰ ਲਿਖਵਾਇ ਦਿਤਾ

*ਸਾਰਿਆਂ ਸਿੱਘਾਂ ਨੇ ਨਹੀਂ, ਵਿਚੋਂ ਕੇਵਲ ਬਾਵਿਆਂ ਤੇ ਕੁਝ ਸਿੰਘਾਂ ਨੇ।

ਦਮੜਾ ਰੋਜ਼ ਦਾ ਇਕ ਅਸਵਾਰ ਪਾਵੇ ਪੰਜ ਰੋਜ਼ ਸਰਦਾਰ ਦਾ ਲਾਇ ਦਿਤਾ
ਖੁਲੇ ਨਾਲ ਮੌਜਾਂ ਕਰੋ ਨਿਤ ਮੇਲੇ ਏਹ ਭੀ ਤੁਸਾਂ ਦਾ ਡਰ ਚੁਕਾਇ ਦਿਤਾ
ਰੋਕ ਟੋਕ ਨਾ ਕਰੇਗਾ ਕੋਈ ਸੂਬਾ ਮੈਂ ਲਿਖ ਕੇ ਹੁਕਮ ਚੜ੍ਹਾਇ ਦਿਤਾ
ਏਸਤਰਾਂ ਦੀਆਂ ਕਈ ਲਿਖ ਗਲ਼ਾਂ ਪੰਥ ਲੋਭ ਦੇ ਵਿਚ ਫਸਾਇ ਦਿਤਾ
ਤਤ ਖਾਲਸਾ ਹੋ ਨਚਿੰਤ ਬੈਠਾ ਪੈਰ ਸੁਧਾਸਰ ਵਿਚ ਜਮਾਇ ਦਿਤਾ
ਹੋ ਗਏ ਸੁਖਜ਼ਾਰੇ ਕਰਤਾਰ ਸਿੰਘਾ ਜੰਗ ਕਰਨ ਦਾ ਵਲ ਭੁਲਾਇ ਦਿਤਾ

### ਪੰਥ ਨੇ ਖਿੰਡ ਜਾਣਾ

ਕਾਨ੍ਹ ਸਿੰਘ ਤੇ ਸਿੰਘ ਬਿਨੋਦ ਬਾਵੇ, ਸਿੰਘ ਪੰਜ ਸੈ ਨਾਲ ਰਲਾਇਕੇ ਜੀ
ਨੌਕਰ ਰਹੇ ਏਹ ਵਿਚ ਲਾਹੌਰ ਜਾਕੇ ਆਣ ਤੁਰਕ ਦੀ ਸੀਸ ਉਠਾਇਕੇ ਜੀ
ਫਤੇ ਸਿੰਘ ਬੈਰਾੜ ਥੀਂ ਆਦ ਲੈਕੇ ਚੂੜ੍ਹ ਸਿੰਘ ਜਹੇ ਨਾਲ ਰਲਾਇਕੇ ਜੀ
ਗਰੇਵਾਲ ਭੁਲਰ ਧਾੜੀ ਵਾਲ ਸੇਮੇ ਸਾਬੋਕੇ ਅਰਮਾਨ ਗਣਾਇਕੇ ਜੀ
ਹੋਰ ਫੂਲਕੇ ਲੜੇ ਸਰਦਾਰ ਜੰਗੀ ਖੁਸ਼ੀ ਵੈਰੀਆਂ ਨੂੰ ਨਿਤ ਘਾਇਕੇ ਜੀ
ਰਹੇ ਆਪਣੇ ਹਠ ਤੇ ਕਈ ਪੂਰੇ ਡੋਲੇ ਮੂਲ ਨ ਚਿਤ ਡੁਲਾਇਕੇ ਜੀ
ਨ ਤੇ ਰਲ ਪੈਹਲਾਂ ਬੰਦੇ ਨਾਲ ਗਏ ਨ ਤੇ ਰਹੇ ਗੁਲਾਮ ਏਹ ਜਾਇਕੇ ਜੀ
ਅੰਤ ਛਡਕੇ ਏਹ ਦੋਹਾਂ ਪਾਸਿਆਂ ਨੂੰ ਉੱਠ ਵਲ ਪਿੰਡਾਂ ਗਏ ਧਾਇਕੇ ਜੀ
ਏਸੇ ਤਰ੍ਹਾਂ ਗਿਆ ਪੰਥ ਖਿੰਡ ਸਾਰਾ ਤੁਰਕ ਹੋਇ ਖੁਸ਼ੀ ਬੜੇ ਆਇਕੇ ਜੀ
ਪਏ ਪੌਂ ਬਾਰਾਂ ਕਰਤਾਰ ਸਿੰਘਾ ਬੈਠੇ ਸਿੰਘਾਂ ਦਾ ਡਰ ਚੁਕਾਇਕੇ ਜੀ

### ਅਬਦੁੱਲ ਸਮੁੰਦ ਖਾਂ ਨੇ ਲਾਹੌਰ ਦਾ ਸੂਬਾ ਹੋਣਾ

ਬੰਦਾ ਕੈਦ ਕਰ ਜਦੋਂ ਗੁਰਦਾਸ ਪੁਰਿਓਂ ਦਿਲੀ ਬਾਦਸ਼ਾਹ ਪਾਸ ਪੁਚਾ ਦਿਤਾ
ਬੜਾ ਖੁਸ਼ ਹੋਯਾ ਸ਼ਾਹ ਖਾਨ ਉਤੇ ਕਈਆਂ ਲਖਾਂ ਦਾ ਖਿਲਅਤ ਦੁਆ ਦਿਤਾ
ਕੀਤਾ ਵਿਚ ਦਰਬਾਰ ਦੇ ਮਾਨ ਵਡਾ ਸਿਰੋਪਾ ਜਾਗੀਰ ਪਹਿਨਾ ਦਿਤਾ
ਬੰਦਾ ਪਕੜਿਆ ਕਰ ਬਹਾਦਰੀ ਤੂੰ ਕਰ ਖਾਨ ਦੀ ਸਿਫਤ ਵਡਿਆ ਦਿਤਾ
ਬਾਦਸ਼ਾਹ ਬਦਲੇ ਏਸ ਕੰਮ ਦੇ ਜੀ ਸੂਬਾ ਵਿਚ ਲਾਹੌਰ ਬਣਾ ਦਿਤਾ
ਆਕੇ ਵਿਚ ਪੰਜਾਬ ਕਰਤਾਰ ਸਿੰਘਾ ਸੂਬੇ ਸਿੰਘਾਂ ਤੇ ਜ਼ੁਲਮ ਮਚਾ ਦਿਤਾ

ਸੂਬੇ ਦੀ ਤਤ ਖਾਲਸੇ ਨਾਲ ਛੇੜਖਾਨੀ

ਆਯਾ ਅਬਦੁਲ ਸਮੰਦ ਖਾਂ ਹੋ ਸੂਬਾ ਹੁਕਮ ਬੈਠ ਲਾਹੌਰ ਚਲਾਨ ਲਗਾ
ਜ਼ਾਲਮ ਹਠੀ ਤਾਅਸਬੀ ਬੜਾ ਭਾਰਾ ਹਠ ਮਜ਼ਹਬੀ ਕਰਨ ਕਰਾਨ ਲਗਾ
ਓਧਰ ਫਰੁਖਸੀਅਰ ਭੀ ਗੁਜ਼ਰ ਗਿਆ ਸ਼ਾਹ ਮੁਹੰਮਦ ਰਾਜ ਕਮਾਨ ਲਗਾ
ਏਧਰ ਏਹ ਭੀ ਹੋ ਅਟੰਕ ਬੈਠਾ ਘੋੜਾ ਆਪਣਾ ਜ਼ੋਰ ਦੁੜਾਨ ਲਗਾ
ਸੂਬੇ ਬੈਠਕੇ ਦਿਲੋਂ ਦਲੀਲ ਕੀਤੀ ਵੈਰ ਖਾਲਸੇ ਨਾਲ ਵਧਾਨ ਲਗਾ
ਏਸ ਕੌਮ ਦੀ ਜੜ੍ਹ ਜਿਤੋਂ ਦੂਰ ਹੋਵੇ ਸੂਬਾ ਸੋਚਕੇ ਬਣਤ ਬਣਾਨ ਲਗਾ
ਬੰਦੇ ਜਿਹਾਂ ਬਹਾਦਰਾਂ ਬਿਨਾਂ ਖਾਲੀ ਵੇਖ ਸਿੰਘਾਂ ਦੇ ਤਾਈਂ ਸਤਾਨ ਲਗਾ
ਪੈਹਲੇ ਹਥ ਜੋ ਮਿਲੀ ਜਾਗੀਰ ਹੈਸੀ ਜ਼ਬਤ ਕਰਕੇ ਜ਼ੋਰ ਦਖਾਨ ਲਗਾ
ਦਮੜਾ ਇਕ ਜੋ ਰੋਜ ਦੀ ਤਲਬ ਪਾਂਦੇ ਆਨੇ ਉਨ੍ਹਾਂ ਨੂੰ ਅਠ ਦਵਾਨ ਲਗਾ
ਕਠੇ ਰੈਹਣ ਨਾ ਸਿੰਘ ਕਰਤਾਰ ਸਿੰਘਾ ਸੂਬਾ ਇਸ ਤਰ੍ਹਾਂ ਦੇ ਢਬ ਲਾਨ ਲਗਾ

ਤਤ ਖਾਲਸੇ ਨੇ ਖਿੰਡ ਪੁੰਡ ਕੇ ਝਟ ਲੰਘਾਉਣਾ

ਸੂਬੇ ਜ਼ਬਤ ਜਗੀਰ ਜਾਂ ਕਰ ਲਈ ਸਿੰਘ ਵੇਖਕੇ ਹੋਣ ਹੈਰਾਨ ਲਗੇ
ਤੁਰੇ ਖਰਚ ਨਾ ਵੇਹਲਿਆਂ ਬੈਠਿਆਂ ਦਾ ਬੰਦ ਹੋਈ ਜਾਗੀਰ ਪਛਤਾਨ ਲਗੇ
ਬਿਨਾਂ ਆਮਦਨੋਂ ਕਿਸਤਰ੍ਹਾਂ ਝਟ ਲੰਘੇ ਲੰਗਰ ਮਸਤ ਦੇ ਭੀ ਦਿਨ ਆਨ ਲਗੇ
ਤੰਗ ਹੋ ਗਿਆ ਖਿੰਡ ਕੇ ਪੰਥ ਸਾਰਾ ਜਿਵੇਂ ਲੰਘਦਾ ਝਟ ਲੰਘਾਨ ਲਗੇ
ਕੁਝ ਜਾਇਕੇ ਆਪਣੀ ਘਰੀਂ ਬੈਠੇ ਵਾਹੀ ਕਰਕੇ ਦਿਨ ਟਪਾਨ ਲਗੇ
ਕਈ ਫੇਰ ਜਾ ਕਰਨ ਬਪਾਰ ਲਗੇ ਜਿਵੇਂ ਗੁਜ਼ਰਦੀ ਕਰਨ ਗੁਜ਼ਰਾਨ ਲਗੇ
ਕਈ ਜਾਇ ਬੈਠੇ ਵਿਚ ਧਰਮਸਾਲਾਂ ਗੁਰਦਵਾਰਿਆਂ ਸੇਵ ਕਮਾਨ ਲਗੇ
ਕਈ ਜਾਇ ਰਹੇ ਪਾਸ ਰਾਜਿਆਂ ਦੇ ਪੇਟ ਵਾਸਤੇ ਹੁਕਮ ਬਜਾਨ ਲਗੇ
ਜੇਹੜੇ ਸਣ ਸਰਦਾਰ ਕੁਝ ਜ਼ੋਰ ਵਾਲੇ ਘਰੀਂ ਜਾਇਕੇ ਕਰਨ ਗੁਜ਼ਰਾਨ ਲਗੇ
ਦੋ ਦੋ ਸੌ, ਸੌ ਸੌ ਪਾਸ ਰਖ ਨੌਕਰ ਬੈਠ ਗੀਤ ਗੋਬਿੰਦ ਦੇ ਗਾਨ ਲਗੇ
ਪਿਛੇ ਰਿਹਾ ਮੀਰੀ ਸਿੰਘ ਪਾਸ ਸੂਬੇ ਸੰਗ ਪੰਜ ਕੁ ਸੌ ਜਵਾਨ ਲਗੇ
ਅੰਮ੍ਰਿਤਸਰ ਲਾਹੌਰ ਦੇ ਵਿਚ ਰਹਿੰਦੇ ਨੌਕਰ ਬਾਦਸ਼ਾਹੀ ਸਦਵਾਨ ਲਗੇ
ਆਖਰ ਓਥੋਂ ਭੀ ਤਿੰਨ ਸੌ ਚਲਾ ਗਿਆ ਜਦੋਂ ਤੁਰਕ ਤਨਖਾਹ ਘਟਾਨ ਲਗੇ

ਬਾਕੀ ਦੋ ਕੁ ਸੌ ਗਰੀਬ ਰਹਿ ਗਏ ਪੰਡ ਸੂਬੇ ਦੀ ਸਿਰ ਉਠਾਨ ਲਗੇ
ਏਸੇ ਤਰ੍ਹਾਂ ਗਿਆ ਪੰਥ ਖਿੰਡ ਸਾਰਾ ਜਿਵੇਂ ਬੀਤਦੇ ਦਮ ਬਿਤਾਨ ਲਗੇ
ਹੋਯਾ ਖਾਲਸੇ ਬਿਨਾਂ ਮੈਦਾਨ ਖਾਲੀ ਤੁਰਕ ਬੈਠਕੇ ਸ਼ੁਕਰ ਮਨਾਨ ਲਗੇ
ਧਕੇ ਨਾਲ ਲਗੇ ਮੁਸਲਮਾਨ ਕਰਨੇ ਹਾਕਮ ਹਿੰਦੂਆਂ ਤਾਈਂ ਸਤਾਨ ਲਗੇ
ਵੈਰੀ ਸਿੰਘਾਂ ਦੇ ਨਾਲ ਕਰਤਾਰ ਸਿੰਘਾ ਵੇਖੋ ਕਿਸ ਤਰ੍ਹਾਂ ਵੈਰ ਕਮਾਨ ਲਗੇ

ਸੂਬੇ ਦਾ ਖਾਸ ਕਰਕੇ ਸਿੰਘਾਂ ਨਾਲ ਵੈਰ

ਸੂਬੇ ਵੇਖਿਆ ਸਿੰਘਾਂ ਦਾ ਜ਼ੋਰ ਟੁਟਾ ਹੋ ਬੇਫਿਕਰ ਤੇ ਫਿਕਰ ਗਵਾ ਦਿਤਾ
ਵੈਰ ਰਜ ਕੇ ਲੈ ਲਾਂ ਕਾਫਰਾਂ ਤੋਂ ਮੈਨੂੰ ਮੌਕਿਆ ਏਹ ਖੁਦਾ ਦਿਤਾ
ਏਹ ਸੋਚ ਬਧਾ ਲਕ ਜ਼ੁਲਮ ਉਤੇ ਸਿਰੋਂ ਰਬ ਦਾ ਖੌਫ ਭੁਲਾ ਦਿਤਾ
ਸਤਰਾਂ ਸੌ ਅਠਤਰ ਵਿਚ ਮਘਰ ਉਤੇ ਜ਼ੁਲਮ ਦੇ ਹਥ ਉਠਾ ਦਿਤਾ
ਕੌਮਾਂ ਹੋਰਨਾਂ ਥੀਂ ਦੂਣਾਂ ਖਾਸ ਕਰਕੇ ਉਤੇ ਸਿੰਘਾਂ ਮਹਸੂਲ ਵਧਾ ਦਿਤਾ
ਸਾਰੇ ਵਿਚ ਪੰਜਾਬ ਦੇ ਤੁਰਤ ਸੂਬੇ ਫੇਰ ਡੌਂਡੀਆਂ ਹੁਕਮ ਸੁਨਾ ਦਿਤਾ
ਪਿਛੇ ਸਿੰਘਾਂ ਨੇ ਜਿਹਨਾਂ ਦਾ ਕੁਝ ਖੋਹਿਆ ਯਾਂ ਤੇ ਜਿਨ੍ਹਾਂ ਦਾ ਕੁਝ ਗਵਾ ਦਿਤਾ
ਓਹ ਆਣਕੇ ਦੇਣ ਲਾਹੌਰ ਅਰਜ਼ੀ ਵਿਚ ਦੇਸ ਦੇ ਹੁਕਮ ਚੜ੍ਹਾ ਦਿਤਾ
ਸਿੰਘਾਂ ਜਿਸਦਾ ਮਾਰਿਆ ਹੋਏ ਬੰਦਾ ਯਾਂ ਤੇ ਕਿਸੇ ਦਾ ਮਾਲ ਲੁਟਾ ਦਿਤਾ
ਸਾਰੇ ਬਦਲੇ ਸਿੰਘਾਂ ਤੋਂ ਲੈ ਦੇਵਾਂ ਮੈਨੂੰ ਤਖਤ ਤੇ ਰਬ ਬੈਠਾ ਦਿਤਾ
ਏਹ ਸੁਣਕੇ ਦੇਸ ਦਿਆਂ ਮੁਸਲਮਾਨਾਂ ਰੌਲਾ ਵਿਚ ਲਾਹੌਰ ਆ ਪਾ ਦਿਤਾ
ਸਿੰਘ ਇਕ ਦਾਹਵੇ ਦਸ ਦਸ ਹੋਏ ਹਰਜਾ ਕਈਆਂ ਨੇ ਝੂਠ ਲਿਖਾ ਦਿਤਾ
ਜੇਹੜੇ ਸਿੰਘ ਗਰੀਬ ਕਰ ਕਾਰ ਖਾਂਦੇ ਓਹਨਾਂ ਤਾਈਂ ਭੀ ਧਰ ਦਬਾ ਦਿਤਾ
ਮੁਸਲਮਾਨ ਬਹੁਤੇ ਥੋੜੇ ਹੋਰਨਾਂ ਦੇ ਦਾਹਵੇ ਸਿੰਘਾਂ ਨੂੰ ਕਰ ਫਸਾ ਦਿਤਾ
ਹੋਈਆਂ ਝੂਠੀਆਂ ਨਾਲਸ਼ਾਂ ਸੈਂਕੜੇ ਆ ਵਖਤ ਸਿੰਘਾਂ ਨੂੰ ਰਬ ਨੇ ਪਾ ਦਿਤਾ
ਪੂਛੇ ਬਿਨਾਂ ਮੁਦਈਆਂ ਨੂੰ ਜ਼ਬਤ ਕਰਕੇ ਸੂਬੇ ਸਿੰਘਾਂ ਦਾ ਮਾਲ ਦਵਾ ਦਿਤਾ
ਉਤੇ ਜਿਸਦੇ ਖੂਨ ਦਾ ਹੋਯਾ ਦਾਹਵਾ ਓਸੇ ਵਕਤ ਹੀ ਕਤਲ ਕਰਵਾ ਦਿਤਾ
ਕਈ ਕੈਦ ਕਰਕੇ ਸੁਟੇ ਕੈਦ ਖਾਨੀਂ ਫੜ ਕਈਆਂ ਦੇ ਤਾਈਂ ਮਰਵਾ ਦਿਤਾ
ਜੇਹੜਾ ਢਹੇ ਚੜ੍ਹਿਆ ਖਾਲੀ ਛਡਿਆ ਨ ਸੂਬੇ ਜ਼ੋਰ ਪਥਾਂ ਤਾਣੀਂ ਲਾ ਦਿਤਾ

ਖਾਲੀ ਸਿਖ ਨਾ ਵਿਚ ਪੰਜਾਬ ਰਿਹਾ ਜਿਹਨੂੰ ਦਾਹਵਿਆਂ ਨਹੀਂ ਰਿਵਾ ਦਿਤਾ
ਮੁਦਾ ਗਲ ਕਾਹਦੀ ਸੂਬੇ ਹੋ ਜ਼ਾਲਮ ਜ਼ੁਲਮ ਹਦ ਥੀਂ ਬਾਹਰ ਟਪਾ ਦਿਤਾ
ਸਿੱਖ ਤੰਗ ਆ ਪਿੰਡ ਨੂੰ ਛਡ ਗਏ ਜੇਹੜਾ ਰਿਹਾ ਤੁਰਕਾਂ ਲੁਟਵਾ ਦਿਤਾ
ਬਣੀ ਸਿੰਘਾਂ ਦੇ ਭਾ ਦੀ ਆਣ ਔਖੀ ਪਾਸਾ ਦਿਨਾਂ ਦੇ ਵਿਚ ਉਲਟਾ ਦਿਤਾ
ਰਹਿਣਾ ਵਿਚ ਪੰਜਾਬ ਦੇ ਹੋਜਾ ਔਖਾ ਸੂਬੇ ਦੁਖੜਾ ਬੇਇੰਤਹਾ ਦਿਤਾ
ਕੁਝ ਨਸ ਗਏ ਵਲ ਮਾਲਵੇ ਦੇ ਡੇਰਾ ਰਾਜਪੂਤਾਨੇ ਜਾ ਲਾ ਦਿਤਾ
ਹੋਜਾ ਦੇਸ ਖਾਲੀ ਬਿਨਾਂ ਖਾਲਸੇ ਦੇ ਸੂਬੇ ਸਿਰ ਤੋਂ ਖੌਫ ਚੁਕਾ ਦਿਤਾ
ਵਿਚ ਦੇਸ ਜੋ ਸਿੰਘਾਂ ਦੇ ਗੁਰਦੁਆਰੇ ਢਾਹ ਉਨ੍ਹਾਂ ਨੂੰ ਕਰ ਸਫਾ ਦਿਤਾ
ਕੁਝ ਬਚੇ ਕੁਝ ਢਹੇ ਕਰਤਾਰ ਸਿੰਘਾ ਗੁਰੂ ਸਿੰਘਾਂ ਨੂੰ ਜੋਸ਼ ਫਿਰ ਆ ਦਿਤਾ

ਵਾਕ ਕਵੀ

ਰੱਬ ਦੇ ਹਕੂਮਤਾਂ ਜਿਨ੍ਹਾਂ ਤਾਈਂ ਹਾਕਮ ਆਖਦੇ ਦੇਸ ਦੇ ਥੰਮ ਹੁੰਦੇ
ਵਾਂਗ ਪੁਤ੍ਰਾਂ ਰਯਤਾਂ ਹਾਕਮਾਂ ਨੂੰ ਸਾਂਝੇ ਦੋਹਾਂ ਨੂੰ ਖੁਸ਼ੀ ਤੇ ਗਮ ਹੁੰਦੇ
ਬਾਦਸ਼ਾਹਾਂ ਨੂੰ ਚਾਹੀਦੀ ਨਜ਼ਰ ਇਕੋ ਧੜੇ ਬਾਝ ਹੋਜਾਂ ਕੰਮ ਤੰਮ ਹੁੰਦੇ
ਬੈਠ ਤਖਤ ਤੇ ਕਰੇ ਨਿਆਂ ਨਾਹੀਂ ਔਖੇ ਓਸ ਦੇ ਅੰਤ ਨੂੰ ਦੰਮ ਹੁੰਦੇ
ਚੋਰੀ ਸ਼ੋਰੀ ਧਕਾ ਦੜਾ ਹਕਤਲਫੀ ਜ਼ੁਲਮ ਜਨਾਕਾਰੀ ਧਮਾ ਧੰਮ ਹੁੰਦੇ
ਬਧਾ ਮਾਰੀਏ ਨਰਕ ਦੇ ਵਿਚ ਪਾਪੀ ਜਿਦੇ ਰਾਜ ਅੰਦਰ ਇਹੋ ਕੰਮ ਹੁੰਦੇ
ਓਥੇ ਖੌਫ ਖੁਦਾਇ ਨਾ ਜਾਇ ਨੇੜੇ ਮੈਂ ਮੈਂ ਜਿਥੇ ਹਮ ਹਮ ਹੁੰਦੇ
ਹੋਣ ਅੰਤ ਨੀਲਾਮੀਆਂ ਉਨ੍ਹਾਂ ਦੀਆਂ ਜਿਥੇ ਉਡਦੇ ਵਿਸਕੀ ਰੰਮ ਹੁੰਦੇ
ਵਾਂਗ ਕੀੜੀਆਂ ਦਿਸਦੇ ਲੋਕ ਉਨ੍ਹਾਂ ਪਲੇ ਜਿਨ੍ਹਾਂ ਦੇ ਸੈਂਕੜੇ ਦੰਮ ਹੁੰਦੇ
ਮਾਰੇ ਗਮਾਂ ਦੇ ਨਿਤ ਗਰੀਬ ਜੇਹੜੇ ਸੁਕੇ ਮੂੰਹ ਪੈਂਦੇ ਕਈ ਖੰਮ ਹੁੰਦੇ
ਜਮ ਲਾਹੁੰਦੇ ਵਾਂਗ ਕਸਾਈਆਂ ਦੇ ਮੋਟੇ ਖਾ ਕੇ ਜਿਨ੍ਹਾਂ ਦੇ ਚੰਮ ਹੁੰਦੇ
ਮੇਰੇ ਵਾਂਗ ਪਛਤੌਣ ਕਰਤਾਰ ਸਿੰਘਾ ਭਲੇ ਕੰਮ ਨਾ ਜਿਨਾਂ ਦੇ ਜੰਮ ਹੁੰਦੇ

ਸਿੰਘਾਂ ਨੇ ਫੇਰ ਇਕੱਠ ਕਰਕੇ ਜ਼ਾਲਮਾਂ ਉਤੇ ਜ਼ੋਰ ਪਾਉਣਾ

ਵਿਚ ਦੇਸ ਪੰਜਾਬ ਦੇ ਹਾਕਮਾਂ ਨੇ ਜ਼ੁਲਮ ਹਦ ਤੋਂ ਬਾਹਰ ਟਪਾ ਦਿਤੇ
ਸਿਖ ਦੁਖ ਦੇਕੇ ਕਢੇ ਦੇਸ ਵਿਚੋਂ ਹਿੰਦੂ ਜ਼ੋਰ ਕਰ ਤੁਰਕ ਬਣਾ ਦਿਤੇ

ਉਧਰ ਰਾਜਪੂਤਾਨੇ ਜਾ ਖਾਲਸੇ ਨੂੰ ਸਾਰੇ ਹਾਲ ਏਹ ਕਿਸੇ ਪੁਚਾ ਦਿਤੇ
ਦੁਖ ਸੁਣੇ ਭਰਾਵਾਂ ਦੇ ਦੁਖੀ ਹੋਏ ਨਾਲੇ ਗੁਰਦੁਆਰੇ ਸੁਣੇ ਢਾਹ ਦਿਤੇ
ਕੀਤਾ ਕਠ ਓਥੇ ਸਾਰੇ ਖਾਲਸੇ ਨੇ ਹਾਲ ਦੇਸ ਦੇ ਕੁਲ ਸੁਣਾ ਦਿਤੇ
ਅੰਗ ਫਰਕ ਉਠੇ ਮੁੜ ਜੋਧਿਆਂ ਦੇ ਸੁਤੇ ਚਿਤਰੇ ਟੁੰਬ ਜਗਾ ਦਿਤੇ
ਸਤਰਾਂ ਸੌ ਇਕਾਸੀਏ ਵਿਚ ਚੇਤਰ ਮੂੰਹ ਵਲ ਪੰਜਾਬ ਭਵਾ ਦਿਤੇ
ਆਏ ਮੰਜਲਾਂ ਕਟਦੇ ਦੇਸ ਅੰਦਰ ਝਟ ਪਟ ਤੂਫਾਨ ਝੜਾ ਦਿਤੇ
ਜਿਨ੍ਹਾਂ ਜਿਨ੍ਹਾਂ ਨੇ ਕਰਕੇ ਝੂਠੇ ਦਾਹਵੇ ਸਿੰਘ ਸੁਣ ਗਰੀਬ ਫਸਾ ਦਿਤੇ
ਚੁਣ ਮਾਰਿਆ ਓਨ੍ਹਾਂ ਦੀ ਜਦ ਤਾਈਂ ਸਿੰਘਾਂ ਨਾਮ ਨਿਸ਼ਾਨ ਮਿਟਾ ਦਿਤੇ
ਵਾਂਗ ਮਕੜੀ ਫੈਲ ਗਏ ਦੇਸ ਅੰਦਰ ਮੁਸਲਮਾਨਾਂ ਦੇ ਹੋਸ਼ ਭੁਲਾ ਦਿਤੇ
ਲੁਟ ਜ਼ਾਲਮਾਂ ਤਾਈਂ ਵੈਰਾਨ ਕੀਤਾ ਜ਼ੋਰ ਤੁਰਕ ਦੇ ਤੋੜ ਗਵਾ ਦਿਤੇ
ਤੋੜ ਜੇਹਲਖਾਨੇ ਕਢ ਕੈਦੀਆਂ ਨੂੰ ਦੁਖ ਉਨ੍ਹਾਂ ਦੇ ਦੂਰ ਕਰਾ ਦਿਤੇ
ਹੋਈਆਂ ਜ਼ਬਤ ਜਿਨ੍ਹਾਂ ਦੀਆਂ ਜਾਇਦਾਤਾਂ ਹਕ ਉਨ੍ਹਾਂ ਨੂੰ ਫੇਰ ਦਵਾ ਦਿਤੇ
ਚੁਣ ਚੁਣ ਕੀਤਾ ਨਾਸ ਜ਼ਾਲਮਾਂ ਦਾ ਮਾਰ ਤੇਗ ਦੀ ਧਾਰ ਰੁੜਾ ਦਿਤੇ
ਜਹੀ ਮੁਸਲਮਾਨਾਂ ਕੀਤੀ ਨਾਲ ਸਿੰਘਾਂ ਦੂਣੇ ਉਨ੍ਹਾਂ ਭੀ ਮਜ਼ੇ ਚਖਾ ਦਿਤੇ
ਰਾਤ ਦਿਨੇ ਨਾ ਤੇਗ ਮਿਆਨ ਕੀਤੀ ਮਾਰ ਖੂਨ ਦੇ ਵਹਿਣ ਵਹਾ ਦਿਤੇ
ਤੋਬਾ ਤੋਬਾ ਕਰ ਤੁਰਕ ਪੁਕਾਰ ਉਠੇ ਫੜ ਪਿੰਡਾਂ ਦੇ ਪਿੰਡ ਰੁਵਾ ਦਿਤੇ
ਜ਼ੋਰੀ ਹਿੰਦੂਆਂ ਤੇ ਜਿੰਨੀ ਉਨ੍ਹਾਂ ਕੀਤੀ ਓਦੂੰ ਵਧ ਕੇ ਫਲ ਭੁਗਤਾ ਦਿਤੇ
ਜੈਸੇ ਤਾਈਂ ਤੈਸੇ ਹੋਕੇ ਮਿਲ ਪਏ ਦਿਨ ਬੁਰੇ ਤੇ ਬੁਰੇ ਲਿਆ ਦਿਤੇ
ਝੰਡੇ ਖਾਲਸੇ ਦੇ ਮੁੜ ਖੜੇ ਹੋਏ ਥਲੇ ਸ਼ਰ੍ਹਾ ਦੇ ਬੁਰਜ ਨਿਵਾ ਦਿਤੇ
ਬੰਦੋਬਸਤ ਨਾ ਸਿੰਘਾਂ ਦਾ ਮੂਲ ਹੋਯਾ ਜੋਰ ਸੂਬਿਆਂ ਨੇ ਬਹੁਤੇ ਲਾ ਦਿਤੇ
ਤੇਗ ਖਾਲਸੇ ਦੀ ਖੂਨਖਾਰ ਅਗੇ ਗਈ ਪੇਸ਼ ਨਾ ਸੀਸ ਝੁਕਾ ਦਿਤੇ
ਸਿੰਘਾਂ ਵੈਰ ਲੈ ਲਏ ਕਰਤਾਰ ਸਿੰਘਾ ਹਥੋਂ ਹਥੀਂ ਹੀ ਹਥ ਵਖਾ ਦਿਤੇ

### ਸਿੰਘਾਂ ਨੇ ਆਪਣੀ ਰਾਜਧਾਨੀ (ਸ੍ਰੀ ਅੰਮ੍ਰਿਤਸਰ) ਵਿਖੇ ਦੀਪ ਮਾਲਾ ਦਾ ਮੇਲਾ ਕਰਨਾ

ਮੇਲੇ ਲਗਣੇ ਸਿੰਘਾਂ ਦੇ ਬੰਦ ਕੀਤੇ ਦੇਕੇ ਹਾਕਮਾਂ ਜ਼ੋਰ ਸੁਨਾਈਏ ਜੀ
ਸਾਲ ਠਤਰੇ ਤੋਂ ਹੋਏ ਬੰਦ ਸਾਰੇ ਕੀਤੀ ਚਾਹੁੰਦੇ ਤੁਰਕ ਸਫਾਈਏ ਜੀ

ਥਾਓਂ ਥਾਈਂ ਸਲਾਹ ਕਰ ਲਈ ਸਿੰਘਾਂ ਮੇਲਾ ਕਠਿਆਂ ਹੋਇ ਲਗਾਈਏ ਜੀ
ਸਾਰਾ ਖਾਲਸਾ ਸੁਧਾਸਰ ਹੋਏ ਕਠਾ ਫੇਰ ਰੌਣਕਾਂ ਖੂਬ ਵਧਾਈਏ ਜੀ
ਆਉਣ ਸੰਗਤਾਂ ਦੇਸ ਪਰਦੇਸ ਵਿਚੋਂ ਲਿਖ ਲਿਖਕੇ ਚਿਠੀਆਂ ਪਾਈਏ ਜੀ
ਵਧੇ ਗੁਰ ਪ੍ਰਤਾਪ ਕਰਤਾਰ ਸਿੰਘਾ ਤਨ ਮਨ ਤੇ ਧਨ ਭੀ ਲਾਈਏ ਜੀ

ਭਾਈ ਮਣੀ ਸਿੰਘ ਆਦਿਕ ਸਿਖਾਂ ਨੇ ਸੰਗਤਾਂ ਨੂੰ ਚਿਠੇ ਲਿਖਣੇ

ਲਿਖ ਚਿਠੀਆਂ ਭੇਜੀਆਂ ਵਿਚ ਦੇਸਾਂ ਉੱਤੇ ਲਿਖਿਆ ਰਲਕੇ ਆਓ ਸਭੇ
ਮੇਲਾ ਲਗਣਾ ਏਂ ਦੀਪਮਾਲਾ ਉਤੇ ਆਣ ਰੌਣਕਾਂ ਸਿੰਘ ਵਧਾਓ ਸਭੇ
ਰੋਕ ਟੋਕ ਨ ਹੋਇਗੀ ਹਾਕਮਾਂ ਦੀ ਨਾਲ ਖੁਸ਼ੀ ਦੇ ਕਦਮ ਉਠਾਓ ਸਭੇ
ਜ਼ੋਰੀ ਕਰਨ ਜੋਗੇ ਤੁਰਕ ਨਹੀਂ ਛਡੇ ਖੁਸ਼ੀ ਨਾਲ ਆਓ ਡਰ ਲਾਹੋ ਸਭੇ
ਆਣ ਕਰੋ ਗੁਰਦੁਆਰੇ ਦੇ ਦਰਸ਼ਨਾਂ ਨੂੰ ਸੁਧਾਸਰ ਜੀ ਦੇ ਵਿਚ ਨ੍ਹਾਓ ਸਭੇ
ਪਾਪ ਮੇਟਕੇ ਜਨਮ ਜਨਮਾਂਤਰਾਂ ਦੇ ਭਵਸਿੰਧ ਵਿਚ ਤਰ ਜਾਓ ਸਭੇ
ਗੁਰਾਂ ਰਚਿਆ ਨਾਮ ਜਹਾਜ਼ ਏਥੇ ਪਾਰ ਹੋਣ ਨੂੰ ਪੈਰ ਟਿਕਾਓ ਸਭੇ
ਕਰੋ ਸੰਗਤਾਂ ਦਾ ਆਣ ਦਰਸ ਮੇਲਾ ਆਵਾਗੌਣ ਨੂੰ ਸਿਰੋਂ ਮਿਟਾਓ ਸਭੇ
ਕਢ ਚਿਕੜਾਂ ਦੇ ਵਿਚੋਂ ਪੈਰ ਲਵੋ ਟੁਬੇ ਮਾਨਸੀ ਗੰਗ ਲਗਾਉ ਸਭੇ
ਕਰ ਯਾਦ ਉਪਕਾਰ ਕਰਤਾਰ ਸਿੰਘਾ ਗੀਤ ਗੁਰੂ ਜੀ ਦੇ ਨਿਤ ਗਾਉ ਸਭ

ਸੰਗਤਾਂ ਨੇ ਦੀਪਮਾਲਾ ਤੇ ਅੰਮ੍ਰਿਤਸਰ ਕਠਿਆਂ ਹੋਣਾ

ਏਹ ਖਬਰ ਹੋਈ ਵਿਚ ਦੇਸ ਦੇ ਜਾਂ ਸਿੰਘ ਨਾਮ ਸਭ ਹੋ ਤਯਾਰ ਆਯਾ
ਮਾਝਾ ਮਾਲਵਾ ਬਾਰ ਤੇ ਘੇਪ ਧੰਨੀ ਬੇਟ ਦੜਪ ਸਾਰਾ ਪੋਠੋਹਾਰ ਆਯਾ
ਆਈਆਂ ਕਾਬਲੋਂ ਸੰਗਤਾਂ ਕਠੀਆਂ ਹੋ ਮੈਨਦਵਾਬ ਬਾਂਗਰਪਾਕੇ ਸਾਰ ਆਯਾ
ਲੰਮੇ ਦੇਸ ਪੁਵਾਧਦਾ ਅੰਤ ਨਾਹੀਂ ਲਗੀ ਵਾਹ ਸਭ ਕਦਰ ਉਭਾਰ ਆਯਾ
ਨਰ ਨਾਰ ਤੇ ਬਾਲ ਜਵਾਨ ਆਏ ਨਹੀਂ ਸੰਗਤਾਂ ਦਾ ਪਾਰਾਵਾਰ ਆਯਾ
ਮੌਕਾ ਹਥ ਲਗਾ ਸਿਖ ਸਿਕਦਿਆਂ ਨੂੰ ਨਿਗਾਹ ਚਿਰ ਪਿਛੋਂ ਦਰਬਾਰ ਆਯਾ
ਭੁਖੇ ਮੁਦਤਾਂ ਤੋਂ ਗੁਰ ਦਰਸ਼ਨਾਂ ਦੇ ਚਿਰੀਂ ਤਰਸਦਿਆਂ ਤਾਈਂ ਦੀਦਾਰ ਆਯਾ
ਆਈਆਂ ਸੰਗਤਾਂ ਹੁਮ ਹੁਮਾਕੇ ਜੀ ਜਿਵੇਂ ਭੁਖਿਆਂ ਨਜ਼ਰ ਆਹਾਰ ਆਯਾ

ਸਤਿ ਸ੍ਰੀ ਅਕਾਲ ਦੇ ਬੋਲ ਨਾਹਰੇ *ਤਤ ਖਾਲਸਾ ਹੋ ਅਸਵਾਰ ਆਯਾ
ਆਏ ਸਿਖ ਬੰਦਈ ਭੀ ਹੋ ਕਠੇ ਡੇਰੇ ਉਤਰੇ ਅੰਤ ਨ ਪਾਰ ਆਯਾ
ਪੜ੍ਹਣ ਬਾਣੀਆਂ ਲਾਕੇ ਸੁਰਾਂ ਉੱਚੀ ਮੁਖ ਸ਼ਬਦ ਕਰਤਾਰ ਕਰਤਾਰ ਆਯਾ
ਹੋਈਆਂ ਰੌਣਕਾਂ ਬਹੁਤ ਕਰਤਾਰ ਸਿੰਘਾ ਰਲ ਖਾਲਸਾ ਬੇਸ਼ੁਮਾਰ ਆਯਾ

ਵਾਕ ਕਵੀ

ਆਈਆਂ ਸੰਗਤਾਂ ਦੇਸ ਪਰਦੇਸ ਵਿਚੋਂ ਕੁਝ ਅੰਤ ਸ਼ੁਮਾਰ ਨ ਆਂਵਦੇ ਨੇ
ਡੇਰੇ ਆਣ ਦਰਬਾਰ ਚੁਗਿਰਦ ਲਗੇ ਝੰਡੇ ਅਤੇ ਨਿਸ਼ਾਨ ਸੁਹਾਂਵਦੇ ਨੇ
ਥਾਂ ਥਾਂ ਸਰਦਾਰਾਂ ਦੀ ਦੇਗ ਵਰਤੇ ਆਣ ਆਣਕੇ ਸੈਂਕੜੇ ਖਾਂਵਦੇ ਨੇ
ਕਿਤੇ ਪਏ ਢਾਡੀ ਵਾਰਾਂ ਲਾਉਂਦੇ ਜੀ ਨਾਲ ਸੁਰਾਂ ਦੇ ਰਾਗ ਸੁਨਾਂਵਦੇ ਨੇ
ਕਿਤੇ ਮਾਈ ਭਾਈ ਨਾਲ ਜੋਟੀਆਂ ਦੇ ਬਾਣੀ ਗੁਰੂ ਮਹਾਰਾਜ ਦੀ ਗਾਂਵਦੇ ਨੇ
ਕਿਤੇ ਆਂਵਦੇ ਵਾਜ ਤੰਬੂਰਿਆਂ ਦੇ ਕਿਤੇ ਪਏ ਤਾਊਸ ਵਜਾਂਵਦੇ ਨੇ
ਕਿਤੇ ਢੋਲਕੀ ਛੈਣਿਆਂ ਰੰਗ ਲਾਯਾ ਸ਼ਬਦ ਹਲਿਆਂ ਜੋਸ਼ ਦਿਵਾਂਵਦੇ ਨੇ
ਕਿਤੇ ਸਿੰਘ ਨਿਹੰਗ ਮਲੰਗ ਸੂਰੇ ਪਏ ਅਕਾਲ ਅਕਾਲ ਗਜਾਂਵਦੇ ਨੇ
ਕਈ ਟੁਭੀਆਂ ਸਰ ਦੇ ਵਿਚ ਲਾਂਦੇ ਜਨਮ ਜਨਮ ਦੇ ਪਾਪ ਮਿਟਾਂਵਦੇ ਨੇ
ਕਈ ਨਹਾ ਦੁਖਭੰਜਨੀ ਧਾਰ ਨੇਹਚਾ ਰੋਗ ਦੁਖ ਸਰੀਰ ਦੇ ਲਹਾਂਵਦੇ ਨੇ
ਅਠਸਠ ਤੇ ਜਾ ਇਸ਼ਨਾਨ ਕਰਦੇ ਕਈ ਚਰਨ ਧੂੜਾਂ ਮਥੇ ਲਾਂਵਦੇ ਨੇ
ਕਈ ਹਰ ਕੀ ਪੌੜੀਓਂ ਸੁਧਾ ਪੀਕੇ ਸਭੋ ਮਨ ਦੇ ਪਾਪ ਗਵਾਂਵਦੇ ਨੇ
ਕਈ ਫਿਰਨ ਪਰਕ੍ਰਮਾਂ ਦੇ ਵਿਚ ਭੌਂਦੇ ਕਈ ਹਰਮੰਦਰ ਹਰੀ ਧਿਆਵਦੇ ਨੇ
ਕਈ ਜਾ ਬਾਬੇ ਸਾਹਿਬ ਦਰਸ ਕਰਦੇ ਕੌਲਸਰ ਨਹਾ ਕੌਲ ਖਿਲਾਂਵਦੇ ਨੇ
ਸਰਾਂ ਤੀਰਥਾਂ ਜਾਂ ਗੁਰਦੁਆਰਿਆਂ ਤੇ ਸੀਸ ਨਾਲ ਪਰੇਮ ਝੁਕਾਂਵਦੇ ਨੇ
ਮਣੀ ਸਿੰਘ ਜੀ ਸਜਾਕੇ ਹਰੀਮੰਦਰ ਮਹਾਰਾਜ ਪਰਕਾਸ਼ ਕਰਾਂਵਦੇ ਨੇ
ਹੀਰੇ ਮੋਤੀਆਂ ਝਾਲਰਾਂ ਲਟਕ ਰਹੀਆਂ ਸੋਹਣੀ ਚਾਨਣੀ ਲਾ ਸਜਾਂਵਦੇ ਨੇ
ਸਜੇ ਸ੍ਰੀ ਗੁਰੂ ਗ੍ਰੰਥ ਦੇ ਸਾਜ ਸੋਹਣੇ ਹੰਸ ਵਾਂਗ ਲੈ ਚੌਰ ਝੁਲਾਂਵਦੇ ਨੇ

---

*ਅਜ ਕਲ ਦੇ ਗੁਰ ਦੋਖੀ ਆਖਣ ਲਗ ਪਏ ਹਨ, ਕਿ ਤਤ ਖਾਲਸਾ ਨਵਾਂ ਪੈਦਾ ਹੋਇਆ ਹੈ ? ਨਹੀਂ, ਨਹੀਂ, ਗੁਰਮਰਯਾਦਾ ਅਨੁਸਾਰ ਚਲਣ ਵਾਲੇ ਨੂੰ ਤਤ ਖਾਲਸਾ ਆਖਦੇ ਹਨ।

ਜੋ ਪਵਿਤਰ ਉਪਦੇਸ਼ ਮਹਾਰਾਜ ਜੀ ਦੇ ਪੜ ਸੰਗਤਾਂ ਤਾਈਂ ਸੁਨਾਂਵਦੇ ਨੇ
ਕਰਨ ਦਰਸ ਦੀਦਾਰ ਮਹਾਰਾਜ ਜੀ ਦਾ ਸਿੰਘ ਖੁਸ਼ੀ ਹੋ ਫੁਲ ਬਰਸਾਂਵਦੇ ਨੇ
ਉੱਡੇ ਅਤਰ ਅੰਬੀਰ ਗੁਲਾਬ ਕਿਓੜਾ ਤੇ ਸੁਗੰਧੀਆਂ ਖੂਬ ਧੁਖਾਂਵਦੇ ਨੇ
ਕਈ ਆਉਣ ਹਜ਼ੂਰ ਪ੍ਰਸਾਦਿ ਲੈਕੇ ਕਰ ਕਰ ਅਰਦਾਸ ਵਰਤਾਂਵਦੇ ਨੇ
ਕਈ ਭੇਟ ਚੜ੍ਹਾਂਵਦੇ ਬਸਤਰਾਂ ਦੀ ਮਾਲਾ ਮੋਤੀਆਂ ਕਈ ਚੜ੍ਹਾਂਵਦੇ ਨੇ
ਕਈ ਸਵਰਨ ਚਾਂਦੀ ਕੋਈ ਨਕਦ ਭੇਟਾ ਕਈ ਆਨ ਦਸਵੰਧ ਕਢਾਂਵਦੇ ਨੇ
ਏਸ ਤਰ੍ਹਾਂ ਪਈ ਭੀੜ ਸੰਗਤਾਂ ਦੀ ਭੇਟਾ ਚਾੜਦੇ ਕਾਮਣਾਂ ਪਾਂਵਦੇ ਨੇ
ਕਾਹਨ ਸਿੰਘ ਫਤੇ ਸਿੰਘ, ਸਿੰਘ ਬੁਢਾ ਬਾਵੇ ਸਿੰਘ ਬਿਨੋਦ ਸਵਾਂਵਦੇ ਨੇ
ਇਤਆਦ ਏਹ ਆਈਆਂ ਸੰਗਤਾਂ ਨੂੰ ਖੰਡੇ ਸਾਰ ਦੀ ਪਾਹੁਲ ਛਕਾਂਵਦੇ ਨੇ
ਦਿਨ ਬੀਤਿਆ ਨਾਲ ਆਨੰਦ ਦੇ ਜੀ ਸਿੰਘ ਸ਼ੁਕਰ ਹਜ਼ਾਰ ਮਨਾਂਵਦੇ ਨੇ
ਕੀਤੀ ਦੀਪ ਮਾਲਾ ਨਾਲ ਸ਼ੌਕ ਵਡੀ ਗੁਰਸਿਖੀ ਦੀ ਪ੍ਰੀਤ ਦਿਖਾਂਵਦੇ ਨੇ
ਧੰਨ ਗੁਰੂ ਧੰਨ ਗੁਰੂ ਦੀਆਂ ਸੰਗਤਾਂ ਨੇ ਦੇਉਤੇ ਦੇਖ ਬਲਿਹਾਰਨੇ ਜਾਂਵਦੇ ਨੇ
ਮੇਲਾ ਬਹੁਤ ਹੋਯਾ ਚੜ੍ਹੀ ਚੜ੍ਹਤ ਚੰਗੀ ਨਕਦ ਜ਼ਰ ਜਵਾਹਰ ਗਨਾਂਵਦੇ ਨੇ
ਕਠੇ ਹੋ ਬੰਦਈ ਕਰਤਾਰ ਸਿੰਘਾ ਚੜ੍ਹਤ ਦੇਖਕੇ ਸ਼ੋਰ ਮਚਾਂਵਦੇ ਨੇ

### ਬੰਦਈਆਂ ਦਾ ਤਤ ਖਾਲਸੇ ਨਾਲ ਚੜ੍ਹਾਵੇ ਉਤੇ ਝਗੜਾ

ਧਨ ਵੇਖ ਬੰਦਈਆਂ ਦੀ ਨਜ਼ਰ ਪਾਟੀ ਕਹਿੰਦੇ ਚੜ੍ਹਤ ਵਲੋਂ ਹੋਈ ਹਦ ਏਥੇ
ਤਤ ਖਾਲਸਾ ਸਾਂਭ ਨ ਲਏ ਸਾਰਾ ਮਤਾਂ ਹੋ ਜਾਈਏ ਅਸੀਂ ਰਦ ਏਥੇ
ਗੁਰੂ ਘਰ ਦੇ ਅਸੀਂ ਭੀ ਵਾਰਸੀ ਹਾਂ ਹਿਸਾ ਲਵਾਂਗੇ ਆਪਣਾ ਬਦ ਏਥੇ
ਬੰਦੋਬਸਤ ਕਰੋ ਮਤਾਂ ਰੈਹ ਜਾਈਏ ਅਸੀਂ ਫੋਕੇ ਹੀ ਮਾਰਦੇ ਸਦ ਏਥੇ
ਤਤ ਖਾਲਸੇ ਤੋਂ ਕੁਝ ਘਟ ਨਾਹੀਂ ਅਸੀਂ ਸਿੰਘ ਹਾਂ ਸਿੰਘ ਦੀ ਜਦ ਏਥੇ
ਪਾ ਦਿਤੋ ਨੇ ਰੌਲਾ ਕਰਤਾਰ ਸਿੰਘਾ ਸਾਡਾ ਰਖ ਦਿਓ ਵੰਡ ਅਧ ਏਥੇ

### ਤਤ ਖਾਲਸੇ ਵਲੋਂ ਜਵਾਬ

ਦਰਬਾਰਾ ਸਿੰਘ ਫਤਹੇ ਸਿੰਘ ਆਦਿਕਾਂ ਨੇ ਮਤਾ ਕਰਲਿਆ ਨਾਲ ਬਾਵਿਆਂ ਦੇ
ਦਿਤਾ ਠੋਕ ਜ੍ਵਾਬ ਬੰਦਈਆਂ ਤਾਈਂ ਦਾਹਵੇਦਾਰ ਜੰਮੇ ਕਿਥੋਂ ਦਾਹਵਿਆਂ ਦੇ
ਤੁਹਾਡਾ ਗੁਰਦੁਆਰੀਂ ਨਹੀਂ ਕੁਛ ਹਿਸਾ ਅਸੀਂ ਹਾਂ ਮਾਲਕ ਚੌਹਾਂ ਪਾਵਿਆਂ ਦੇ

ਜੀ ਕਰੇ ਅਸੀਂ ਦੇਈਏ ਨਾ ਦਈਏ ਜ਼ੋਰ ਮੰਨਦੇ ਨਹੀਂ ਅਸੀਂ ਧਾਵਿਆਂ ਦੇ
ਤੁਹਾਡੇ ਗੁਰੂ ਦਾ ਨਹੀਂ ਏਹ ਗੁਰਦਵਾਰਾ ਸਾਨੂੰ ਦਿਹੋ ਨ ਡਰ ਡਰਾਵਿਆਂ ਦੇ
ਖੰਡੇ ਪਾਹੁਲ ਨਹੀਂ ਛਕੀ ਕਰਤਾਰ ਸਿੰਘਾ ਤੁਸੀਂ ਲਗਦੇ ਕੀ ਚੜ੍ਹਾਵਿਆਂ ਦੇ

ਤਥਾ

ਸਾਡੇ ਨਾਲ ਨ ਤੁਸਾਂ ਦਾ ਮੇਲ ਕੋਈ ਤੁਸਾਂ ਵਖਰਾ ਪੰਥ ਚਲਾਯਾ ਏ
ਤੁਸੀਂ ਦਰਸ਼ਨੀ ਫਤਹੇ ਬੁਲਾਂਵਦੇ ਹੋ ਸਾਨੂੰ ਵਾਹਿਗੁਰੂ ਫਤਹੇ ਸਿਖਾਯਾ ਏ
ਨਹੀਂ ਰਖਦੇ ਰਹਿਤ ਭੁਝੰਗੀਆਂ ਦੀ ਤੁਸਾਂ ਉਲਟ ਸਾਥੋਂ ਉਲਟਾਯਾ ਏ
ਅਸੀਂ ਮਾਰ ਸ਼ਕਾਰ ਦਾ ਮਾਸ ਖਾਂਦੇ ਤੁਸਾਂ ਖਾਵਣਾ ਮੂਲ ਹਟਾਯਾ ਏ
ਤੁਸੀਂ ਧੋ ਚਰਨ, ਪਾਹੁਲ ਦੇਂਵਦੇ ਹੋ ਸਾਨੂੰ ਖੰਡੇ ਦਾ ਸੁਧਾ ਪਿਲਾਯਾ ਏ
ਤਤ ਖਾਲਸਾ ਗੁਰੂ ਦਾ ਪੰਥ ਅਸੀਂ ਉਲਟ ਤੁਸਾਂ ਬੰਦਈਆਂ ਅਖਵਾਯਾ ਏ
ਅਸਾਂ ਤੁਸਾਂ ਦੇ ਵਿਚ ਹੈ ਫਰਕ ਬਹੁਤਾ ਹਿਸਾ ਲੈਣ ਨੂੰ ਚਿਤ ਕਿਉਂ ਚਾਯਾ ਏ
ਸਾਡਾ ਹੱਕ ਹੈ ਹੋਰ ਨਹੀਂ ਕਿਸੇ ਦਾ ਜੀ ਅਸਾਂ ਸਚ ਦਾ ਸੁਖਨ ਸੁਣਾਯਾ ਏ
ਤੁਸੀਂ ਬੰਦੇ ਦੀ ਜਾਕੇ ਚੜ੍ਹਤ ਲਵੋ ਜਿਥੇ ਓਸ ਦਾ ਥਾਨ ਬਣਾਯਾ ਏ
ਤੁਹਾਡਾ ਗੁਰੂ ਦੁਆਰੀਂ ਦਾਹਵਾ ਕੁਝ ਨਾਹੀਂ ਰੌਲਾ ਕਾਸਨੂੰ ਤੁਸਾਂ ਨੇ ਪਾਯਾ ਏ
ਯਾਂਤੇ ਪਾਹੁਲ ਛਕੋ ਖੰਡੇ ਧਾਰ ਦੀ ਜੀ ਜਿਵੇਂ ਆਪ ਸਤਿਗੁਰੂ ਫੁਰਮਾਯਾ ਏ
ਹਿਸਾ ਲੌ ਬੇਸ਼ਕ ਕਰਤਾਰ ਸਿੰਘਾ ਤਤ ਖਾਲਸੇ ਨੂੰ ਇਹੋ ਭਾਯਾ ਏ

ਜਵਾਬ ਬੰਦਈਆਂ

ਏਹ ਸੁਣ ਬੰਦਈਆਂ ਨੂੰ ਭੜਕ ਜੁਸੇ ਲਗੀ ਅਗ ਚੇਹਰੇ ਲਾਲੋ ਲਾਲ ਹੋਏ
ਕਹਿੰਦੇ ਤੁਸੀਂ ਹੋ ਨਿਮਕ ਹਰਾਮ ਪੂਰੇ ਸਚ ਤੁਸੀਂ ਨ ਨਿਮਕ ਹਲਾਲ ਹੋਏ
ਦਿਤੀ ਬੰਦੇ ਨੂੰ ਬਖਸ਼ ਗੁਰਯਾਈ ਗੁਰਾਂ ਜਦੋਂ ਵਿਚ ਨਦੇੜ ਦੇ ਦਯਾਲ ਹੋਏ
ਮੀਰੀ ਪੀਰੀ ਲਈ ਬਾਬੇ ਗੁਰੂ ਜੀ ਥੋਂ ਕਰਾਮਾਤ ਦੇ ਵਿਚ ਕਮਾਲ ਹੋਏ
ਉਹ ਆਪਣੇ ਪੰਥ ਨੂੰ ਬਖਸ਼ ਗਏ ਤਤ ਖਾਲਸਾ ਤੁਸੀਂ ਕੰਗਾਲ ਹੋਏ
ਰਹੀ ਬਾਵਿਆ ਦੇ ਪਲੇ ਸਤਿਆ ਕੀ ਸੋਢੀ ਬੇਦੀਆਂ ਦੇ ਮੰਦੇ ਹਾਲ ਹੋਏ
ਕਰਾਮਾਤ ਕਿਸੇ ਵਿਚ ਰਹੀ ਨਾਹੀਂ ਭੁਖੇ ਤੁਸੀਂ ਅਸੀਂ ਮਾਲਾ ਮਾਲ ਹੋਏ
ਸਾਡੇ ਗੁਰੂ ਬਚਾਇਆ ਤੁਸਾਂ ਤਾਈਂ ਨਹੀਂ ਤੇ ਤੁਸਾਂ ਦੇ ਸ਼ਾਨ ਜਵਾਲ ਹੋਏ

ਤੁਰਕ ਮਭ ਨੂੰ ਤੁਰਕ ਬਣਾ ਲੈਂਦੇ ਨਹੀਂ ਤਾਂ ਸਭ ਹੁੰਦੇ ਵਸ ਕਾਲ ਹੋਏ
ਸਭੇ ਤੁਸਾਂ ਉਪਕਾਰ ਭੁਲਾ ਦਿਤੇ ਦਾਹਵੇਦਾਰ ਸਾਡੇ ਅਜ ਨਾਲ ਹੋਏ
ਜ਼ੋਰੀ ਲਵਾਂਗੇ ਅਧ ਵੰਡਾ ਏਥੇ ਹਕਦਾਰ ਅਸੀਂ ਸਾਂਝੀ ਵਾਲ ਹੋਏ
ਉਤੇ ਜੰਗ ਦੇ ਰੁਠੇ ਕਰਤਾਰ ਸਿੰਘਾ ਤਿਆਰ ਲੈ ਨੇਜ਼ਾ ਬਰਛੀ ਢਾਲ ਹੋਏ

ਤਤ ਖਾਲਸੇ ਤੇ ਬੰਦਈਆਂ ਨੇ ਲੜਨ ਨੂੰ ਤਿਆਰ ਹੋਣਾ ਤੇ ਦਾਨਾਵਾਂ ਨੇ ਸਮਝਾਉਣਾ

ਦੋਵੇਂ ਇਕਸੇ ਘਰ ਦੇ ਵੀਰ ਹੋਕੇ ਵੇਖੋ ਮਾਯਾ ਤੋਂ ਜੰਗ ਮਚਾਨ ਲਗੇ
ਖਾਣਾ ਕਿਸੇ ਨੇ ਪੂਜਾ ਦਾ ਧਾਨ ਨਹੀਂ ਉੱਤੇ ਜ਼ਹਿਰ ਦੇ ਮਰਨ ਮਰਾਨ ਲਗੇ
ਟਕੇ ਨਾਲ ਸਬਬ ਦੇ ਹੋਏ ਕਠੇ ਆਪੋ ਵਿਚ ਲੜ ਜੰਗ ਸੁਨਾਨ ਲਗੇ
ਛਾਂ ਬਦਲਾਂ ਕਾਗ ਬਨੇਰੇ ਦਾ ਏ ਜਿਨੂੰ ਵੇਖਕੇ ਚਿਤ ਭਰਮਾਨ ਲਗੇ
ਕੋਈ ਲਖਾਂ ਕ੍ਰੋੜਾਂ ਦੀ ਚੀਜ਼ ਨਾਹੀਂ ਉੱਤੇ ਜਿਸਦੇ ਖੂਨ ਚੁਵਾਨ ਲਗੇ
ਝੰਡੇ ਬੁੰਗੇ ਦੇ ਪਾਸ ਬੰਦਈ ਕਠੇ ਜੰਗ ਵਾਸਤੇ ਛਹੀਆਂ ਬਨਾਨ ਲਗੇ
ਧੂਤੇ ਅਕਲ ਦੇ ਸਮਝ ਨ ਕੋਈ ਜਿਨ੍ਹਾਂ ਭੂਹੇ ਹੋਕੇ ਖੇਹ ਉਡਾਨ ਲਗੇ
ਦੂਜੀ ਵਲ ਨਿਹੰਗ ਮਲੰਗ ਹੋਏ ਤਤ ਖਾਲਸਾ ਢੋਲ ਵਜਾਨ ਲਗੇ
ਜਲ੍ਹੀ ਘਤੀ ਭੁਝੰਗੀਆਂ ਜੰਗੀਆਂ ਨੇ ਸਤਿ ਸ੍ਰੀ ਅਕਾਲ ਗਜਾਨ ਲਗੇ
ਆਏ ਤੁਰਕ ਸਰਦਾਰ ਜੋ ਵਿਚ ਆਹੇ ਦੂੰਹੀਂ ਵਲੀਂ ਦੇ ਚੁਕਾਂ ਲੜਾਨ ਲਗੇ
ਓਹ ਤਾਂ ਚਾਹੁੰਦੇ ਸੀ ਲੜਨ ਮਰਨ ਆਪੇ ਇਕ ਦੂਜੇ ਨੂੰ ਜੋਸ਼ ਦਿਵਾਨ ਲਗੇ
ਜੇਹੜੇ ਪੰਥ ਦੇ ਵਿਚ ਦਾਨਾ ਸੀਗੇ ਉਹ ਸੋਚਕੇ ਫਿਕਰ ਦੁੜਾਨ ਲਗੇ
ਆਪੋ ਵਿਚ ਨਾ ਖਾਲਸਾ ਲੜ ਮਰੇ ਵਿਚ ਹੋਇਕੇ ਸੁਲ੍ਹਾ ਕਰਾਨ ਲਗੇ
ਮਣੀ ਸਿੰਘ ਬਿਨੋਦ ਦਰਬਾਰਾ ਹਰੀ ਬੁਢਾ ਸਿੰਘ ਫਸਾਦ ਮਿਟਾਨ ਲਗੇ
ਲਏ ਸਦ ਬੰਦਈ ਸਰਦਾਰ ਸਾਰੇ ਆਪੋ ਵਿਚ ਸਲਾਹ ਪਕਾਨ ਲਗੇ
ਸੁਣੋਂ ਸਜਣੋਂ ਕਰੋ ਨ ਜੰਗ ਐਵੇਂ ਕਾਹਨੂੰ ਆਪਨਾ ਘਰ ਗੁਵਾਨ ਲਗੇ
ਇਕ ਤੁਰਕ ਨਾ ਲੈਣ ਅਰਾਮ ਦੇਂਦੇ ਤੁਸੀਂ ਲੜ ਕੇ ਜ਼ੋਰ ਘਟਾਨ ਲਗੇ
ਤੁਸੀਂ ਫਸੋ ਆਪੋ ਵਿਚ ਵਾਂਗ ਚਿੜੀਆਂ ਵੈਰੀ ਖੜੇ ਬਿਲੀ ਵਾਂਗੂ ਖਾਨ ਲਗੇ
ਵਾਂਗ ਯਾਦੁਵਾਂ ਜਦ ਨ ਮਾਰ ਲਵੋ ਕੈਰੋਂ ਪਾਂਡਵਾਂ ਜਿਉਂ ਰਣ ਪਾਨ ਲਗੇ
ਕੇਹੜਾ ਮੁਲਕ, ਜਾਗੀਰ ਹੈ ਜਿਸ ਉਤੋਂ ਤੁਸੀਂ ਏਡੇ ਵਧਾ ਵਧਾਨ ਲਗੇ

ਕੀ ਝਗੜਾ ਇਹਨਾਂ ਚੜ੍ਹਾਵਿਆਂ ਦਾ ਉਤੇ ਕਾਸ ਦੇ ਤੇਗ ਚਲਾਨ ਲਗੇ
ਲਵੋ ਫੈਸਲਾ ਕਰ ਕਰਤਾਰ ਸਿੰਘਾ ਮਣੀ ਸਿੰਘ ਜੀ ਆਇ ਸੁਨਾਨ ਲਗੇ

‡ਮਣੀ ਸਿੰਘ ਜੀ ਨੇ ਫੈਸਲਾ ਕਰਨਾ

ਆਪੋ ਵਿਚ ਨ ਲੜੋ ਭਰਾਓ ਤੁਸੀਂ ਸੋਈ ਕਰੋ ਜੋ ਅਸੀਂ ਸਮਝਾਈਏ ਜੀ
ਚਲੋ ਵਿਚ ਦਰਬਾਰ ਦੇ ਚਲ ਬੈਠੋ ਸਚੇ ਘਰੋਂ ਇਨਸਾਫ਼ ਕਰਾਈਏ ਜੀ
ਦੋ ਚਿਠੀਆਂ ਲਿਖਕੇ ਦੋਹਾਂ ਵਲੋਂ ਸ੍ਰੀ ਵਿਚ ਦਰਬਾਰ ਦੇ ਪਾਈਏ ਜੀ
ਚਿਠੀ ਇਕ ਤੇ ਵਾਹਿਗੁਰੂ ਫਤਹੇ ਲਿਖੋ ਦੂਜੀ ਦਰਸ਼ਨੀ ਫਤਹੇ ਲਿਖਾਈਏ ਜੀ
ਦੋਵੇਂ ਵਿਚ ਸਰੋਵਰ ਦੇ ਸਟ ਦੇਵੋ ਸਾਰਾ ਝਗੜਾ ਤੁਰਤ ਮਿਟਾਈਏ ਜੀ
ਜਿਦ੍ਹੀ ਰਹੇ ਤਰਦੀ ਓਹ ਬਣੇ ਮਾਲਕ ਸਚੇ ਗੁਰੂ ਤੇ ਆਸ ਰਖਾਈਏ ਜੀ
ਡੁਬ ਜਾਣ ਦੋਵੇਂ ਦੋਵੇਂ ਨਾਹ ਡੁਬਣ ਫਿਰ ਰਲ ਦੋਵੇਂ ਧਿਰਾਂ ਖਾਈਏ ਜੀ
ਲਿਖ ਚਿਠੀਆਂ ਬਾਲ ਦੇ ਹਥ ਦੇ ਕੇ ਸੁਧਾ ਸਰ ਦੇ ਵਿਚ ਸੁਟਾਈਏ ਜੀ
ਆਪ ਦੋਵੇਂ ਧਿਰਾਂ ਹਥ ਲਾਓ ਨਹੀਂ ਮਤਾਂ ਪਏ ਰੌਲਾ ਸੋਚ ਚਾਹੀਏ ਜੀ
ਗੁਰੂ ਕਰੇ ਸੋ ਕਰੇ ਕਰਤਾਰ ਸਿੰਘਾ ਵਿਚੋਂ ਆਪਣਾ ਪੈਰ ਖਿਸਕਾਈਏ ਜੀ

ਦੋਵੇਂ ਚਿਠੀਆਂ ਲਿਖਕੇ ਸੁਧਾਸਰ ਵਿਚ ਪਾਣੀਆਂ ਤੇ ਬੰਦਈਆਂ ਦੀ ਡੁਬ ਜਾਣੀ

ਲਈ ਸਭ ਨੇ ਮੰਨ ਏਹ ਗਲ ਚੰਗੀ ਡੋਰਾਂ ਗੁਰੂ ਉਤੇ ਸੁਟ ਪਾਈਆਂ ਨੇ
ਬੈਠੇ ਵਿਚ ਦਰਬਾਰ ਸਰਦਾਰ ਸਾਰੇ ਦੋਵੇਂ ਚਿਠੀਆਂ ਲਿਖ ਲਿਖਾਈਆਂ ਨੇ
ਕਰ ਕੌਲ ਕਰਾਰ ਜ਼ਬਾਨ ਵਿਚੋਂ ਇਕ ਬਾਲ ਦੇ ਹਥ ਫੜਾਈਆਂ ਨੇ
ਦੋਹਾਂ ਧਿਰਾਂ ਰਖੀ ਆਸ ਰਬ ਉਤੇ ਦੋਵੇਂ ਤਾਲ ਦੇ ਵਿਚ ਸੁਟਾਈਆਂ ਨੇ
ਪਈ ਕੰਬਦੀ ਦੋਹਾਂ ਦੀ ਜਾਨ ਵਿਚੋਂ ਆਣ ਲਗੀਆਂ ਥਰ ਥਰਾਈਆਂ ਨੇ
ਖਬਰੇ ਕਿਸਨੂੰ ਮਿਲ ਜਵਾਬ ਜਾਣਾ ਹੋਣ ਕਿਧੀਆਂ ਅਜ ਸਫਾਈਆਂ ਨੇ
ਦੋਵੇਂ ਧਿਰਾਂ ਚਾਂਹਦੇ ਸਾਡੀ ਤਰੇ ਚਿਠੀ ਦਿਲੋਂ ਮੰਨਤਾਂ ਕਈ ਮਨਾਈਆਂ ਨੇ
ਮੁਠੀ ਵਿਚ ਆਈ ਜਾਨ ਦੁਹਾਂ ਦੀ ਜੀ ਅਖਾਂ ਚਿਠੀਆਂ ਵਲ ਲਗਾਈਆਂ ਨੇ
ਤਰੀ ਤਤ ਦੀ ਡੁਬ ਬੰਦਈਆਂ ਦੀ ਗਈ ਗੁਰੂ ਲਜਿਆ ਸਭ ਰਖਾਈਆਂ ਨੇ

---

‡ਪੰਥ ਪ੍ਰਕਾਸ਼ ਵਿਚ ਲਿਖਿਆ ਹੈ ਕਿ ਭਾਈ ਜੀ ਨੂੰ ਮਾਤਾ ਜੀ ਨੇ ਦਿਲੀਓਂ ਸ੍ਰੀ ਦਰਬਾਰ ਸਾਹਿਬ ਦੀ ਸੇਵਾ ਤੇ ਪੰਥ ਦਾ ਝਗੜਾ ਮਿਟਾਨ ਵਾਸਤੇ ਸੰਮਤ ੧੭੭੮ ਵਿਚ ਭੇਜਿਆ ਸੀ ਅਤੇ ਭਾਈ ਜੀ ਨਾਲ ਪੰਜ ਸਿੰਘ ਹੋਰ ਆਏ ਸਨ, ਜਿਹਨਾਂ ਦੀ ਔਲਾਦ ਹੁਣ ਪੁਜਾਰੇ ਹਨ।

ਤਤ ਖਾਲਸੇ ਦੇ ਚੇਹਰੇ ਲਾਲ ਹੋਏ ਉਚੀ ਗਜਕੇ ਫਤਹੇ ਗਜਾਈਆਂ ਨੇ
ਹੋਯਾ ਗਜ਼ਬ ਬੰਦਈਆਂ ਦੇ ਭਾ ਦਾ ਜੀ ਗਈਆਂ ਮੂੰਹਾਂ ਤੋਂ ਉਡ ਹਵਾਈਆਂ ਨੇ
ਬੇੜਾ ਰੋੜ੍ਹ ਬੈਠੇ ਹਥੀਂ ਆਪਣੀ ਜੀ ਚੇਹਰੇ ਵਰਤ ਗਈਆਂ ਜ਼ਰਦਾਈਆਂ ਨੇ
ਜਾਂਦੀ ਪੇਸ਼ ਨਾਹੀਂ ਬਚਨ ਹਾਰ ਚੁਕੇ ਧੌਣਾਂ ਜ਼ਿਮੀਂ ਦੇ ਵਲ ਝੁਕਾਈਆਂ ਨੇ
ਕਈ ਸੁਟ ਬੈਠੇ ਸਿਰ ਗੋਡਿਆਂ ਤੇ ਜ਼ਿਮੀਂ ਖੁਰਚਦੇ ਢਿਗੀਆਂ ਢਾਈਆਂ ਨੇ
ਇਕ ਦੂਸਰੇ ਦਾ ਪਏ ਮੂੰਹ ਤਕਣ ਜਿਵੇਂ ਮੂਰਤਾਂ ਲਿਖਕੇ ਲਾਈਆਂ ਨੇ
ਦਿਲੋਂ ਆਖਦੇ ਕੀਤੋਈ ਕਹਿਰ ਰਬਾ ਏਹ ਤੇਰੀਆਂ ਬੇਪਰਵਾਈਆਂ ਨੇ
ਸਤਿ ਸ੍ਰੀ ਅਕਾਲ, ਅਕਾਲ ਦੀਆਂ ਤਤ ਖਾਲਸੇ ਨੇ ਗੂੰਜਾਂ ਪਾਈਆਂ ਨੇ
ਗੁਰੂ ਆਪਣੇ ਪੰਥ ਦਾ ਸਦਾ ਰਾਖਾ ਕਰ ਚੜ੍ਹਦੀਆਂ ਕਲਾਂ ਸਵਾਈਆਂ ਨੇ
ਧੁਰੋਂ ਮਿਲੀ ਬੰਦਈਆਂ ਨੂੰ ਹਾਰ ਭਾਈ ਤਤ ਖਾਲਸੇ ਤਾਈਂ ਵਧਾਈਆਂ ਨੇ
ਫੁਲਾਂ ਵਾਂਗ ਖਿੜੇ ਮੁਖ ਸਾਰਿਆਂ ਦੇ ਭਖਣ ਚੂਨੀਆਂ ਲਾਲੀਆਂ ਛਾਈਆਂ ਨੇ
ਧੰਨ ਗੁਰੂ ਜਿਸ ਪੰਥ ਦੀ ਪੈਜ ਰਖੀ ਇਹੋ ਵਡੀਆਂ ਤਾਂ ਵਡਿਆਈਆਂ ਨੇ
ਤਤ ਖਾਲਸੇ ਕਰ ਕੜਾਹ ਬਹੁਤਾ ਫੇਰ ਵੰਡਿਆ ਰਲ ਕੇ ਭਾਈਆਂ ਨੇ
ਪਿਆ ਅਸਰ ਬੰਦਈਆਂ ਤੇ ਫੈਸਲੇ ਦਾ ਗੁਰੂ ਪੁਠੀਆਂ ਕਲਾਂ ਭਵਾਈਆਂ ਨੇ
ਹਥ ਜੋੜ ਬਹੁਤੇ ਆਣ ਖੜੇ ਹੋਏ ਪਲੇ ਗਲ ਪਾ ਭੁਲਾਂ ਬਖਸ਼ਾਈਆਂ ਨੇ
ਖੰਡੇ ਪਾਹੁਲ ਛਕੀ ਮੰਨੀ ਗੁਰੂ ਰੀਤੀ ਤੇ ਮਗਰੂਰੀਆਂ ਦਿਲੋਂ ਗਵਾਈਆਂ ਨੇ
ਬਾਜ਼ੀ ਪੰਥ ਨੇ ਜਿਤੀ ਕਰਤਾਰਸਿੰਘਾ ਲਈਆਂ ਸਾਂਭ ਜੋ *ਚੜ੍ਹਤਾਂ ਆਈਆਂ ਨੇ

ਵਾਕ ਕਵੀ

ਧੁਰੋਂ ਗਿਆ ਬੰਦਈਆਂ ਨੂੰ ਮਿਲ ਧਕਾ ਦਾਹਵੇਦਾਰਨ ਰਹੇ ਗੁਰਦੁਵਾਰਿਆਂ ਦੇ
ਪਏ ਹੋਠਾਂ ਉਤੇ ਜੀਭਾਂ ਫੇਰਦੇ ਜੀ ਮੂੰਹ ਫੂਕ ਹੋ ਗਏ ਨੇ ਸਾਰਿਆਂ ਦੇ
ਏਹ ਭੀ ਝਗੜਾ ਗੁਰੂ ਨੇ ਦੂਰ ਕੀਤਾ ਭਦ ਕੌਣ ਪਾਵੇ ਓਹਦੇ ਕਾਰਿਆਂ ਦੇ
ਗਿਆ ਮਿਲ ਜਵਾਬ ਬੰਦਈਆਂ ਤਾਈਂ ਪਲੇ ਰਿਹਾ ਨ ਕੁਝ ਵਿਚਾਰਿਆਂ ਦੇ

*ਗੁਰਦੁਆਰੇ ਦੀ ਚੜ੍ਹਤਲ ਪੂਜਾ ਤਾਂ ਪੈਸਾ ਤਤ ਖਾਲਸੇ ਨੇ ਆਪ ਖਾਣ ਵਾਸਤੇ ਝਗੜਾ ਨਹੀਂ ਸੀ ਕੀਤਾ ਓਹ ਕੇਵਲ ਸ੍ਰੀ ਹਰਿਮੰਦਰ ਜੀ ਦੀ ਮੁਰੰਮਤ ਵਾਸਤੇ ਹੀ ਸੀ । ਸਿਖ ਪੂਜਾ ਦਾ ਪੈਸਾ ਜ਼ਹਿਰ ਸਮਝਦੇ ਹਨ ।

ਰਿਹਾ ਆਮਦਨੀ ਵਿਚ ਨ ਕੁਝ ਹਿਸਾ ਮਾਰੇ ਮਨ ਗਏ ਲੇਖਾਂ ਹਾਰਿਆਂ ਦੇ
ਤਤ ਖਾਲਸੇ ਦਾ ਦਾਹਵਾ ਰਿਹਾ ਕਾਇਮ ਗੁਰੂ ਵਲ ਹੈ ਸਦਾ ਪਿਆਰਿਆਂ ਦੇ
ਗਏ ਸੈਂਕੜੇ ਹਟ ਬੰਦਈਆਂ ਨਾਲੋਂ ਓਸੇ ਵਕਤ ਹੀ ਨਾਲ ਤਰਾਰਿਆਂ ਦੇ
ਰਲੇ ਪੰਥ ਦੇ ਵਿਚ ਆ ਧਾਰ ਸਿਖੀ ਖੰਡੇ ਪਾਹੁਲ ਲੈ ਨਾਲ ਕਕਾਰਿਆਂ ਦੇ
ਭਲੇ ਸਾਨ ਜੇਹੜੇ ਹਠ ਛਡ ਕੇ ਤੇ ਵਿਚ ਰਲੇ ਆ ਗੁਰੂ ਦੁਲਾਰਿਆਂ ਦੇ
ਜੇਹੜੇ ਹਠੀ ਸੀਗੇ ਰੁਣੇ ਲੜਨ ਉਤੇ ਭੈੜੇ ਦਿਨ ਆ ਗਏ ਨਿਕਾਰਿਆਂ ਦੇ
ਤਤ ਖਾਲਸਾ ਖੁਸ਼ੀ ਦੇ ਵਿਚ ਦੂਣਾ ਅੰਬਰ ਕੰਬਿਆਂ ਨਾਲ ਜੈਕਾਰਿਆਂ ਦੇ
ਕੇਹੜੀ ਗਲ ਦਾ ਮਾਨ ਕਰਤਾਰ ਸਿੰਘਾ ਆਏ ਜਗ ਤੇ ਵਾਂਗ ਵਣਜਾਰਿਆਂ ਦੇ

### ਲਾਹੌਰਾ ਸਿੰਘ ਬੰਦਈ ਨਾਲ ਬਾਬੇ ਕਾਹਨ ਸਿੰਘ ਨੇ ਬਾਜ਼ੀ ਲਾਣੀ

ਲਾਹੌਰਾ ਸਿੰਘ ਸਰਦਾਰ ਬੰਦਈ ਸੀਗਾ ਹੈਸੀ ਜ਼ਾਤ ਕਲਾਲ ਬਤਾਇਆ ਏ
ਗਲ ਕਰਨ ਦੇ ਲਈ ਬੰਦਈਆਂ ਵਲੋਂ ਤਤ ਖਾਲਸੇ ਦੀ ਵਲ ਆਇਆ ਏ
ਸੰਗਤ ਸਿੰਘ ਸੀ ਓਸਦਾ ਪੁਤ ਬਾਂਕਾ ਓਹਨੂੰ ਆਪਣੇ ਨਾਲ ਲਿਆਇਆ ਏ
ਪੈਹਲਵਾਨ ਓਹ ਕੁਸ਼ਤੀਆਂ ਮਾਰਦਾ ਸੀ ਉਤੇ ਸਮਾਂ ਜਵਾਨੀ ਦਾ ਛਾਇਆ ਏ
ਅਗੋਂ ਆਂਵਦੇ ਨੂੰ ਮੂੰਹੋਂ ਹਸਕੇ ਜੀ ਕਾਹਨ ਸਿੰਘ ਨੇ ਆਖ ਸੁਨਾਇਆ ਏ
ਤੇਰਾ ਪੁਤ ਵਡਾ ਪਹਿਲਵਾਨ ਹੈਗਾ ਝੁਗਾ ਏਸ ਨੂੰ ਤੂੰ ਖਵਾਇਆ ਏ
ਏਹ ਪੁਤ ਮੇਰਾ ਮੀਰੀ ਸਿੰਘ ਬੈਠਾ ਏਹਨੂੰ ਘੁਲਣ ਭੀ ਨਹੀਂ ਸਿਖਾਇਆ ਏ
ਏਹਨਾਂ ਦੁਹਾਂ ਦੀ ਏਥੇ ਹੋ ਜਾਏ ਕੁਸ਼ਤੀ ਸਮਾਂ ਗੁਰੂ ਨੇ ਠੀਕ ਬਣਾਇਆ ਏ
ਤੇਰਾ ਪੁਤ ਢਹੇ ਬਣੇ ਤਤ ਖਾਲਸੇ ਛਕੇ ਖੰਡੇ ਦੀ ਪਾਹੁਲ ਅਲਾਇਆ ਏ
ਮੀਰੀ ਸਿੰਘ ਜੇ ਢਹੇ ਬੰਦਈ ਬਣੇ ਕਾਹਨ ਸਿੰਘ ਨੇ ਪਕ ਠੈਹਰਾਇਆ ਏ
ਦੋਹਾਂ ਧਿਰਾਂ ਨੇ ਗਲ ਮਨਜ਼ੂਰ ਕੀਤੀ ਵਾਹ ਵਾਹ ਕਰ ਪਕ ਪਕਾਇਆ ਏ
ਬੜਾ ਪਿੜ ਆ ਝਟ ਕਰਤਾਰ ਸਿੰਘਾ ਵਿਚ ਛਿੰਝ ਦਾ ਢੋਲ ਵਜਾਇਆ ਏ

### ਸੰਗਤ ਸਿੰਘ ਤੇ ਮੀਰੀ ਸਿੰਘ ਦੀ ਕੁਸ਼ਤੀ

ਦੋਵੇਂ ਮਲ ਅਖਾੜੇ ਦੇ ਵਿਚ ਆਏ ਘੇਰਾ ਚਹੁੰ ਪਾਸੀਂ ਲੋਕਾਂ ਪਾ ਲਿਆ
ਕਠੀ ਹੋਈ ਹਜੂਮ ਆ ਦੇਖਣੇ ਨੂੰ ਨਿਕਲ ਦਸਤ ਪੰਜਾ ਦੋਹਾਂ ਆ ਲਿਆ
ਸੰਗੋ ਆਂਵਦਾ ਦਾ, ਤੇ ਲਗ ਗਿਆ ਮੀਰੀ ਸਿੰਘ ਨੇ ਵਾਰ ਬਚਾ ਲਿਆ

ਦੋਵੇਂ ਘੁਲਣ ਲਗੇ ਲਾਕੇ ਜ਼ੋਰ ਤਾਂਈਂ ਘਟਾ ਘੋਰੂਆਂ ਨਾਲ ਧੁਮਾ ਲਿਆ
ਲੜਨ ਚਿਤਰੇ ਸ਼ੇਰ ਜਾਂ ਮਸਤ ਹਾਥੀ ਜਿੰਨਾ ਜ਼ੋਰ ਸੀ ਦੋਹਾਂ ਨੇ ਲਾ ਲਿਆ
ਮੀਰੀ ਸਿੰਘ ਨੂੰ ਗੁਰੂ ਨੇ ਬਲ ਦਿਤਾ ਸੰਗਤ ਸਿੰਘ ਨੂੰ ਪਕੜ ਦਬਾ ਲਿਆ
ਨਾਲ ਖਿਚਕੇ ਛਾਤੀ ਦੇ ਲਾ ਲਿਆ ਉਤੇ ਚੜ੍ਹ ਬੈਠਾ ਹੇਠਾਂ ਢਾਹ ਲਿਆ
ਕਾਹਨ ਸਿੰਘਾ ਨੇ ਖੁਸ਼ੀ ਦੇ ਨਾਲ ਜਾਕੇ ਮੀਰੀ ਸਿੰਘ ਨੂੰ ਉਤਾਂ ਉਠਾ ਲਿਆ
ਸਿੰਘ ਮਾਰਦਾ ਖੁਸ਼ੀ ਦੇ ਨਾਲ ਛਾਲਾਂ ਰਹੀ ਲਜਿਆ ਸ਼ੁਕਰ ਮਨਾ ਲਿਆ
ਸ਼ਰਤ ਜਿਤ, ਬੰਦਈ ਕਰਤਾਰ ਸਿੰਘਾ ਤਤ ਖਾਲਸੇ ਵਿਚ ਰਲਾ ਲਿਆ

### ਤਤ ਖਾਲਸੇ ਤੇ ਬੰਦਈਆਂ ਤੇ ਫੇਰ ਲੜ ਪੈਣਾ

ਲਾਹੌਰਾ ਸਿੰਘ ਹੋਰੀ ਪਿਓ ਪੁਤ ਦੋਵੇਂ ਖੰਡ ਪਾਹੁਲ ਲੈ ਸਿੰਘ ਮਲੰਗ ਹੋਏ
ਏਹ ਦੇਖ ਬੰਦਈਆਂ ਨੂੰ ਅਗ ਲਗੀ ਜਥਾ ਟੁਟ ਦਾ ਦੇਖ ਕੇ ਤੰਗ ਹੋਏ
ਵਿਚ ਪੰਥ ਦੇ ਵਡੀਆਂ ਬਰਕਤਾਂ ਨੇ ਵੇਖ ਵੇਖ ਨਾਲੇ ਸਾਰੇ ਦੰਗ ਹੋਏ
ਖਾਰ ਖਾਇਕੇ ਦਿਲੋਂ ਨਾ ਜਰ ਸਕੇ ਜੰਗ ਕਰਨ ਤੇ ਖੜੇ ਨਿਸ਼ੰਗ ਹੋਏ
ਦੋਹਾਂ ਪਾਸਿਆ ਤੋਂ ਆਣ ਤੇਗ ਚਲੀ ਲਥੇ ਘਾਣ ਆਕੇ ਵਡੇ ਜੰਗ ਹੋਏ
ਬੂਹੇ ਦਰਸ਼ਨੀ ਦੇ ਅਗੇ ਜੰਗ ਪਿਆ ਫਟੇ ਸੂਰਮੇ ਤੇ ਅੰਗ ਭੰਗ ਹੋਏ
ਧਾਰਾਂ ਬੰਨ੍ਹਕੇ ਚਲਿਆ ਖੂਨ ਬਹੁਤਾ ਘਾਇਲ ਸੂਰਮੇ ਰੰਗ ਬਰੰਗ ਹੋਏ
ਰੌਲਾ ਮਚਿਆ ਰਹੀ ਨਾ ਸੁਧ ਕੋਈ ਵਿਚ ਜਗ ਦੇ ਗਰਮ ਨਿਹੰਗ ਹੋਏ
ਮਾਰੇ ਗਏ ਬੰਦਈਆਂ ਬਹੁਤ ਸਾਰੇ ਅਗੇ ਬਾਜਾਂ ਦੇ ਵਾਂਗ ਕੁਲੰਗ ਹੋਏ
ਹਾਰ ਕਿਸ ਤਰ੍ਹਾਂ ਖਾਣ ਕਰਤਾਰ ਸਿੰਘਾ ਸਦਾ ਗੁਰੂ ਜਿਨ੍ਹਾਂ ਅੰਗ ਸੰਗ ਹੋਏ

### ਅਮਰ ਸਿੰਘ ਖੇਮਕਰਨੀਏ ਦਾ ਮਾਰਿਆ ਜਾਣਾ ਤੇ ਬੰਦਈਆਂ ਨੇ ਭਜ ਜਾਣਾ

ਅਮਰ ਸਿੰਘ ਕੰਬੋ ਮਹੰਤ ਸੀਗਾ ਖੇਮ ਕਰਨ ਦਾ ਓਹ ਜ਼ਾਤ ਜਟ ਬੇਲੀ
ਵਿਚ ਮਾਨ ਮਗਰੂਰ ਦੇ ਰਹਿਆ ਭਰਿਆ ਜਾਣੇ ਆਪ ਨੂੰ ਮੂਲ ਨਾ ਘਟ ਬੇਲੀ
ਗਦੀ ਲਾ ਕੇ ਗਡੇ ਤੇ ਰਹੇ ਬੈਠਾ ਸਿਰ ਚੌਰ ਝੁਲਾਂਵਦਾ ਝਟ ਬੇਲੀ
ਦੇਸ ਵਿਚ ਮਹੰਤ ਅਖਵਾਉਂਦਾ ਸੀ ਫੌਜ ਨਾਲ ਰਖੇ ਜਮ ਘਟ ਬੇਲੀ
ਵਿਚ ਜੰਗ ਦੇ ਸਿੰਘਾਂ ਨੇ ਕਰ ਹਲਾ ਲਿਆ ਸੀ ਮਹੰਤ ਦਾ ਕਟ ਬੇਲੀ
ਓਸੇ ਵਕਤ ਬੰਦਈ ਖਾ ਭਾਜ ਨਠੇ ਬਾਜ਼ੀ ਕਰ ਗਏ ਦੌੜ ਦੁਪਟ ਬੇਲੀ

ਤਤ ਖਾਲਸੇ ਨੇ ਡੇਰਾ ਲੁਟ ਲਿਆ ਲਈਆਂ ਸਾਂਭ ਚੀਜ਼ਾਂ ਝਟ ਪਟ ਬੇਲੀ
ਅਮਰ ਸਿੰਘ ਦੇ ਥਾਂ ਮਣੀ ਸਿੰਘ ਤਾਈਂ ਲਿਆ ਸਿੰਘਾਂ ਮਹੰਤ ਸੋ ਠਟ ਬੇਲੀ
ਜਥੇਬੰਦੀ ਬੰਦਈਆਂ ਦੀ ਟੁਟ ਗਈ ਖਿੰਡ ਪੁੰਡ ਗਏ, ਗਏ ਲਟ ਬੇਲੀ
ਜੇਹੜੇ ਆਨ ਮਿਲੇ ਤਤ ਖਾਲਸੇ ਨੇ ਲਏ ਨਾਲ ਰਲਾ ਓਹ ਝਟ ਬੇਲੀ
ਨਾਨੂੰ ਸਿੰਘ ਮਿਲਜਾ ਆਣ ਦੇਸੀਆਂ ਦਾ ਕਰਮ ਸਿੰਘ ਤਰਖਾਨ ਪਲਟ ਬੇਲੀ
ਬਖਸ਼ੀ ਸਿੰਘ ਸਰਦਾਰ ਚਮਾਰੀ ਵਾਲਾ ਸ਼ਾਮ ਸਿੰਘ ਰੂਪਾ ਸਿੰਘ ਹਠ ਬੇਲੀ
ਰਾਮ ਸਿੰਘ ਦੇ ਨਾਲ ਕਸ਼ੇਰਾ ਹਰੀ ਗਜ਼ਾਨ ਸਿੰਘ ਰਤੇ ਕਾ ਸੀ ਭਟ ਬੇਲੀ
ਤਤ ਖਾਲਸੇ ਵਿਚ ਇਹ ਆਨ ਮਿਲੇ ਸਿਰੋਂ ਪੰਡ ਹੰਕਾਰ ਸੀ ਸਟ ਬੇਲੀ
ਸਤਰਾਂ ਸੌ ਬਿਆਸੀਏ ਬਿਕ੍ਰਮੀ ਨੂੰ ਆਪੋ ਵਿਚ ਹੋਈ ਕਟਾ ਕਟ ਬੇਲੀ
ਸਦਾ ਕੋਈ ਨ ਰਿਹਾ ਕਰਤਾਰ ਸਿੰਘਾ ਜਾਈਂ ਜਗ ਵਿਚੋਂ ਨੇਕੀ ਖਟ ਬੇਲੀ

ਵਾਕ ਕਵੀ

ਦਾ ਲਗਿਆਂ ਕਰਨ ਨਾ ਘਟ ਵੈਰੀ ਮੁਢੋਂ ਛਡਦੇ ਜੜ੍ਹ ਪੁਟਾਇਕੇ ਜੀ
ਪੁਤ ਸਪਾਂ ਦੇ ਕਦੇ ਨ ਮਿਤ ਹੁੰਦੇ ਡੰਗ ਮਾਰਦੇ ਨੇ ਸਮਾਂ ਪਾਇਕੇ ਜੀ
ਕਿਹਾ ਸਿੰਘਾਂ ਨੂੰ ਹਾਕਮਾਂ ਦਾਉ ਲਾਯਾ ਰੜੇ ਮਾਰਿਆ ਮਿਤ ਬਣਾਇਕੇ ਜੀ
ਵੈਰੀ ਪੀਰ ਬਣਾਇਕੇ ਦਗਾ ਕਰਦੇ ਥਲੇ ਮਾਰਦੇ ਸਿਖਰ ਚੜ੍ਹਾਇਕੇ ਜੀ
ਸੁਣੋਂ ਮਿਤਰੋ ਜ਼ਰਾ ਧਿਆਨ ਧਰਕੇ ਬੇਈਮਾਨੀਆਂ ਦਿਆਂ ਸੁਣਾਇਕੇ ਜੀ
ਜਦੋਂ ਬੰਦਾ ਪੰਜਾਬ ਦੇ ਵਿਚ ਆਯਾ ਹਥ ਧਰਮ ਦੀ ਤੇਗ ਉਠਾਇਕੇ ਜੀ
ਮਾਰ ਚੁਣਕੇ ਜ਼ਾਲਮ ਪੰਜਾਬ ਵਿਚੋਂ ਦਿਤਾ ਦਿਲੀ ਦਾ ਤਖਤ ਹਲਾਇਕੇ ਜੀ
ਖੁਸਾ ਕੁਝ ਨਾ ਬੰਦੇ ਦਾ ਸੂਬਿਆਂ ਤੋਂ ਜ਼ੋਰ ਆਪਣਾ ਰਹੇ ਜਾਂ ਲਾਇਕੇ ਜੀ
ਜਦੋਂ ਸਮਝਿਓ ਨੇ ਨਹੀਂ ਪੇਸ਼ ਜਾਂਦੀ ਸਿੰਘਾਂ ਛਡਿਆ ਦੇਸ ਖਪਾਇਕੇ ਜੀ
ਬੇਈਮਾਨੀਆਂ ਤੇ ਫੇਰ ਲਕ ਬਧਾ ਵੇਖੋ ਦੀਨ ਈਮਾਨ ਗਵਾਇਕੇ ਜੀ
ਤਤ ਖਾਲਸਾ ਫਟਿਆ ਬੰਦੇ ਨਾਲੋਂ ਨਾਲ ਹਿਕਮਤਾਂ ਵੈਰ ਪੁਵਾਇਕੇ ਜੀ
ਦੇ ਕੇ ਲੋਭ ਲਏ ਚਾੜ੍ਹ ਹਥ ਉਤੇ ਵੈਰ ਪਾ ਦਿਤਾ ਵਰਗ ਲਾਇਕੇ ਜੀ
ਵੈਰੀ ਬੰਦੇ ਦੀ ਜਾਨ ਦੇ ਸਿੰਘ ਕੀਤੇ ਇਨ੍ਹਾਂ ਦੁਸ਼ਮਨਾਂ ਚੁਕ ਚੁਕਾਇਕੇ ਜੀ
ਜ਼ੋਰ ਤੋੜਿਆ ਨਾਲ ਉਸਤਾਦੀਆਂ ਦੇ ਆਪੋ ਵਿਚ ਫਸਾਦ ਕਰਾਇਕੇ ਜੀ

ਭੋਲੇ ਸਿੰਘਾਂ ਨਾ ਇਨ੍ਹਾਂ ਦੇ ਦਾਅ ਸੋਚੇ ਖੰਡ ਦੇਂਦੇ ਨੇ ਜ਼ਹਿਰ ਰਲਾਇਕੇ ਜੀ
ਆਖੇ ਲਗਕੇ ਆਪਣੇ ਵੈਰੀਆਂ ਦੇ ਘਰ ਗਾਲਿਆ ਜੰਗ ਮਚਾਇਕੇ ਜੀ
ਗਲ ਸਿੰਘਾਂ ਭੀ ਨਹੀਂ ਸੀ ਭਲੀ ਕੀਤੀ ਬੰਦੇ ਨਾਲ ਐਹਸਾਨ ਗਵਾਇਕੇ ਜੀ
ਤਨੋਂ ਮਨੋਂ ਓਹਦੇ ਗਏ ਹੋ ਮਾਰੂ ਦਿਲੋਂ ਕੁਲ ਉਪਕਾਰ ਭੁਲਾਇਕੇ ਜੀ
ਬੰਦੇ ਸਿੰਘਾਂ ਪਿਛੇ ਬੜੇ ਦੁਖ ਸਹੇ ਨਾਲ ਤੁਰਕ ਦੇ ਵੈਰ ਵਧਾਇਕੇ ਜੀ
ਡਿਗਾ ਖਾਲਸੇ ਦਾ ਝੰਡਾ ਖੜਾ ਕੀਤਾ ਬੰਦੇ ਆਪਣੀ ਜਾਨ ਵੰਞਾਇਕੇ ਜੀ
ਕੀਤੀ ਓਸਦੀ ਅੰਤ ਨਾ ਇਕ ਜਾਤੀ ਦਿਤੀ ਖੇਹ ਦੇ ਵਿਚ ਰੁਲਾਇਕੇ ਜੀ
ਅੰਤ ਓਸਨੂੰ ਪੰਥ ਏਹ ਫਲ ਦਿਤਾ ਲੜੇ ਤੁਰਕ ਦੀ ਮਦਤੇ ਜਾਇਕੇ ਜੀ
ਜਿਨ੍ਹਾਂ ਵਾਸਤੇ ਓਸ ਬਹਾਦਰੀ ਕਰ ਦਿਤੇ ਖੂਨ ਦੇ ਵੈਹਣ ਵਗਾਇਕੇ ਜੀ
ਆਖੇ ਲਗ ਕੇ ਸੂਬੇ ਦੇ ਲੜੇ ਓਹੋ ਗਏ ਅੰਤ ਨੂੰ ਠੁਠ ਚੁਮਾਇਕੇ ਜੀ
ਜਦੋਂ ਵਿਚ ਗੁਰਦਾਸਪੁਰ ਬਣੀ ਔਖੀ ਬੰਦਾ ਘੇਰਿਆ ਵੈਰੀਆਂ ਜਾਇਕੇ ਜੀ
ਪੰਥ ਮੂਲ ਨ ਓਸ ਦੀ ਮਦਦ ਕੀਤੀ ਸ਼ੇਰ ਲਿਆ ਮਰਵਾ ਫਸਾਇਕੇ ਜੀ
ਮਾਰੀ ਆਪਣੇ ਪੈਰ ਹੀ ਆਪ ਕਹੀ ਹੋਏ ਖੁਸ਼ੀ ਬੰਦਾ ਮਰਵਾਇਕੇ ਜੀ
ਵੇਖੋ ਖਾਲਸੇ ਸੋਚ ਨ ਮੂਲ ਕੀਤੀ ਬੈਠੇ ਦੂਸਰੀ ਬਾਂਹ ਭਨਾਇਕੇ ਜੀ
ਬੰਦਾ ਮਾਰਿਆ ਛਲ ਦੇ ਨਾਲ ਤੁਰਕਾਂ ਸਿੰਘ ਬੈਠ ਗਏ ਥੁਕ ਲਵਾਇਕੇ ਜੀ
ਪਹਿਲਾਂ ਬੰਦੇ ਦੀ ਅਲਖ ਮੁਕਾ ਦਿਤੀ ਏਹਨਾਂ ਵੈਰੀਆਂ ਛਲ ਕਮਾਇਕੇ ਜੀ
ਫੇਰ ਪੰਥ ਦੀ ਰੜਕ ਮੁਕਾਨ ਲਗੇ ਨਾਲ ਸਹਿਜ ਦੇ ਦਗੇ ਵਧਾਇਕੇ ਜੀ
*ਤਲਬ ਦੇਵਨੇ ਥੀਂ ਪੈਹਲਾਂ ਨਾਂਹ ਕੀਤੀ ਦਿਤਾ ਫੌਜ ਦੇ ਤਾਈਂ ਖੰਡਾਇਕੇ ਜੀ
ਪਿਛੋਂ ਲਈ ਜਾਗੀਰ ਭੀ ਖੋਹ ਸਾਰੀ ਦਿਤਾ ਸਾਫ ਜਵਾਬ ਟਿਕਾਇਕੇ ਜੀ
ਵਖੋ ਵਖਰਾ ਪੰਥ ਖਿੰਡਾ ਦਿਤਾ ਨਾਲ ਅਕਲ ਦੇ ਫੰਧ ਚਲਾਇਕੇ ਜੀ
ਫੇਰ ਚੁਕ ਬੰਦਈ ਮਰਵਾ ਦਿਤੇ ਸੁਧਾਸਰ ਦੇ ਵਿਚ ਲੜਾਇਕੇ ਜੀ
ਬੜੀ ਭੁਲ ਏਹ ਪੰਥ ਥੀਂ ਹੋਈ ਭਾਈ ਦਿਤੇ ਆਪਨੇ ਵੀਰ ਮੁਕਾਇਕੇ ਜੀ
ਵਡੀ ਜਾਹ ਬੰਦਈ ਸਨ ਖਾਲਸੇ ਦੀ ਮਾਰੇ ਪੰਥ ਨੇ ਬਦ ਬਦਾਇਕੇ ਜੀ
ਅਧਾ ਜ਼ੋਰ ਬੰਦਈਆਂ ਦੇ ਬਿਨਾਂ ਹੋਯਾ ਕੌਂਹਦਾ ਸਿੰਘ ਨੂੰ ਕੌਣ ਸਮਝਾਇਕੇ ਜੀ

*ਦੇਖੋ ਪੰਨਾ ੨੧੯ ਨੰਬਰ ਪਹਿਲਾ ਬੰਦਾ ਬਹਾਦਰ । ਦੇਖੋ ਏਸੇ ਨੰਬਰ ਦਾ ਪੰਨਾ ੧੧ ।

ਭਾਵੀ ਟਲੇ ਨਾ ਮੂਲ ਕਰਤਾਰ ਸਿੰਘਾ ਦੇਂਦੀ ਸਭ ਦਾ ਸੀਸ ਝੁਕਾਇਕੇ ਜੀ।

ਵਾਕ ਕਵੀ

ਬੰਦੇ ਵਿਚ ਪੰਜਾਬ ਦੇ ਜ਼ੋਰ ਫੜਕੇ ਜਦੋਂ ਆਪਣਾ ਪੰਥ ਚਲਾ ਲਿਆ ਸੀ
ਲਾਹੇ ਸੂਰਮੇ ਨੇ ਘਾਣ ਜ਼ਾਲਮਾਂ ਦੇ ਉਤੇ ਸੀਸ ਦੇ ਛਤ੍ਰ ਝੁਲਾ ਲਿਆ ਸੀ
ਗਈ ਪੇਸ਼ ਨ ਖਾਨ ਤੇ ਸੂਬਿਆਂ ਦੀ ਜ਼ੋਰ ਆਪਣਾ ਸਭ ਨੇ ਲਾ ਲਿਆ ਸੀ
ਬੰਦੇ ਦੰਦ ਖਟੇ ਕੀਤੇ ਮਾਰਕੇ ਜੀ ਦੇਸ ਜ਼ੋਰ ਦੇ ਨਾਲ ਨਿਵਾ ਲਿਆ ਸੀ
ਤਦੋਂ ਹੋਰ ਨ ਇਹਨਾਂ ਦੀ ਪੇਸ਼ ਗਈ ਮਤਾ ਰਲਕੇ ਇਹਨਾਂ ਪਕਾ ਲਿਆ ਸੀ
ਪਾੜ ਮਾਰੀਏ ਬੰਦੇ ਨੂੰ ਖਾਲਸੇ ਥੀਂ ਵਡਾ ਅਕਲ ਦਾ ਫੰਦ ਚਲਾ ਲਿਆ ਸੀ
ਪੈਹਲਾਂ ਕਰ ਬੰਦਈਆਂ ਦਾ ਨਾਸ ਦੇਈਏ ਜਿਨ੍ਹਾਂ ਦੇਸ ਤਾਈਂ ਰੁਵਾ ਲਿਆ ਸੀ
ਫੇਰ ਤਤ ਦੀ ਲਵਾਂਗੇ ਖਬਰ ਪਿਛੋਂ ਏਹ ਜ਼ਾਲਮਾਂ ਢਬ ਬਣਾ ਲਿਆ ਸੀ
ਲੋਭ ਦੇ ਕੇ ਮਿਠੀਆਂ ਕਰ ਗਲਾਂ ਤਤ ਖਾਲਸੇ ਨੂੰ ਭਰਮਾ ਲਿਆ ਸੀ
ਏਹਨਾਂ ਦੁਸ਼ਮਨਾਂ ਬੰਦੇ ਥੀ ਤਾੜ ਲਿਆ ਪੰਥ ਆਪਣੀ ਮਦਦੇ ਲਾ ਲਿਆ ਸੀ
ਕਈ ਵਾਰ ਕਰਵਾ ਲਏ ਜੰਗ ਏਹਨਾਂ ਬੰਦੇ ਸਾਮਣੇ ਪੰਥ ਨੂੰ ਡਾਹ ਲਿਆ ਸੀ
ਹੀਰੇ ਨਾਲ ਹੀਰੇ ਵਿਚ ਛੇਕ ਪਾਯਾ ਲੋਹਾ ਲੋਹੇ ਦੇ ਨਾਲ ਕਟਾ ਲਿਆ ਸੀ
ਬੰਦਾ ਮਾਰਿਆ ਫੜ ਗੁਰਦਾਸ ਪੁਰਿਓਂ ਦਗੇ ਦੇ ਕੇ ਜ਼ੁਲਮ ਕਮਾ ਲਿਆ ਸੀ
ਪਿਛੇ ਰਹੇ ਬੰਦਈ ਸਰਦਾਰ ਜੇਹੜੇ ਓਹਨਾਂ ਤਾਈਂ ਪੰਥੋਂ ਮਰਵਾ ਲਿਆ ਸੀ
ਤਤ ਖਾਲਸਾ ਅਕਾਲ ਦਾ ਸੀ ਭੋਲਾ ਤੁਰਕਾਂ ਹਥਾਂ ਦੇ ਉਤੇ ਚੜ੍ਹਾ ਲਿਆ ਸੀ
ਥੋੜਾ ਸੁਣ ਲੌ ਹਾਲ ਕਰਤਾਰ ਸਿੰਘਾ ਜਿਵੇਂ ਪੰਥ ਬੰਦਈਆਂ ਨੂੰ ਖਾ ਲਿਆ ਸੀ

ਬੰਦੇ ਬਹਾਦਰ ਦੇ ਪਿਛੋਂ ਤਤ ਖਾਲਸੇ ਤੇ ਬੰਦਈਆਂ ਦਾ ਸਲੂਕ

ਜਿਨਾਂ ਚਿਰ ਬੰਦੇ ਹਥ ਵਾਗ ਰਹੀ ਰਿਹਾ ਪੰਥ ਵਾਲਾ ਚੰਗਾ ਸ਼ਾਨ ਬੇਲੀ
ਜਿਵੇਂ ਏਕਮੋਂ ਵਧਦਾ ਚੰਦ ਜਾਂਸਾ ਤਿਵੇਂ ਪੰਥ ਵਧਦਾ ਰਿਹਾ ਜਾਨ ਬੇਲੀ
ਜਦੋਂ ਪਾੜ ਲਏ ਵੈਰੀਆਂ ਵੈਰ ਪਾਕੇ ਸਿੰਘਾਂ ਵਿਚ ਵੜ ਗਿਆ ਸ਼ੈਤਾਨ ਬੇਲੀ
ਬੰਦਾ ਆਪ ਫਸਾ ਮਰਵਾਇਓ ਨੇ ਲਈ ਓਸ ਦੀ ਖਬਰ ਨ ਆਨ ਬੇਲੀ
ਸ਼ੇਰ ਵੈਰੀਆਂ ਨੇ ਘੇਰ ਮਾਰ ਲਿਆ ਬੜੇ ਖੁਸ਼ ਹੋਏ ਮੁਸਲਮਾਨ ਬੇਲੀ
ਦੀਵੇ ਘਿਓ ਦੇ ਘਰ ਚਰਾਗ ਬਾਲੇ ਘਰ ਘਰ ਸਭ ਈਦ ਮਨਾਨ ਬੇਲੀ

ਬੰਦੇ ਪਿਛੋਂ ਬੰਦਈਆਂ ਦਾ ਜ਼ੋਰ ਟੁਟਾ ਬਿਨਾਂ ਮਾਲਕ ਹੋਏ ਹੈਰਾਨ ਬੇਲੀ
ਕੁਝ ਵਿਚ ਗੁਰਦਾਸ ਪੁਰ ਗਏ ਮਾਰੇ ਕੁਝ ਹੋਏ ਦਿਲੀ ਕੁਰਬਾਨ ਬੇਲੀ
ਜੇਹੜੇ ਕਿਲ੍ਹੇ ਵਿਚੋਂ ਨਸ ਗਏ ਸੀਗੇ ਲਗੇ ਫਿਰ ਕੇ ਝਟ ਲੰਘਾਨ ਬੇਲੀ
ਧੰਨਾ ਸਿੰਘ ਤੇ ਸਿੰਘ ਬਖਸ਼ੀਸ਼ ਦੂਜਾ ਤੀਜਾ ਸਿੰਘ ਦੀਦਾਰ ਪਛਾਨ ਬੇਲੀ
ਰਾਮ ਸਿੰਘ ਸੋਹਣ ਸਿੰਘ ਸਾਹਿਬ ਹਰੀ ਸੈਣਾ ਸਿੰਘ ਵਡਾ ਬਲਵਾਨ ਬੇਲੀ
ਖੇਮ ਸਿੰਘ, ਮਾਹਣਾ ਸਿੰਘ,ਸਿੰਘ ਗਹਿਣਾ ਅਤੇ ਸਿੰਘ ਪਰੇਮ ਸੁਜਾਨ ਬੇਲੀ
ਬੰਦੇ ਪਿਛੇ ਏਹ ਰੈਹ ਸਰਦਾਰ ਗਏ ਨਾਲ ਚਾਰ ਹਜ਼ਾਰ ਕੁ ਜਵਾਨ ਬੇਲੀ
ਜਿਵੇਂ ਲੰਘਦਾ ਝਟ ਲੰਘਾਨ ਲਗੇ ਦੇਸ ਵਿਚ ਫਿਰ ਕਰਨ ਗੁਜ਼ਰਾਨ ਬੇਲੀ
ਭਲਾ ਕਦੋਂ ਵੈਰੀ ਐਵੇਂ ਫਿਰਨ ਦੇਂਦੇ ਤੁਰਕ ਦੁਖਦਾਈ ਪਏ ਖਪਾਨ ਬੇਲੀ
ਜ਼ਿਲੇ ਜੇਹਲਮ ਦੇ ਵਿਚ ਜਾ ਘੇਰ ਲਏ ਤੁਰਕ ਜ਼ੋਰ ਦੇ ਜੰਗ ਮਚਾਨ ਬੇਲੀ
ਪੇਹਲਾ ਜੰਗ ਹੋਯਾ ਓਥੇ ਬੜਾ ਭਾਰੀ ਲਥੇ ਕਈ ਜਵਾਨਾਂ ਦੇ ਘਾਨ ਬੇਲੀ
ਦੂਜਾ ਫੇਰ ਸਯਾਲਕੋਟ ਦੇ ਵਿਚ ਹੋਯਾ ਵਧ ਸੂਰਮੇ ਹਥ ਦਿਖਾਨ ਬੇਲੀ
ਸਯਾਲਕੋਟ ਦਾ ਖਾਨ ਫੜ ਮਾਰਿਓ ਨੇ ਕੀਤਾ ਸ਼ੈਹਰ ਨੂੰ ਖੂਬ ਵੈਰਾਨ ਬੇਲੀ
ਚੰਗੀ ਖਹਿਕੇ ਖੂਬ ਤਲਵਾਰ ਚਲੀ ਅਗੇ ਉਠ ਨਠੇ ਤੁਰਕਾਨ ਬੇਲੀ
ਜਦੋਂ ਪੇਸ਼ ਨ ਗਈਓ ਨੇ ਕੁਝ ਓਥੇ ਹੋਏ ਤੁਰਕ ਸਾਰੇ ਢਿਲੇ ਆਨ ਬੇਲੀ
ਮਦਦ ਵਾਸਤੇ ਲਿਖਕੇ ਇਕ ਕਾਸਦ ਸੂਬੇ ਵਲ ਲਾਹੌਰ ਦੁੜਾਨ ਬੇਲੀ
ਸੂਬੇ ਸਿੰਘਾਂ ਨੂੰ ਤੁਰਤ ਤਯਾਰ ਕੀਤਾ ਸਪ ਸਪ ਦੇ ਨਾਲ ਲੜਾਨ ਬੇਲੀ
ਮੀਰੀ ਸਿੰਘ, ਭੋਮਾ ਸਿੰਘ, ਸਿੰਘ ਚੈਨਾ ਏਹ ਮਦਦੀ ਤੁਰਕਾਂ ਦੇ ਜਾਨ ਬੇਲੀ
ਲੈਕੇ ਫੌਜ ਭਰਾਵਾਂ ਦੇ ਮਾਰਨੇ ਨੂੰ ਹਲਾ ਕਰ ਲਾਹੌਰ ਥੀਂ ਧਾਨ ਬੇਲੀ
ਅਗੋਂ ਜਦੋਂ ਬੰਦਈਆਂ ਨੂੰ ਖਬਰ ਹੋਈ ਸਿੰਘ ਆਏ ਨੇ ਧੂੜ ਧੁਮਾਨ ਬੇਲੀ
ਕਹਿੰਦੇ ਤਤ ਦੀ ਗੁਰੂ ਕਿਉਂ ਮਤ ਮਾਰੀ ਹੋਏ ਵਿਚ ਦਿਲਾਂ ਪਸ਼ੇਮਾਨ ਬੇਲੀ
ਦੇਖੋ ਲਗ ਆਖੇ ਏਹਨਾਂ ਵੈਰੀਆਂ ਦੇ ਆਏ ਵੀਰਾਂ ਦੇ ਖੂਨ ਚੁਵਾਨ ਬੇਲੀ
ਕਰ ਸੋਚ ਲੁਹਾਰਾਂ ਦੀ ਕੋਟਲੀ ਥੀਂ ਸਿੰਘਾਂ ਵਲ ਸਰਦਾਰ ਦੁੜਾਨ ਬੇਲੀ
ਦਰਬਾਰਾਸਿੰਘ ਨੇ ਆਣਕੇ ਹਥ ਜੋੜੇ ਲਗਾ ਅਕਲ ਦੇ ਨਾਲ ਸਮਝਾਨ ਬੇਲੀ
ਤੁਸੀਂ ਖਾਲਸਾ ਹੋ ਭਿਰਾ ਸਾਡੇ ਅਸੀਂ ਤੁਸੀਂ ਵਿਚੋਂ ਇਕ ਜਾਨ ਬੇਲੀ

ਹੋ ਕੇ ਮਦਦੀ ਕਾਹਨੂੰ ਦੁਸ਼ਮਣਾਂ ਦੇ ਆਏ ਸਾਡੇ ਤੇ ਤੇਗ ਚਲਾਨ ਬੇਲੀ
ਚਕੋ ਹਥ ਭਰਾਵਾਂ ਤੇ ਮੂਲ ਨਾਹੀਂ ਸਕੇ ਨਾਹੀਂ ਜੇ ਏਹ ਮੁਸਲਮਾਨ ਬੇਲੀ
ਤੁਸੀਂ ਏਹਨਾਂ ਦੇ ਦਾਵਾਂ ਨੂੰ ਸਮਝਦੇ ਨਹੀਂ ਲਗੇ ਸਾਨੂੰ ਲੜਾ ਮੁਕਾਨ ਬੇਲੀ
ਕਈ ਹੋਰ ਸਮਝਾਈਆਂ ਵਾਧ ਘਾਤਾਂ ਸਮਝੇ ਮੂਲ ਨ ਸਿੰਘ ਅੰਜਾਨ ਬੇਲੀ
ਮੀਰੀ ਸਿੰਘ ਨੇ ਠੋਕ ਜਵਾਬ ਦਿਤਾ ਜਾਹ ਚਲਾ ਜਾਹ ਪੁਤ ਸ਼ੈਤਾਨ ਬੇਲੀ
ਤੁਸੀਂ ਕਦੋਂ ਦੇ ਸਾਓ ਭਰਾ ਸਾਡੇ ਲਗਾ ਆਨ ਪਿਆਰ ਜਗਾਨ ਬੇਲੀ
ਅਸਾਂ ਜੜ੍ਹਾਂ ਤੋਂ ਤੁਸਾਂ ਨੂੰ ਪੁਟਣਾ ਏਂ ਨਹੀਂ ਛਡਣਾ ਕਿਤੇ ਨਿਸ਼ਾਨ ਬੇਲੀ
ਏਨੀ ਕਹਿਕੇ ਖਾਲਸਾ ਕਰ ਹਲਾ ਪੈ ਗਿਆ ਬੰਦਈਆਂ ਨੂੰ ਖਾਨ ਬੇਲੀ
ਪਾਸ ਕੋਟਲੀ ਦੇ ਭਾਰੀ ਜੰਗ ਹੋਯਾ ਵਡਾ ਮਚਿਆ ਆਨ ਘਮਸਾਨ ਬੇਲੀ
ਜਾਨਾਂ ਤੋੜ ਕੇ ਲੜੇ ਬੰਦਈ ਅਗੋਂ ਲਗੇ ਹਠ ਤੋਂ ਹੋਣ ਕੁਰਬਾਨ ਬੇਲੀ
ਲਹੂ ਮਿਝ ਦਾ ਆਣਕੇ ਘਾਣ ਲਗਾ ਹੋਏ ਦੁਹੀਂ ਪਾਸੀਂ ਨੁਕਸਾਨ ਬੇਲੀ
ਥੋੜੇ ਸਨ ਬੰਦਈ ਏਹ ਬਹੁਤ ਸੀਗੇ ਮਰੇ ਅੜਕੇ ਵਿਚ ਮੈਦਾਨ ਬੇਲੀ
ਕੁਝ ਮਰੇ ਕੁਝ ਘਤ ਵਹੀਰ ਚਲੇ ਲੈ ਗਏ ਬਚਾ ਪਰਾਨ ਬੇਲੀ
ਗਿਆ ਟੁਟ ਬੰਦਈਆਂ ਦਾ ਜਥਾ ਸਾਰਾ ਲਗੇ ਖਿੰਡਕੇ ਕਰਨ ਗੁਜ਼ਰਾਨ ਬੇਲੀ
ਮੁਸਲਮਾਨ ਹਾਕਮ ਹੋਏ ਬੜੇ ਰਾਜ਼ੀ ਇਕ ਪਾਸੇ ਦਾ ਫਿਕਰ ਗੁਵਾਨ ਬੇਲੀ
ਤਤ ਖਾਲਸੇ ਭਲਾ ਨ ਕੰਨ ਕੀਤਾ ਕੀਤਾ ਆਪਣਾ ਘਰ ਵੈਰਾਨ ਬੇਲੀ
ਆਖੇ ਵੈਰੀਆਂ ਦੇ ਲਗ ਚਾਰ ਵਾਰੀ ਲੜੇ ਨਾਲ ਬੰਦਈਆਂ ਲਾ ਤਾਨ ਬੇਲੀ

ਸੁਜਾਨ ਪੁਰ ਤੇ ਜਸਰੋਟੇ ਪਾਸ ਕੁਝ ਲੜਾਈ ਹੋਈ

ਹਥੀਂ ਆਪਣੀ ਭੰਨੀਆਂ ਆਪ ਬਾਹਵਾਂ ਤਤ ਖਾਲਸੇ ਹੋ ਨਾਦਾਨ ਬੇਲੀ
ਦੂੰਹ ਸਾਲਾਂ ਦੇ ਵਿਚ ਬੰਦਈਆਂ ਦਾ ਜੀ, ਸਿੰਘ, ਤੁਰਕਲ ਖੋਜ ਉਠਾਨ ਬੇਲੀ
*ਸਤ੍ਹਾਂ ਸੈ ਇਕਾਸੀਏ ਵਿਚ ਭਾਈ ਟੁਟ ਗਿਆ ਬੰਦਈਆਂ ਦਾ ਤਾਨ ਬੇਲੀ
ਜੋ ਚਾਹੇ ਸੋ ਕਰੇ ਕਰਤਾਰ ਸਿੰਘਾ ਭਾਣਾ ਰਬ ਦਾ ਹੈ ਬਲਵਾਨ ਬੇਲੀ

*ਰਹਿੰਦਾ ਖੂੰਹਦਾ ਅੰਮ੍ਰਿਤਸਰ ਵਿਚ ਫੈਸਲਾ ਹੋਯਾ । ਫਰਕ ਬਦਈਆਂ ਵਲੋਂ ਭੀ ਨਹੀਂ ਸੀ ਕਿਉਂਕਿ ਓਹ ਭੀ ਦਸਮ ਗੁਰੂ ਦੀ ਰੀਤ ਨੂੰ ਮੇਟਕੇ ਚਰਨ ਪੋਹਲ ਦੇ ਬੰਦੇ ਦੇ ਸਿਖ ਅਖਵਾ ਰਹੇ ਸੀ । ਤਤ ਖਾਲਸੇ ਵਿਹਾਰੀ ਵੈਰ ਕੀਤਾ ਓਹ ਧਾਰਮਕ ਵੈਰ ਕਰਕੇ ਖੋਜ ਹੀ ਮਿਟਾ ਰਹੇ ਸੀ ।

ਸਿੰਘਾਂ ਨੂੰ ਸਮਝ ਆਉਣੀ ਤੇ ਦੇਸ਼ ਵਿਚ ਲੁਟਮਾਰ ਕਰਕੇ ਗੁਜ਼ਾਰਾ ਕਰਨਾ

ਸੁਧਾਸਰ ਬੈਠੇ ਸਿੰਘ ਮੁਖੀਏ ਰਲ ਆਪੋ ਵਿਚ ਏਹ ਮਤਾ ਪਕਾਨ ਲਗੇ
ਸਾਡੇ ਨਾਲ ਕੀਤੇ ਵਡੇ ਵੈਰ ਤੁਰਕਾਂ ਗਲਾਂ ਬੀਤੀਆਂ ਨੂੰ ਪਛੋਤਾਨ ਲਗੇ
ਆਖੇ ਏਹਨਾਂ ਦੇ ਲਗ ਨੁਕਸਾਨ ਪਾਯਾ ਅਸੀਂ ਕਰਣ ਸਾਂ ਘਰ ਵੈਰਾਨ ਲਗੇ
ਪੈਹਲੇ ਹਥ ਹੀ ਬੰਦੇ ਦਾ ਛਡ ਪਿਛਾ ਪਿਛੇ ਏਹਨਾਂ ਦੇ ਅਸੀਂ ਅੰਵਾਨ ਲਗੇ
ਅਸਾਂ ਮੁਫਤ ਬੰਦਈਆਂ ਦਾ ਨਾਸ ਕੀਤਾ ਬਿਨਾਂ ਸੋਚਿਆਂ ਜੰਗ ਮਚਾਨ ਲਗੇ
ਸਾਡੀ ਧਿਰ ਸੀ ਅਸਾਂ ਓਹ ਦੂਰ ਕੀਤੀ ਬਾਜੇ ਰੋ ਕੇ ਨੀਰ ਵਹਾਨ ਲਗੇ
ਦਗਾ ਵੈਰੀਆਂ ਨੇ ਸਾਡੇ ਨਾਲ ਕੀਤਾ ਨਹੀਂ ਸੀ ਸਮਝਯਾ ਜੜ੍ਹਾਂ ਪੁਟਾਨ ਲਗੇ
ਵੇਖੋ ਸਾਨੂੰ ਲੜਾ ਕੇ ਮਾਰ ਦਿਤਾ ਸਾਡੇ ਮਗਰ ਏਹ ਬੁਰੇ ਸ਼ੈਤਾਨ ਲਗੇ
ਫੇਰ ਸੁਖਨ ਤੇ ਭੀ ਪੂਰੇ ਨਹੀਂ ਰਹੇ ਕੀਤੇ ਕੌਲ ਇਕਰਾਰ ਭੁਲਾਨ ਲਗੇ
ਦਿਤੀ ਪੈਹਲਾਂ ਜਾਗੀਰ ਹੁਣ ਬੰਦ ਕੀਤੀ ਵੇਖੋ ਕਿਸ ਤਰ੍ਹਾਂ ਦਗੇ ਕਮਾਨ ਲਗੇ
ਹੁਣ ਖਾਲਸਾ ਤੁਸੀਂ ਭੀ ਲਕ ਬੰਨੋ ਦਿਨ ਸਖਤੀਆਂ ਦੇ ਸਿਰ ਆਨ ਲਗੇ
ਜਿਵੇਂ ਤੁਰਕ ਹੋਏ ਤਿਵੇਂ ਤੁਸੀਂ ਵਰਤੋ ਵੈਰ ਨਵੇਂ ਏਹ ਨਿਤ ਉਠਾਨ ਲਗੇ
ਇਟ ਚੁਕਦੇ ਨੂੰ ਮਾਰੋ ਖਿਚ ਪਥਰ ਓਸੇ ਰਾਹ ਚਲੋ ਜੇਹੜੇ ਜਾਨ ਲਗੇ
ਏਸ ਤਰ੍ਹਾਂ ਦੇ ਕਰਕੇ ਗੁਰਮਤੇ ਲੰਘੇ ਝਟ ਜਿਉਂ ਬਣਤ ਬਣਾਨ ਲਗੇ
ਨਹੀਂ ਬੈਠਿਆਂ ਖਾਣ ਨੂੰ ਕਿਸੇ ਦੇਣਾ ਲੁਟ ਮਾਰ ਤੇ ਹਥ ਉਠਾਨ ਲਗੇ
ਜਥੇ ਹੋਕੇ ਖਿੰਡ ਗਏ ਦੇਸ਼ ਅੰਦਰ ਹੁੰਦੀ ਜਿਸ ਤਰ੍ਹਾਂ ਕਰਨ ਗੁਜ਼ਰਾਨ ਲਗੇ
ਕਿਤੇ ਮਾੜਿਆਂ ਦੇ ਹਥ ਚੁਕਦੇ ਨ ਮਾਰ ਜ਼ਾਲਮਾਂ ਨੂੰ ਲੁਟ ਖਾਨ ਲਗੇ
ਮੁੜ ਵਿਚ ਪੰਜਾਬ ਦੇ ਪਿਆ ਰੌਲਾ ਮੁਸਲਮਾਨ ਸਾਰੇ ਕੁਰਲਾਨ ਲਗੇ
ਕਿਤੇ ਕਤਲ ਕਿਤੇ ਲੁਟ ਮਾਰ ਕਰਦੇ ਸਿੰਘ ਜੈਸੇ ਤਾਈਂ ਤੈਸੇ ਆਨ ਲਗੇ
ਲੋਕ ਨਿਤ ਫਰਯਾਦ ਕਰਤਾਰ ਸਿੰਘਾ ਦਿਲੀ ਬਾਦਸ਼ਾਹ ਪਾਸ ਪੁਚਾਨ ਲਗੇ

ਦੇਸ ਦੀ ਬੇਇੰਤਜ਼ਾਮੀ ਬਦਲੇ ਬਾਦਸ਼ਾਹ ਨੇ ਅਬਦੁਲ ਸਮੁੰਦ ਖਾਂ ਨੂੰ ਮੁਲਤਾਨ ਬਦਲ ਦੇਣਾ

ਬਾਦਸ਼ਾਹ ਨੂੰ ਜਦੋਂ ਏਹ ਖਬਰ ਹੋਈ ਵਿਚ ਦੇਸ ਰੌਲਾ ਸਿੰਘਾਂ ਪਾ ਦਿਤਾ
ਸੂਬੇ ਖਾਲਸੇ ਨਾਲ ਵਿਗਾੜ ਲਈ ਸੁਤਾ ਸ਼ੇਰਾਂ ਦਾ ਦਲ ਜਗਾ ਦਿਤਾ
ਬਾਦਸ਼ਾਹ ਹੈ ਲਗਾ ਪਛਤਾਵਾ ਕਰਨੇ ਵਿਚ ਫਿਕਰ ਦੇ ਦਿਲ ਡੁਬਾ ਦਿਤਾ

ਮਸਾਂ ਜਹੇ ਸਮੇਟਿਆ ਸਿੰਘਾਂ ਨੂੰ ਸੀ ਸਮਾਂ ਚੈਨ ਦਾ ਸੀ ਖੁਦਾ ਦਿਤਾ
ਅਕਲ ਨਹੀਂ ਕੀਤੀ ਸੂਬੇ ਮੂਲ ਕੋਈ ਵਿਚ ਦੇਸ ਕੁਪਤ ਹਿਲਾ ਦਿਤਾ
ਏਸੇ ਜੁਰਮ ਦੇ ਵਿਚ ਲਾਹੌਰ ਥੀਂ ਜੀ ਸੂਬਾ ਕਢ ਮੁਲਤਾਨ ਬਦਲਾ ਦਿਤਾ
ਓਹਦਾ ਪੁਤ ਜੋ ਜ਼ਿਕਰੀਆ ਖਾਨ ਹੈਸੀ ਓਹਨੂੰ ਬਾਪ ਦੀ ਥਾਂ ਬੈਠਾ ਦਿਤਾ
ਸੂਬਾ ਕਰ ਪੰਜਾਬ ਦਾ ਟੋਰਿਆ ਸੀ ਨਾਜ਼ਮ ਵਿਚ ਲਾਹੌਰ ਬਨਾ ਦਿਤਾ
ਜਿਨੂੰ ਖਾਨ ਬਹਾਦਰ ਲੋਕ ਕਹਿੰਦੇ ਦੁਖ ਖਾਲਸੇ ਨੂੰ ਜਿਸ ਆ ਦਿਤਾ
ਵਡਾ ਸਿੰਘਾਂ ਦਾ ਵੈਰੀ ਕਰਤਾਰ ਸਿੰਘਾ ਪਾਪੀ ਔਂਦਿਆਂ ਵੈਰ ਵਧਾ ਦਿਤਾ

ਜ਼ਿਕਰੀਏ ਖਾਂ (ਖਾਨ ਬਹਾਦਰ) ਦੇ ਪਾਸ ਲਖਪਤ ਜਿਹਾਂ ਨੇ ਸਿੰਘਾਂ ਦੀ ਬਦਨਾਮੀ ਕਰਨੀ

ਸੂਬਾ ਖਾਨ ਬਹਾਦਰ ਲਾਹੌਰ ਦਾ ਹੋ ਕੰਮ ਕਰਨ ਲਗਾ ਮਨ ਭਾਂਵਦੇ ਜੀ
ਅੰਧ ਨਗਰੀ ਹੋਯਾ ਬੇਦਾਦ ਰਾਜਾ ਦੁਸ਼ਟ ਚੌਕੜੀ ਰਲ ਬਣਾਂਵਦੇ ਜੀ
ਪੈਹਲਾਂ ਆਪ ਹੀ ਖਾਨ ਤਅਸੁਬੀ ਸੀ ਓਹਨੂੰ ਹਿੰਦੂ ਨ ਮੂਲ ਸਖਾਂਵਦੇ ਜੀ
ਦੂਜਾ ਨਾਇਬਅਗੇ ਅਸਲਮਖਾਨ ਹੋਯਾ ਦੋਵੇਂ ਧਿਰਾਂ ਪਾਪੀਰਲ ਜਾਂਵਦੇ ਜੀ
ਲਖਪਤ ਦੀਵਾਨ ਮਿਲ ਗਿਆ ਤੀਜਾ ਤੁਖਮ ਬੁਰੇ ਦੇ ਬੁਰਾ ਕਮਾਂਵਦੇ ਜੀ
ਕਾਜ਼ੀਨਾਲ ਮੁਲਾਣਿਆਂ ਮਿਲਬਹਿੰਦੇ ਨਿਤ ਖਾਨ ਦੇ ਤਾਈਂ ਸਿਖਾਂਵਦੇ ਜੀ
ਸਿੰਘ ਕੌਮ ਏਹ ਜੜ੍ਹ ਫਸਾਦ ਦੀ ਏ ਏਹ ਦੇਸ਼ ਨੂੰ ਬੁਰਾ ਸਤਾਂਵਦੇ ਜੀ
ਨਿਤ ਰਖਦੇ ਗਦਰ ਪੰਜਾਬ ਅੰਦਰ ਕਾਬੂ ਕਿਸੇ ਤੋਂ ਮੂਲ ਨ ਆਂਵਦੇ ਜੀ
ਕੰਮ ਕਾਰ ਵਿਹਾਰ ਨ ਮੂਲ ਕਰਦੇ ਲੁਟ ਪੁਟ ਕੇ ਦੇਸ ਨੂੰ ਖਾਂਵਦੇ ਜੀ
ਟਕਾ ਵਿਚ ਨ ਪਏ ਖਜ਼ਾਨਿਆਂ ਦੇ ਇਹ ਬੜਾ ਨੁਕਸਾਨ ਪੁਚਾਂਵਦੇ ਜੀ
ਡਾਕੇ ਮਾਰਦੇ ਚੋਰੀਆਂ ਹੈਣ ਕਰਦੇ ਦਿਲ ਖੌਫ ਨ ਰਤੀ ਲਿਆਂਵਦੇ ਜੀ
ਈਨ ਮੰਨਦੇ ਸਿਰ ਤੁਸਾਡੜੀ ਨ ਬਾਦਸ਼ਾਹ ਬਣੇ ਆਪ ਚਾਂਹਵਦੇ ਜੀ
ਨਾਲੇ ਹਿੰਦੂਆਂ ਦੀ ਇਮਦਾਦ ਕਰਦੇ ਡਕਾ ਵਧਦੇ ਦੀਨ ਨੂੰ ਪਾਂਵਦੇ ਜੀ
ਸਾਰੇ ਦੇਸ ਕਬੂਲ ਕਰ ਦੀਨ ਲੈਂਦਾ ਏਹ ਕਰ ਇਮਦਾਦ ਬਚਾਂਵਦੇ ਜੀ
ਕਈ ਏਹੋ ਜਹੀਆਂ ਨਿਤ ਕਰ ਗਲਾਂ ਸਾਰੇ ਖਾਨ ਦਾ ਦਿਲ ਤਪਾਂਵਦੇ ਜੀ
ਕਾਜ਼ੀ ਹੋਰ ਸਵਾਬ ਦੇ ਕਢ ਮਸਲੇ ਬੈਠ ਵਿਚ ਕਚਹਿਰੀ ਸੁਨਾਂਵਦੇ ਜੀ
ਇਕ ਅਗੇ ਕਰੇਲਾ ਫਿਰ ਨੀਮ ਚੜ੍ਹਾ ਚੁਗਲ ਪਥਰਾਂ ਪਾੜ ਦਿਖਾਂਵਦੇ ਜੀ

ਕਰ ਕਢਿਓ ਨੇ ਅੰਤ ਖਾਨ ਭੂਹੇ ਫੂਕਾਂ ਮਾਰ ਕੇ ਮਸ਼ਕ ਫੁਲਾਂਵਦੇ ਜੀ
ਕੁਝ ਅਗੇ ਭੀ ਤਾਂ ਨਹੀਂ ਸੀ ਕਸਰ ਰਹੀ ਹੁਣ ਸਜਰਾ ਵਰ ਵਧਾਂਵਦੇ ਜੀ
ਕਰਾਂ ਸਿੰਘਾਂ ਦਾ ਨਾਸ ਕਰਤਾਰ ਸਿੰਘਾ ਖਾਨ ਹੋਰ ਏਹ ਕਸਮ ਉਠਾਂਵਦੇ ਜੀ

ਸਿੰਘਾਂ ਦੇ ਬੰਦੋਬਸਤ ਲਈ ਸੂਬੇ ਨੇ *ਗਸਤੀ ਫੌਜ ਮੁਕਰਰ ਕਰਨੀ

ਇਕ ਫੌਜ ਲਾਹੌਰ ਥੀਂ ਤਯਾਰ ਹੋਈ ਸਾਰੇ ਦੇਸ ਅੰਦਰ ਚਕਰ ਲਾਵਨੇ ਨੂੰ
ਦੌਰਾ ਵਿਚ ਪਿੰਡਾਂ ਫਿਰ ਕਰਨ ਲਗੀ ਯਾਰੋ ਸਿੰਘਾਂ ਦਾ ਗਦਰ ਮਿਟਾਵਨੇ ਨੂੰ
ਜਿਥੇ ਖਾਲਸੇ ਦਾ ਜਥਾ ਸੁਣ ਪਾਵੇ ਓਥੇ ਜਾ ਕੇ ਪਏ ਖਿੰਡਾਵਨੇ ਨੂੰ
ਦਸਾਂ ਸਿੰਘਾਂ ਨੂੰ ਰਲ ਨਾ ਬਹਿਣ ਦੇਂਦੇ ਸਗੋਂ ਦੁਸ਼ਟ ਦੇ ਦੁਖ ਸਤਾਵਨੇ ਨੂੰ
ਪਿਛੋਂ ਲਿਖਯਾ ਸੂਬੇ ਨੇ ਵਿਚ ਪਿੰਡਾਂ ਕਰੋ ਮਦਦਾਂ ਦੀਨ ਵਧਾਵਨੇ ਨੂੰ
‡ਠਾਣੇਦਾਰ ਤੇ ਹੋਰ ਤਾਹਸੀਲਦਾਰਾਂ ਜ਼ੈਲਦਾਰਾਂ ਭੀ ਨਾਲ ਮਿਲਾਵਨੇ ਨੂੰ
ਪੈਂਚ ਨਗਰਾਂ ਦੇ ਤੁਰਨੇ ਸਿਰ ਚੰਗੇ ਹੁਸ਼ਿਆਰ ਜੋ ਕੰਮ ਕਰਾਵਨੇ ਨੂੰ
ਏਹ ਸਭ ਤੇ ਹੁਕਮ ਚੜ੍ਹਾ ਦਿਤਾ ਫੌਜ ਤਾਈਂ ਇਮਦਾਦ ਪੁਚਾਵਨੇ ਨੂੰ
ਸਭੇ ਦੀਨ ਦੀ ਕਰੋ ਹਮੈਤ ਭਾਈ ਉਠੋ ਸਿੰਘਾਂ ਦਾ ਮਜ਼੍ਹਬ ਖਪਾਵਨੇ ਨੂੰ
ਏਸ ਤਰ੍ਹਾਂ ਪਿਆ ਵਿਚ ਦੇਸ਼ ਰੌਲਾ ਮੁਸਲਮਾਨ ਲਗੇ ਖਪ ਪਾਵਨੇ ਨੂੰ
ਔਖੀ ਸਿੰਘਾਂ ਨੂੰ ਬਣੀ ਲਾਚਾਰ ਹੋਏ ਥਾਂ ਮਿਲੇ ਨਾ ਝਟ ਲੰਘਾਵਨੇ ਨੂੰ
ਜੀ ਜੀ ਹੋ ਦੇਸ ਦਾ ਗਿਆ ਵੈਰੀ ਸਭੇ ਚਾਹੁੰਦੇ ਅਲਖ ਮੁਕਾਵਨੇ ਨੂੰ
ਮੁਸਲਮਾਨ ਤੇ ਕਿਧਰੇ ਰਹੇ ਪਿਛੇ ਲਗ ਪਏ ਹਿੰਦੂ ਭੜਥੂ ਪਾਵਨੇ ਨੂੰ
ਜਿਥੇ ਸਿੰਘ ਥੋੜੇ ਆ ਜਾਨ ਕਾਬੂ ਝਟ ਹੋਣ ਤਯਾਰ ਫਸਾਵਨੇ ਨੂੰ
ਮਾਰ ਬੋਲੀਆਂ ਠੋਲੀਆਂ ਦੇਣ ਮੇਹਣੇ ਗਾਲ੍ਹਾਂ ਕਢਦੇ ਦਿਲ ਦੁਖਾਵਨੇ ਨੂੰ
ਭਾਵੇਂ ਕੋਈ ਚੋਰੀ ਡਾਕਾ ਮਾਰ ਜਾਵੇ ਮਥੇ ਸਿੰਘਾਂ ਦੇ ਉਠਦੇ ਲਾਵਨੇ ਨੂੰ
ਦੇਖੋ ਉਲਟ ਜ਼ਮਾਨੇ ਦੀ ਰੀਤ ਭਾਈ ਚਾਹੁੰਦੇ ਭਲੇ ਦਾ ਬੁਰਾ ਕਮਾਵਨੇ ਨੂੰ
ਹਿੰਦੂ ਲੋੜਦੇ ਸਿੰਘਾਂ ਦਾ ਨਾਸ ਹੋਵੇ ਸਿੰਘਾਂ ਇਨ੍ਹਾਂ ਦੇ ਫਿਰਨ ਬਚਾਵਨੇ ਨੂੰ
ਗਰਜ਼ ਨਾਲ ਸਿੰਘਾਂ ਲਗੀ ਹੋਣ ਸਖਤੀ ਚਾਹੁੰਦਾ ਚਿਤ ਨ ਗਿਣ ਸੁਣਾਵਨੇ ਨੂੰ

*ਪਿੰਡਾਂ ਵਿਚ ਫਿਰਨ ਵਾਲੀ ਫੌਜ।
‡ਓਦੋਂ ਏਹਨਾਂ ਦੇ ਨਾਮ ਅਮੀਰ ਖਾਨ ਯਾ ਤਲਕੇਦਾਰ ਸਦੀਦੇ ਸਨ।

ਜਿਹਦੇ ਹਥ ਆਯਾ ਸਿੰਘ ਕਤਲ ਹੋਯਾ ਲਗੇ ਦੁਖ ਬੇਰਹਿਮ ਵਧਾਵਨੇ ਨੂੰ
ਮਾੜੇ ਛਡ ਪਿੰਡਾਂ ਤਾਈਂ ਨਸ ਗਏ ਝਲੀਂ ਛਪੇ ਜਾ ਜਿੰਦ ਬਚਾਵਨੇ ਨੂੰ
ਚਲ ਖਬਰ ਕਰ ਆਉਣ ਕਰਤਾਰ ਸਿੰਘਾ ਜਥੇ ਵੈਰੀਆਂ ਮੂੰਹ ਭੁਵਾਵਨੇ ਨੂੰ

ਗਸ਼ਤੀ ਫੌਜ ਦੀ ਖਬਰ ਸੁਣਕੇ ਸਿੰਘਾਂ ਨੇ ਨੇੜੇ ਨੇੜੇ ਕਠਿਆਂ ਹੋ ਜਾਣਾ

ਜਦ ਸਿੰਘਾਂ ਸਰਦਾਰਾਂ ਨੂੰ ਖਬਰ ਹੋਈ ਸੂਬੇ ਦਿਤੀ ਏ ਫੌਜ ਚੜ੍ਹਾ ਬੇਲੀ
ਜੇਹੜੇ ਜਥੇ ਚਲੇ ਕਿਤੇ ਦੂਰ ਗਏ ਸਨ ਦਿਤੀ ਉਨ੍ਹਾਂ ਨੂੰ ਖਬਰ ਪੁਚਾ ਬੇਲੀ
ਨਕੇ ਮਾਲਵੇ ਧਨੀ ਪੁਠਹਾਰ ਵਿਚੋਂ ਆਕੇ ਲੰਮਿਓਂ ਬਾਗਰੋਂ ਧਾ ਬੇਲੀ
ਡੇਹਰੇ ਦੂਣ ਤੇ ਨੀਹਲੋਂ ਨਿਕਲ ਆਏ ਰਲੇ ਮੁਲਕ ਬੈਰਾੜ ਥੀਂ ਆ ਬੇਲੀ
ਜਥੇ ਸਿੰਘਾਂ ਦੇ ਆਣਕੇ ਹੋਏ ਕਠੇ ਆਏ ਦੂਰ ਥੀਂ ਕਦਮ ਉਠਾ ਬੇਲੀ
ਚਾਰ ਤਰਫ ਲਾਹੌਰ ਦੇ ਵਿਚ ਝਲਾਂ ਸਿੰਘ ਦੂਰ ਨੇੜੇ ਗਏ ਛਾ ਬੇਲੀ
ਰਿਹਾ ਖਾਲਸਾ ਫੇਰ ਭੀ ਟਾਲ ਕਰਦਾ ਤੁਰਕ ਰਖਦੇ ਕਦਮ ਵਧਾ ਬੇਲੀ
ਪਿਛਾਂ ਛਡਣੋਂ ਤੁਰਤ ਨ ਬਾਜ ਆਏ ਪਏ ਪੰਥ ਨੂੰ ਹੋ ਬਲਾ ਬੇਲੀ
ਸਿੰਘਾਂ ਵੇਖਿਆ ਛਡਦੇ ਨਹੀਂ ਪਿਛਾ ਲਈ ਤਲੀ ਤੇ ਜਿੰਦ ਟਿਕਾ ਬੇਲੀ
ਮਰਨੇ ਮਾਰਨੇ ਤੇ ਪੰਥ ਆਣ ਤੁਠਾ ਜਦੋਂ ਸਮਝਿਆ ਨਹੀਂ ਬਚਾ ਬੇਲੀ
ਜਥੇ ਆਪਣੀ ਥਾਂ ਹੋ ਕਾਇਮ ਰਹੇ ਸੀ ਖਾਨ ਤੁਰਕ ਦਾ ਨਹੀਂ ਵਿਸਾਹ ਬੇਲੀ
ਇਕ ਦੂਸਰੇ ਦੀ ਲੈਂਦੇ ਸਾਰ ਰਹਿੰਦੇ ਦੁਖ ਸੁਖ ਦੀ ਸਾਂਝ ਰਖਾਨ ਬੇਲੀ
ਸੀਗੇ ਪੰਥ ਦੇ ਵਿਚ ਸਰਦਾਰ ਜੇਹੜੇ ਕੁਝ ਦੇਂਵਦਾ ਨਾਮ ਸੁਨਾ ਬੇਲੀ
ਸ਼ੇਰ ਸਿੰਘ ਤਾਰਾ ਹਰੀ ਅਮਰ ਕੁਵਰ, ਬੜੇ ਸੂਰਮੇ ਏਹ ਦਨਾ ਬੇਲੀ
ਵਸਾਵਾ ਸਿੰਘ ਇਹਨਾਂ ਵਿਚ ਪੰਜਵਾਂ ਸੀ ਪਿੰਡ ਡਲਵਾਂ ਦਿਆਂ ਸੁਨਾ ਬੇਲੀ
ਕੇਹਰ ਸਿੰਘ ਦੂਜਾ ਸਹਿਬ ਸਿੰਘ ਜਾਨੋ ਗਾਓਂ ਝਲੀਆਂ ਪ੍ਰੋਹਤ ਬਤਾ ਬੇਲੀ
ਸੂਰਾ ਸਿੰਘ ਤਰਖਾਨ ਸੀ ਖਾਲੜੇ ਦਾ ਪੂਰੀ ਰਹਿਤ ਨੂੰ ਰਿਹਾ ਨਿਭਾ ਬੇਲੀ
ਬਖਸ਼ੀ ਸਿੰਘ ਮਾਲੀ ਸਿੰਘ ਸੂਰਮੇ ਦਿਦੋ ਏਹ ਭੜਾਨੀਏਂ ਆ ਸਮਝਾ ਬੇਲੀ
ਅਮਰ ਸਿੰਘ ਬਘੇਲ ਸਿੰਘ ਜ਼ਾਤ ਢਿਲੋਂ ਬੇਲਾ ਸਿੰਘ ਹਰ ਭੀਮ ਗਨਾ ਬੇਲੀ
ਗੌਰਾ ਸਿੰਘ ਬ੍ਰਾਹਮਨ ਜ਼ਾਤ ਦਾ ਸੀ ਸਾਵਨ ਸਿੰਘ ਸਾਵਨ ਉਮਡਾ ਬੇਲੀ
ਝਬਰ ਸਿੰਘ ਰਤੋਕਿਆਂ ਬਲ ਹੈਸੀ ਬਦਨ ਸਿੰਘ ਸੁਣੋਕੇ ਸੁਹਾ ਬੇਲੀ

ਸੰਤ ਸਿੰਘ ਬਸੰਤ ਦੇ ਵਾਂਗ ਖਿੜਿਆ ਸੂਬਾ ਸਿੰਘ ਬਟਾਲੀ ਦਾ ਭਾ ਬੇਲੀ
ਬਚਨ ਸਿੰਘ ਘਣ ਸਿੰਘ ਸਰਦਾਰ ਦੋਵੇਂ ਦੇਣ ਵੈਰੀਆਂ ਜਦ ਮੁਕਾ ਬੇਲੀ
ਇਕ ਇਕ ਏਹ ਸ਼ੇਰ ਕਰਤਾਰ ਸਿੰਘਾ ਦਸਾਂ ਦਸਾਂ ਨੂੰ ਲਏ ਦਬਾ ਬੇਲੀ

ਤਥਾ–ਸਿੰਘਾਂ ਦੇ ਨਾਮ

ਬਖਸ਼ਾ ਸਿੰਘ ਬਖਸ਼ੀਸ਼ ਦਰਬਾਰਾ ਹਰੀ ਸਣੇ ਸਿੰਘ ਭੰਡਾਰ ਦੇ ਚਾਰ ਆਹੇ
ਰਹਿਣ ਵਾਲੇ ਸਰਹੰਦ ਦੇ ਬਾਣੀਏਂ ਸਨ ਵਿਚ ਸ਼ੇਰ ਦੇ ਵਾਂਗ ਬਲਕਾਰ ਆਹੇ
ਦੋਵੇਂ ਸਿੰਘ ਸੁਬੇਗ ਅਮੀਕ ਹਰੀ ਇਹ ਜੰਭਰ ਬੁਘਿਆਨੇ ਦੇ ਸਾਰ ਆਹੇ
ਲਖਮੀਰ ਸਿੰਘ ਘਰਜਾਲੀਆ ਵਡਾ ਸੂਰਾ ਵਿਚ ਜਿਸਦੇ ਜੌਹਰ ਅਪਾਰ ਆਹੇ
ਗਰਜਾ ਸਿੰਘ ਸਰਦਾਰ ਮਜੀਠੀਆ ਸੀ ਪਿਛੇ ਜਿਨ੍ਹਾਂ ਦੇ ਬੜੇ ਪਰਵਾਰ ਆਹੇ
ਦਯਾ ਸਿੰਘ ਜਸਵੰਤ ਗੁਲਾਬ ਹਰੀ ਏਹ ਖਡੂਰੀਏ ਤਿੰਨੇ ਸਰਦਾਰ ਆਹੇ
ਜੀਉਣ ਸਿੰਘ ਲਖਾ ਸਿੰਘ ਟਹਿਲ ਰਹੀ ਸੈਣੀ ਜਾਤ ਦੇ ਬੜੇ ਹੁਸ਼ਯਾਰ ਆਹੇ
ਅਜਬ ਸਿੰਘ ਅਜਾਇਬ ਹੀ ਢੰਗ ਦਾ ਸੀ ਸੁਖਾ ਸਿੰਘ ਅੰਬਾਲੇ ਘਰ ਬਾਰ ਆਹੇ
ਮਾਨਕ ਸਿੰਘ ਹੀਰਾ ਸਿੰਘ ਮੋਲਕ ਜੋਧੇ ਚੋਣਵੇਂ ਧਨੀ ਤਲਵਾਰ ਆਹੇ
ਚੰਪਾ ਕੇਸਰਾ ਸਿੰਘ ਗਿਆਨ ਹਰੀ ਦਲ ਵੈਰੀਆਂ ਦੇ ਦਲਨਹਾਰ ਆਹੇ
ਕੌਰ ਸਿੰਘ ਦੇਵਾ ਸਿੰਘ ਸਿੰਘ ਗਜਾ ਨੰਦ ਸਿੰਘ ਜੇਹੇ ਜੰਗ ਜੁਝਾਰ ਆਹੇ
ਸਤਿਗੁਰਾਂ ਦੇ ਕਈ *ਹਜੂਰੀਏ ਸਨ ਕੀਤੇ ਜਿਹਨਾਂ ਨੇ ਰਜ ਦੀਦਾਰ ਆਹੇ
ਪੰਨਾ ਸਿੰਘ ਪ੍ਰਹਿਲਾਦ ਸਿੰਘ ਸਿੰਘ ਬੂਟਾ ਲਾਲੂ ਸਿੰਘ ਜਹੇ ਜਾਨ ਨਸਾਰ ਆਹੇ
ਬਾਲ ਸਿੰਘ ਪ੍ਰਾਣ ਸਿੰਘ ਸਿੰਘ ਧੰਨਾ ਧੰਨ ਜਿਨਾਂ ਦੇ ਸਿਦਕ ਸੰਭਾਰ ਆਹੇ
ਮਾਨ ਸਿੰਘ ਹਰਮੇਘ ਸਿੰਘ ਮਦ੍ਹਾਂ ਦੇ ਖਾਲੀ ਕਦੇ ਨ ਜਿਨਾਂ ਦੇ ਵਾਰ ਆਹੇ
ਕਿਹਰ ਸਿੰਘ ਬਾਘੜ ਸਿੰਘ ਨਰਵਰੀਏ ਘਤ ਦੇਂਵਦੇ ਜੋ ਧੁੰਧੂਕਾਰ ਆਹੇ
ਦੀਵਾਨ ਸਿੰਘ ਬਖਸ਼ਾ ਬਖਸ਼ੀਸ਼ ਹਰੀ ਕਲਾਸ ਵਾਲੇ ਦੇ ਬਾਜਵੇ ਸਾਰ ਆਹੇ
ਬਾਘ ਸਿੰਘ ਸਰਦਾਰ ਹਲੋਵਾਲੀਆ ਸੀ ਵਿਚ ਜਿਸਦੇ ਜੌਹਰ ਅਪਾਰ ਆਹੇ
ਮੀਰਾਂ ਕੋਟੀਏ ਸਿੰਘ ਮਤਾਬ ਜਹੇ ਸਿਖੀ ਸਿਦਕ ਦੇ ਵਿਚ ਭੰਡਾਰ ਆਹੇ
ਕੁੰਦਨ ਸਿੰਘ ਉਸ਼ਨਾਕ ਹਰਬਾਘ ਜੋਧਾ ਤੁਰਕ ਇਨਾਂ ਦੇ ਹਥੋਂ ਲਾਚਾਰ ਆਹੇ

*ਹਜ਼ੂਰੀਏ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰ ਰਹੇ ਹੋਏ ਸਨ।

ਚੂੜ੍ਹ ਸਿੰਘ ਹੀਰਾ ਸਿੰਘ ਸਿੰਘ ਸੰਤਾ ਸਿਆਮ ਸਿੰਘ ਕਾਰੇ ਕਰਨਹਾਰ ਆਹੇ
ਕਰਮ ਪਰਮ ਹਮੀਰ ਤੇ ਸਿੰਘ ਬਜਰ ਜੰਗ ਕਰਨ ਤੇ ਨਿਤ ਤਯਾਰ ਆਹੇ
ਭਾਗ ਸਿੰਘ ਸਜਨ ਸਿੰਘ ਸਿੰਘ ਹਾਤਾ ਇਹ ਚੂੰਘਾਂ ਦੇ ਮਾਝੇ ਵਿਚਕਾਰ ਆਹੇ
ਦੈਯਾ ਸਿੰਘ ਜਸਵੰਤ ਸਿੰਘ ਮਾਰਖੋਰੇ ਦੇਸਾ ਸਿੰਘ ਮਾਹਣਾ ਪੁਰਕਾਰ ਆਹੇ
ਸਮੁੰਦ ਸਿੰਘ ਸੂਰਾ ਵਡਾ ਕਾਬਲੀ ਬਹਾਦਰ ਸਿੰਘ ਰਾਮ ਹਰੀ ਪੰਜਮਾਰ ਆਹੇ
ਫੇਰੂ ਸਿੰਘ ਸੇਝਾ ਭਾਗ ਮਲ ਮੁਹਕਮ ਜਾਤੀ ਖਾਂ ਸੂਬੇ ਖਾਂ ਯਾਰ ਆਹੇ
ਸੁਹਾਵਾ ਨਾਲ ਜਮਾਲਾ ਤੇ ਸਿੰਘ ਮੂਲਾ ਧਿਆਨ ਸਿੰਘ ਜਹੇ ਖਬਰਦਾਰ ਆਹੇ
ਕੀਰਤ ਸਿੰਘ ਦਰਗਾਹ ਸਿੰਘ ਸਿੰਘ ਕੇਸਰ ਤਖਤਾ ਸਿੰਘ ਬਖਤਾ ਅਸਵਾਰ ਆਹੇ
ਕਾਹਨ ਸਿੰਘ ਮੀਰੀ ਸਿੰਘ ਮੁਖੀਏ ਜੀ ਬਾਵੇ ਸਿੰਘ ਬਿਨੋਦ ਉਦਾਰ ਆਹੇ
ਮਜ਼ਬੀ ਨਿਰਮਲੇ, ਸਿੰਘ ਨਿਹੰਗ ਬਹੁਤੇ ਨਿਤ ਕਰਨ ਅਕਾਲ ਉਚਾਰ ਆਹੇ
ਇਤਯਾਦ ਸੀਗੇ ਸਿੰਘ ਸਿਦਕ ਵਾਲੇ ਲਗ ਪੰਥ ਅਗੇ ਚਲਣਹਾਰ ਆਹੇ
ਸਿੰਘ ਗੁਰੂ ਦੇ ਗੁਰੂ ਦਾ ਰੂਪ ਸਾਰੇ ਜਥੇ ਦੇਸ ਅੰਦਰ ਬੇਸ਼ੁਮਾਰ ਆਹੇ
ਨਾਮ ਲਿਖਦਿਆਂ ਬਣੀ ਕਿਤਾਬ ਵਧੇ ਥੋੜੇ ਲਿਖੇ ਜਿਨੇ ਦਰਕਾਰ ਆਹੇ
ਸਿੰਘ ਇਕ ਤੋਂ ਇਕ ਚੜ੍ਹਦਾ ਹੀ ਸੀ ਸਾਰੇ ਲਿਖਣੇ ਬੜੇ ਦੁਸ਼ਵਾਰ ਆਹੇ
ਨਾਮ ਲਿਖੇ ਇਹ ਪੰਥ ਪ੍ਰਕਾਸ਼ ਵਿਚੋਂ ਗਿਆਨ ਸਿੰਘ ਜੋ ਲਿਖੇ ਨਿਤਾਰ ਆਹੇ
ਸਾਖੀ ਕੇਸਰਾ ਸਿੰਘ ਹਜ਼ੂਰੀਏ ਦੀ ਵਿਚੋਂ ਲਿਖ ਦਾ ਸ਼ੌਕ ਅਪਾਰ ਆਹੇ
ਤਵਾਰੀਖਾਂ ਵਿਚੋਂ ਕਠ ਕਰ ਲੈਂਦਾ ਰਹਿੰਦੇ ਸਿੰਘਾਂ ਦਾ ਨਾਮ ਯਾਦਗਾਰ ਆਹੇ
ਬੈਂਤਾਂ ਵਿਚ ਲਿਖੇ ਨਾਮ ਜਾਂਵਦੇ ਨਹੀਂ ਥੋੜੇ ਲਿਖੇ ਨੇ ਹੋ ਲਾਚਾਰ ਆਹੇ
ਹੁਣ ਸੁਣੋ ਪ੍ਰਸੰਗ ਦੀ ਗਲ ਅਗੇ ਫੌਜ ਨਾਲ ਜਿਉਂ ਹੋਏ ਹਥਯਾਰ ਆਹੇ
ਫੌਜ ਪਿੰਡਾਂ ਵਿਚ ਫਿਰੇ ਕਰਤਾਰ ਸਿਘਾ ਸਿੰਘ ਵਿਚ ਝਲਾਂ ਦੁਖਯਾਰ ਆਹੇ

### ਗਸ਼ਤੀ ਫੌਜ ਤੇ ਤਤ ਖਾਲਸੇ ਦੇ ਮੁਕਾਬਲੇ

ਜਥੇ ਬੰਨ੍ਹਕੇ ਖਾਲਸਾ ਫਿਰਨ ਲਗਾ ਪਕੀ ਆਸ ਇਕ ਦਿਲੋਂ ਕਰਤਾਰ ਫੜ ਲਈ
ਪਿੰਡਾਂ ਵਿਚ ਨ ਕਿਤੇ ਖਲੋਣ ਮਿਲਦਾ ਅਹੀ ਆ ਨਸੀਬਾਂ ਨੇ ਹਾਰ ਫੜ ਲਈ
ਮੁਸਲਮਾਨ ਪੰਜਾਬ ਦੇ ਹੋਏ ਮਾਰੂ ਹਥ ਸੂਬੇ ਨੇ ਜ਼ੁਲਮ ਤਲਵਾਰ ਫੜ ਲਈ
ਕਿਤੇ ਨਾਲ ਅਰਾਮ ਨ ਬਹਿਨ ਮਿਲਦਾ ਅਨਜਲ ਦੀ ਕਿਹੜੇ ਮੁਹਾਰ ਫੜ ਲਈ

ਜਿਵੇਂ ਜਿਵੇਂ ਜਥੇ ਬੰਨ੍ਹ ਪਏ ਫਿਰਦੇ ਗਸ਼ਤੀ ਫੌਜ ਨੇ ਭੀ ਓਹੋ ਵਾਰ ਫੜ ਲਈ
ਜ਼ਿਦ੍ਹ ਬੰਨ੍ਹ ਕੇ ਤੁਰਕ ਭੀ ਮਗਰ ਲਗੇ ਹਥ ਹਠ ਦੀ ਤੇਜ ਕਟਾਰ ਫੜ ਲਈ
ਹੇਠ ਦਾ ਦੇ ਸਿੰਘ ਭੀ ਆਉਣ ਨਾਹੀ ਰਹਿਣਾ ਬਚ ਕੇ ਦਿਲੋਂ ਵਚਾਰ ਫੜ ਲਈ
ਅਗੇ ਸਿੰਘ ਪਿਛੇ ਲਗੇ ਤੁਰਕ ਫਿਰਦੇ ਦੋਹਾਂ ਧਿਰਾਂ ਨੇ ਏਹ ਰਿਹਾਰ ਫੜ ਲਈ
ਰਹੇ ਖਾਲਸਾ ਫੌਜ ਤੋਂ ਦੂਰ ਹਟਿਆ ਦਗਾ ਖਾਇ ਨ ਮਤ ਹਸ਼ਜ਼ਾਰ ਫੜ ਲਈ
ਦਿਨੇ ਆਪਣਾ ਆਪ ਬਚਾਈ ਰਖਨ ਨੇੜੇ ਢੁਕਦੇ ਨ ਜਿਵੇਂ ਹਾਰ ਫੜ ਲਈ
ਰਾਤੀਂ ਮਾਰ ਛਾਪੇ ਲੁਟ ਪੁਟ ਜਾਂਦੇ ਇਹੋ ਸਿੰਘਾਂ ਨੇ ਨਿਤ ਦੀ ਕਾਰ ਫੜ ਲਈ
ਜਿਥੇ ਨਾਲ ਤਕਦੀਰ ਹੋ ਗਿਆ ਮੇਲਾ ਤੇਗ ਖਾਲਸੇ ਨੇ ਇਕੋ ਵਾਰ ਫੜ ਲਈ
ਓਥੇ ਲਾਹ ਸੁਟੇ ਘਾਨ ਜ਼ਾਲਮਾਂ ਦੇ ਕਰਨੀ ਜਮਾਂ ਦੇ ਵਾਂਗ ਰਾਂ ਮਾਰ ਫੜ ਲਈ
ਜਦੋਂ ਜਾਣਦੇ ਜ਼ੋਰ ਪੈ ਗਿਆ ਬਹੁਤਾਂ ਝਲਾਂ ਵਿਚ ਜਾ ਵੜੇ ਸਹਾਰ ਫੜ ਲਈ
ਅਠੇ ਪਹਿਰ ਕੁਪਤ ਇਹ ਬਣਿਆ ਦੋਹਾਂ ਧਿਰਾਂ ਨੇ ਜੰਗ ਦੀ ਤਾਰ ਫੜ ਲਈ
ਪਿਛਾ ਛਡਦੀ ਫੌਜ ਨ ਖਾਲਸੇ ਦਾ ਨੀਯਤ ਸਿੰਘਾਂ ਦਾ ਨਾਸ ਦਿਲ ਧਾਰ ਫੜ ਲਈ
ਦੁਖਾਂ ਵਿਚ ਪੈ ਪੰਥ ਭੀ ਸਤਿ ਗਿਆ ਲੁਟ ਮਾਰ ਕਰਨੀ ਆਖਰਕਾਰ ਫੜ ਲਈ
ਬਧਾ ਮਰਨ ਤੇ ਲੱਕ ਕਰਤਾਰ ਸਿੰਘਾ ਕਾਰ ਸਿੰਘਾਂ ਇਹੋ ਹੋ ਬੇਜ਼ਾਰ ਫੜ ਲਈ

ਪੰਥ ਨੂੰ ਮੁਸੀਬਤ

ਰਾਤ ਦਿਨ ਦਾ ਪੰਥ ਨੂੰ ਵਖਤ ਪਿਆ ਵਾਂਗ ਜਮਾਂ ਪਿਛੇ ਮੁਸਲਮਾਨ ਲਗੇ
ਬਹਿਣਾ ਮਿਲੇ ਨਾ ਸੁਖ ਦਾ ਘੜੀ ਕਿਧਰੇ ਵੈਰੀ ਲਗ ਕੇ ਮਗਰ ਸਤਾਨ ਲਗੇ
ਕਈ ਦਿਨ ਗੁਜ਼ਾਰਦੇ ਭੁਖਿਆਂ ਈਂ ਫਿਰਦੇ ਜੰਗਲੀਂ ਹੋਣ ਹੈਰਾਨ ਲਗੇ
ਪਿਛੋਂ ਫੌਜ ਨੂੰ ਰਸਦ ਹਮੇਸ਼ ਪਹੁੰਚੇ ਸਿੰਘ ਭੁਖਾਂ ਹਥੋਂ ਤੰਗ ਆਨ ਲਗੇ
ਸਾਗ ਪਤ ਡੇਲੇ ਬੇਰ ਜੰਗਲਾਂ ਥੀਂ ਖਾਇ ਖਾਇਕੇ ਕਰਨ ਗੁਜ਼ਰਾਨ ਲਗੇ
ਝਲਾਂ ਬੇਲੇ ਦਰਯਾਵਾਂ ਦਿਆਂ ਕੰਡਿਆਂ ਤੇ ਲੁਕ ਛੁਪਕੇ ਝਟ ਲੰਘਾਨ ਲਗੇ
ਨੇੜੇ ਪਿੰਡਾਂ ਦੇ ਮਿਲੇ ਨਾ ਢੋਈ ਕਿਧਰੇ ਲੋਕ ਵੈਰੀ ਹੋ ਸਿੰਘਾਂ ਨੂੰ ਖਾਨ ਲਗੇ
ਪਿਆ ਵਖਤ ਡਾਢਾ ਆਣ ਪੰਥ ਤਾਈਂ ਗਏ ਵੇਲੇ ਨੂੰ ਫਿਰ ਪਛਤਾਨ ਲਗੇ
ਕੋਠਾ ਛਨ ਨ ਰਿਹਾ ਨਸੀਬ ਅੰਦਰ ਰੁਖਾਂ ਹੇਠ ਬਹਿ ਦਿਨ ਬਤਾਨ ਲਗੇ
ਫਾਂਡਾ ਮੀਂਹ ਦਾ ਧੁਪ ਦਾ ਸਾੜ ਸਿਰ ਤੇ ਪਾਲਾ ਵਾਉ ਝਲ ਦੁਖ ਉਠਾਨ ਲਗੇ

ਕਿਲ੍ਹਾ ਕੋਟ ਨ ਆਸਰੇ ਰਹਿਣ ਜੀ ਦੇ ਜ਼ੋਰ ਇਕ ਦੇ ਵਕਤ ਟਪਾਨ ਲਗੇ
ਨ ਪਹਾੜ ਹੈ ਜਿਸ ਤੇ ਬਹਿਣ ਆਕੀ ਬਿਨਾਂ ਆਸਰੇ ਜਾਨ ਗਵਾਨ ਲਗੇ
ਨ ਕੋਈ ਮਦਦੀ ਜੋ ਪਿਛੋਂ ਰਸਦ ਭੇਜੇ ਫਾਕੇ ਕਟਕੇ ਹਠ ਨਭਾਨ ਲਗੇ
ਪਾਟੇ ਕਪੜੇ ਵਗਦੀਆਂ ਕਈ ਲੀਰਾਂ ਨੰਗੇ ਕਈ ਗਲੀਂ ਬਾਹਵਾਂ ਲਾਨ ਲਗੇ
ਕਰਨ ਫੌਜ ਦੀ ਤੁਰਕ ਇਮਦਾਦ ਸਾਰੇ ਰਲ ਪਿੰਡਾਂ ਦੇ ਜ਼ੋਰ ਵਧਾਨ ਲਗੇ
ਹਿੰਦੂ ਉਲਟ ਵੈਰੀ ਹੋਏ ਖਾਲਸੇ ਦੇ ਜਿਨਾਂ ਲਗਦਾ ਲਾਨ ਉਹ ਤਾਨ ਲਗੇ
ਕਰਨ ਪਿੰਡਾਂ ਦੇ ਸਿੰਘ ਜੇ ਕੋਈ *ਹੀਲਾ ਹਿੰਦੂ ਦੇ ਕੇ ਡਰ ਡਰਾਨ ਲਗੇ
ਝਟ ਜਾਕੇ ਦਸਦੇ ਹਾਕਮਾਂ ਨੂੰ ਪਾਪੀ ਭਲੇ ਦਾ ਬੁਰਾ ਕਰਾਨ ਲਗੇ
ਕਿਸੇ ਤਰ੍ਹਾਂ ਦੀ ਸਿੰਘ ਨੂੰ ਮਦਦ ਕੋਈ ਕਿਰਤੀ ਸਿੰਘ ਜੇ ਕਰਨ ਕਾਰਨ ਲਗੇ
ਜ਼ਾਹਿਰ ਹੁੰਦਿਆਂ ਤੁਰਕ ਦੇ ਦੇਣ ਫਾਹੇ ਫਾਹ ਪੰਥ ਦੇ ਰੋਕ ਰਖਾਨ ਲਗੇ
ਜਦੋਂ ਪੰਥ ਨੂੰ ਬਣੀ ਲਾਚਾਰ ਏਡੀ ਜਿੰਦਾਂ ਤਲੀ ਤੇ ਰਖ ਟਕਾਨ ਲਗੇ
ਲਿਆ ਸੋਚ ਨਹੀਂ ਛਡਦੇ ਤੁਰਕ ਪਿਛਾ ਸਾਹਵੇਂ ਹੋਕੇ ਜੰਗ ਮਚਾਨ ਲਗੇ
ਔਖਾ ਡਰਦਿਆਂ ਲੰਘਣਾ ਝਟ ਹੋਯਾ ਨਸ਼ਰ ਹੋਕੇ ਤੇ ਭੜਥੂ ਪਾਨ ਲਗੇ
ਪਿੰਡ ਜ਼ਾਲਮਾਂ ਦੇ ਲੁਟ ਖਾਣ ਲਗੇ ਹਥ ਬਣਾਕੇ ਸਿੰਘ ਦਖਾਨ ਲਗੇ
ਕਈ ਵਾਰ ਮੁਕਾਬਲਾ ਫੇਰ ਹੋਯਾ ਸਿੰਘ ਸਤੇ ਹੋਏ ਲਾਹਨ ਘਾਨ ਲਗੇ
ਮਾਰ ਫੌਜ ਦਾ ਕਈ ਥਾਂ ਨਾਸ ਕੀਤਾ ਖਾਨ ਖਾਕ ਦੇ ਵਿਚ ਰੁਲਾਨ ਲਗੇ
ਏਸ ਤਰ੍ਹਾਂ ਵਿਖਾਏ ਜਾਂ ਹਥ ਸਿੰਘਾਂ ਤੁਰਕ ਪਿਛਾਂ ਨੂੰ ਪੈਰ ਖਸਕਾਨ ਲਗੇ
ਹਾਰ ਵਿਚ ਲਾਹੌਰ ਦੇ ਆਣ ਬੈਠ ਸਿੰਘ ਦੇਸ ਵਿਚ ਧੂੜ ਧੁਮਾਨ ਲਗੇ
ਬਲਿਹਾਰ ਮੈਂ ਸਿੰਘਾਂ ਦੇ ਹਠ ਉਤੇ ਘੋੜੇ ਫੇਰ ਨਿਸ਼ੰਗ ਕੁਦਾਨ ਲਗੇ
ਹੱਲਾ ਘਤ ਦਿਤਾ ਕਰਤਾਰ ਸਿੰਘਾ ਮਾਰ ਜ਼ਾਲਮਾਂ ਕਰਨ ਵੈਰਾਨ ਲਗੇ

ਦੇਸ ਵਿਚ ਰੌਲਾ ਪੈ ਜਾਣਾ

ਜਦੋਂ ਆਉਂਦੀਆਂ ਸ਼ਾਹੀਆਂ ਗਰਕਨੇ ਤੇ ਚੁਕ ਬਾਦਸ਼ਾਹ ਲੈਨ ਹਨੇਰ ਭਾਈ
ਉਤੇ ਰਯਤਾਂ ਦੇ ਜ਼ੁਲਮ ਕਰਨ ਲਗਦੇ ਜੋ ਗਰੀਬ ਗਲ ਦੇ ਸ਼ਮਸ਼ੇਰ ਭਾਈ

*ਪਿੰਡਾਂ ਦਿਆਂ ਕਿਰਤੀ ਸਿੰਘਾਂ ਨੇ ਜਦੋਂ ਕਿਤੇ ਜੰਗੀ ਸਿੰਘਾ ਦੀ ਮਦਦ ਦਾ ਹੀਲਾ ਕਰਨਾ ਚੋਰੀ ਛਪੀ ਰਸਦ ਪੁਚਾਣੀ ਤਾਂ ਹਿੰਦੂਆਂ ਨੇ ਅਹਿਸਾਨਾਂ ਨੂੰ ਭੁਲਕੇ ਮੁਸਲਮਾਨ ਹਾਕਮਾਂ ਨੂੰ ਦਸਣਾ ਤੇ ਫੜਾ ਦੇਣਾ, ਏਸੇ ਦਾ ਨਾਮ ਕ੍ਰਿਤਘਨਤਾ ਹੈ।

ਦੁਖੀ ਹੋ ਕੇ ਕਰਨ ਪੁਕਾਰ ਤਦੋਂ ਅਗੇ ਰਬ ਦੇ ਲੋਕ ਬਹੁ ਬੇਰ ਭਾਈ
ਵਾਲੀ ਦੋ ਜਹਾਨ ਫਰਯਾਦ ਸੁਣਕੇ ਕਰੇ ਗਰਕ ਸ਼ਾਹੀਆਂ ਇਕੋ ਵੇਰ ਭਾਈ
ਨਾਸ ਹੋਣ ਤੇ ਆਇਆ ਚੁਗਤਿਆਂ ਦਾ ਦਿਤੀ ਰਬ ਸਚੇ ਕਲ੍ਹਾ ਛੇੜ ਭਾਈ
ਜਾਵੇ ਸਾਂਭਿਆ ਤੁਰਕ ਤੋਂ ਖਾਲਸਾ ਨ ਸੂਬੇ ਲਾ ਥਕੇ ਜ਼ੋਰ ਢੇਰ ਭਾਈ
ਜਿਵੇਂ ਪੈਣ ਓਹ ਮਗਰ ਮੁਕਾਵਨੇ ਦੇ ਸਿੰਘ ਵਧਦੇ ਜਾਣ ਵਧੇਰ ਭਾਈ
ਵੇਖ ਵੇਖ ਸਿੰਘਾਂ ਵਲੋਂ ਲੋਕ ਸਾਰੇ ਦਿਨੋਂ ਦਿਨ ਹੋ ਗਏ ਦਲੇਰ ਭਾਈ
ਕਲਾ ਵਰਤ ਗਈ ਕੋਈ ਰਬ ਵਲੋਂ ਦਿਤਾ ਰੰਗ ਜ਼ਮਾਨੇ ਨੇ ਫੇਰ ਭਾਈ
ਜਿਹੜੇ ਗਿਦੜਾਂ ਦੇ ਵਾਂਗ ਡਰੂ ਸੀਗੇ ਸ਼ੇਰਾਂ ਵਾਂਗ ਹੋ ਗਏ ਓਹ ਸ਼ੇਰ ਭਾਈ
ਵਧ ਗਿਆ ਚੋਰੀ ਡਾਕਾ ਦੇਸ ਅੰਦਰ ਲੋਕਾਂ ਖੌਫ ਲਾਹਿਆ ਬਿਨਾਂ ਦੇਰ ਭਾਈ
ਲੁਟ ਮਾਰ ਤੇ ਹੋਣ ਫਸਾਦ ਲਗੇ ਸ਼ਾਹੀ ਵਿਚ ਪਈ ਘੁੰਮਣ ਘੇਰ ਭਾਈ
ਲੋਕ ਡਾਂਗਰੀ, ਵਾਗੀ ਧੜਵੈਲ ਹੋਏ ਜਾਂਦੇ ਰਾਹੀਆਂ ਨੂੰ ਲੁਟਦੇ ਘੇਰ ਭਾਈ
ਸੂਬੇ ਪਾਸ ਫਰਯਾਦ ਫਰਜਾਦ ਹੋਵੇ ਸਿੰਘ ਲੁਟਦੇ ਸੰਝ ਸਵੇਰ ਭਾਈ
ਭਾਵੇਂ ਕੋਈ ਕਿਸੇ ਤਾਈਂ ਲੁਟ ਲਵੇ ਮਥੇ ਖਾਲਸੇ ਦੇ ਲਗੇ ਹੇਰ ਭਾਈ
ਸਿੰਘ ਦਿਨੋਂ ਦਿਨ ਬਾਜ ਕਰਤਾਰ ਸਿੰਘਾ ਤੁਰਕ ਹੋਂਵਦੇ ਜਾਣ ਬਟੇਰ ਭਾਈ

ਮੁਸਲਮਾਨਾਂ ਦੇ ਜ਼ੁਲਮ ਤੋਂ ਡਰ ਡਰ ਕੇ ਲੋਕਾਂ ਨੇ ਸਿੰਘਾਂ ਦੇ ਨਾਲ ਰਲਨਾ

ਲੋਕ ਸਿੰਘਾਂ ਨੂੰ ਦੇਖ ਦਲੇਰ ਹੋ ਗਏ ਡਰ ਖੌਫ ਦਿਲਾਂ ਉਤੋਂ ਲਾਹੁੰਦੇ ਜੀ
ਰਾਠ ਧਾੜਵੀ ਚੋਰ ਡਕੈਤ ਬਹੁਤੇ ਦੇਸ ਵਿਚ ਵਧੇ ਰੌਲਾ ਪਾਉਂਦੇ ਜੀ
ਤੁਰਕ ਸਿੰਘਾਂ ਨੂੰ ਰਹੇ ਸਮੇਟਦੇ ਹੀ ਸਗੋਂ ਹੋਰ ਫਸਾਦ ਵਧ ਜਾਉਂਦੇ ਜੀ
ਬਲੀ ਚੁਲੇ ਦੀ ਅਗ ਬੁਝਾ ਲਈ ਦੀ ਲਗੀ ਝਲਾਂ ਨੂੰ ਕੌਣ ਦੁਝਾਉਂਦੇ ਜੀ
ਸੂਬਾ ਰੋਵੰਦਾ ਸੀ ਅਗੇ ਸਿੰਘਾਂ ਹਥੋਂ ਰਾਤੀ ਸੁਤਿਆਂ ਭੀ ਖਾਬ ਆਉਂਦੇ ਜੀ
ਅਗੇ ਤੰਦ ਨੂੰ ਪਏ ਤੁਰਕ ਪਿਟਦੇ ਸੀ ਉਲਝ ਤਾਣੀਆਂ ਗਈਆਂ ਪਛਤਾਉਂਦੇ ਜੀ
ਆਉਣ ਲਗੀਆਂ ਨਿਤ ਸ਼ਕਾਇਤਾਂ ਕਈ ਲੋਕ ਵਿਚ ਲਾਹੌਰ ਕੁਰਲਾਉਂਦੇ ਜੀ
ਬੰਦੋਬਸਤ ਲਈ ਸੂਬੇ ਨੇ ਹੁਕਮ ਦਿਤਾ ਫੜੋ ਮਾਰੋ ਜੋ ਸ਼ੋਰ ਉਠਾਉਂਦੇ ਜੀ
ਅਗੋਂ ਫੜਨ ਗਿਆ ਹਥ ਆਂਵਦੇ ਨਾ ਰਲ ਤੁਰਕ ਬੜੇ ਜ਼ੋਰ ਲਾਉਂਦੇ ਜੀ
ਜਿਹੜਾ ਕਾਰੇ ਕਜ਼ਾ ਆ ਜਾਏ ਕਾਬੂ ਉਹਨੂੰ ਸੂਲੀ ਤੇ ਝਟ ਚੜ੍ਹਾਉਂਦੇ ਜੀ

ਡਰ ਹਾਕਮਾਂ ਦੇ ਜ਼ੁਲਮ ਸਖਤੀਆਂ ਤੋਂ ਲੋਕ ਆਸਰਾ ਪੰਥ ਤਕਾਉਂਦੇ ਜੀ
ਜਿਨ੍ਹੂ ਜ਼ਰਾ ਭੀ ਕਿਤੋਂ ਤਕਲੀਫ ਮਿਲਦੀਸਿੰਘਾਂ ਵਿਚ ਜਾ ਜਿੰਦ ਛੁਪਾਉਂਦੇ ਜੀ
ਜਿਹੜਾ ਸ਼ਰਨ ਆਵੇ ਖੰਡੇ ਪਾਹੁਲ ਦੇਕੇ ਸਿੰਘਆਪਣੇ ਨਾਲਰਲਾਉਂਦੇ ਜੀ
ਏਸੇ ਤਰ੍ਹਾਂ ਆ ਸੈਂਕੜੇ ਮਿਲਨ ਲਗੇ ਪੰਥ ਆਸਰੇ ਧਰਮ ਬਚਾਉਂਦੇ ਜੀ
ਸਿੰਘ ਗਿਆਂ ਨੂੰ ਵਡਾ ਪਿਆਰ ਕਰਦੇ ਨਾਲ ਸਿੰਘ ਮਜਾ ਮਲਾਉਂਦੇ ਜੀ
ਓਹੋ ਖਾਲਸਾ ਪੰਥ ਵਿਚ ਰਲਕੇ ਫੇਰ ਜ਼ਾਲਮਾਂ ਦੇ ਤਾਈਂ ਘਾਉਂਦੇ ਜੀ
ਸੂਬਾ ਜਿਉਂ ੨ ਲੋਕਾਂ ਤੇ ਜ਼ੁਲਮ ਕਰਦਾ ਲੋਕ ਤਿਉਂ ੨ ਗਦਰ ਮਚਾਉਂਦੇ ਜੀ
ਦਿਨੋ ਦਿਨ ਸਗੋਂ ਪੰਥ ਵਿਚ ਵਾਧੇ ਸਿੰਘ ਅਗੇ ਕਦਰ ਵਧਾਉਂਦੇ ਜੀ
ਸਿੰਘ ਵਧਦੇ ਏਕਮੇ ਚੰਦ ਜਿਵੇਂ ਤੁਰਕ ਪਿਛਾਂ ਨੂੰ ਕਦਮ ਹਟਾਉਂਦੇ ਜੀ
ਫਿਰਨ ਦੇਸ਼ ਅੰਦਰ ਕਰਨ ਨਿਤ ਦੌਰੇ ਇਕ ਥਾਂ ਨ ਪੈਰ ਜਮਾਉਂਦੇ ਜੀ
ਪਿੰਡ ਜ਼ਾਲਮਾਂ ਦੇ ਨਿਤ ਲੁਟ ਖਾਂਦੇ ਨ ਗਰੀਬ ਨੂੰ ਮੂਲ ਸਤਾਉਂਦੇ ਜੀ
ਦਾਰੂ, ਸਿਕਾ, ਘੋੜਾ ਹਥਯਾਰ, ਭਾਈ ਇਹ ਖੋਹ ਜ਼ਰੂਰ ਲਿਆਉਂਦੇ ਜੀ
ਪਬਾਂ ਤੀਕ ਨਵਾਬ ਲਾ ਜ਼ੋਰ ਰਿਹਾ ਕਾਬੂ ਓਸਦੇ ਸਿੰਘ ਨ ਆਉਂਦੇ ਜੀ
ਏਸੇ ਤਰ੍ਹਾਂ ਗਿਆ ਵਧ ਵੈਰ ਬਹੁਤਾ ਤੁਰਕ ਜਾਣ ਫਸਾਦ ਪਵਾਉਂਦੇ ਜੀ
ਸਿੰਘ ਚਾਹੁੰਦੇ ਮਾਰ ਮਲੇਛ ਲਈਏ ਓਹ ਭੀ ਸਿੰਘਾਂ ਨੂੰ ਮੂਲ ਨ ਚਾਉਂਦੇ ਜੀ
ਵਸ ਕਿਸੇ ਦੇ ਨਹੀਂ ਕਰਤਾਰ ਸਿੰਘਾ ਕਰੇ ਕੰਮ ਕਰਤਾਰ ਮਨ ਭਾਉਂਦੇ ਜੀ

### ਭਾਈ ਤਾਰਾ ਸਿੰਘ ਦੀ ਸ਼ਹੀਦੀ

ਪੰਥ ਸੰਗ ਜਿਉਂ ਖਾਨ ਦਾ ਵੈਰ ਵਧਿਆ ਓਹ ਲਿਖ ਸੁਣਾਇਆ ਸਾਰਿਆਂ ਨੂੰ
ਤਾਰਾਸਿੰਘ ਦੀ ਸੁਣੋ ਹੁਣ ਗਲਅਗੇ ਜ਼ਾਹਿਰ ਕਰਾਂ ਮੈਂ ਸਿੰਘ ਦੇ ਕਾਰਿਆਂ ਨੂੰ
ਵਿਚ ਮਾਝੇ ਦੇ ਡਲਵਾਂ ਗਾਂਮ ਚੰਗਾ ਯਾਦ ਹੋਵੇਗਾ ਕਈਆਂ ਪਿਆਰਿਆਂ ਨੂੰ
ਤਾਰਾ ਸਿੰਘ ਵਸੇ ਓਥੇ ਸਿੰਘ ਨਾਮੀਂ ਜਪੀ, ਤਪੀ ਰਖੇ ਹਠਾਂ ਭਾਰਿਆਂ ਨੂੰ
ਬਲੀ ਸੂਰਮਾ ਅਤੇ ਭਜਨੀਕ ਵਡਾ ਜਤੀ,ਸਤੀ ਪੂਰਾ ਮਾਲਮ ਬਾਹਰਿਆਂ ਨੂੰ
ਸਿਰੋਂ ਪਰੇ ਡੇਰਾ ਲਾਇਆ ਸੂਰਮੇ ਨੇ ਕੂੜ ਜਾਣਿਆਂ ਜਗਤ ਪਸਾਰਿਆਂ ਨੂੰ
ਸੰਗਾ ਮੌਤ ਦੀ ਮੂਲ ਨਾ ਦਿਲ ਰਖੀ ਰਖੇ ਜੰਗ ਤੇ ਨਿਤ ਤਿਆਰਿਆਂ ਨੂੰ
ਬਾਣੀ ਨਾਲ ਪਰੇਮ ਤੇ ਨੇਮ ਪੂਰਾ ਦੁਸ਼ਟ ਮਾਰਦਾ ਮਾਰ ਲਲਕਾਰਿਆਂ ਨੂੰ

ਦੈਯਾਵਾਨ, ਦਾਤਾ, ਬੋਲ, ਤੋਲ ਸਚਾ ਪਾਲੇ ਮੁਖਦੇ ਮੁਖਨ ਉਚਾਰਿਆਂ ਨੂੰ
ਕਰੇ ਪਰਉਪਕਾਰ ਕਰਤਾਰ ਸਿੰਘਾ ਦੇਂਦਾ ਮਦਦਾਂ ਨਿਤ ਨਕਾਰਿਆਂ ਨੂੰ

ਸਿੰਘ ਦੀ ਕਾਰ

ਜਦੋਂ ਬੰਦਾ ਪੰਜਾਬ ਦੇ ਵਿਚ ਸੀਗਾ ਜੰਗ ਕਰਕੇ ਧੂੜ ਧੁਮਾਂਵਦਾ ਸੀ
ਤਾਰਾ ਸਿੰਘ ਤਦੋਂ ਵਿਚ ਦਲਾਂ ਦੇ ਸੀ ਮਾਰ ਵੈਰੀਆਂ ਦੇ ਘਾਣ ਲਾਂਹਵਦਾ ਸੀ
ਹਾਥੀ ਮਸਤ ਵਾਂਗੂ ਵਿਚ ਜੰਗ ਦੇ ਜੀ ਅਗੇ ਵਧਕੇ ਹਥ ਦਖਾਂਵਦਾ ਸੀ
ਲੜਨ ਮਰਨ ਤੇ ਦੰਗੇ ਫਸਾਦ ਵਲੋਂ ਜ਼ਰਾ ਖੌਫ ਨਾਹੀ ਸਿੰਘ ਖਾਂਵਦਾ ਸੀ
ਪਿਛੋਂ ਮਿਲੀ ਜਾਗੀਰ ਜਦ ਖਾਲਸੇ ਨੂੰ ਜਦੋਂ ਸ਼ਾਹ ਕੀਤਾ ਮੇਲ ਚਾਂਹਵਦਾ ਸੀ
ਤਦੋਂ ਏਸ ਨੂੰ ਭੀ ਮਿਲ ਗਈ ਹੈਸੀ ਦਮ ਮੌਜ ਦੇ ਨਾਲ ਲੰਘਾਂਵਦਾ ਸੀ
ਓਹਦੇ ਵਿਚ ਬਣਾਕੇ ਇਕ ਬੁੰਗਾ ਨਾਮ ਜਪਦਾ ਮੌਜ ਉਡਾਂਵਦਾ ਸੀ
ਹਰ ਵਕਤ ਪ੍ਰਸਾਦਿ ਤਯਾਰ ਰਖੇ ਆਏ ਗਏ ਦੇ ਤਾਈਂ ਖੁਲਾਂਵਦਾ ਸੀ
ਠਗ ਧਾੜਵੀ ਚੋਰ ਡਕੈਂਤ ਜਿਨੇ ਦਾਬਾ ਸਭ ਦੇ ਸਿਰ ਰਖਾਂਵਦਾ ਸੀ
ਮਾਰਾਂ ਮਾਰ ਲਿਆਂਵਦੇ ਪਾਸ ਓਹਦੇ ਸਿੰਘ ਹੋ ਬੇਖਬਰ ਪਚਾਂਵਦਾ ਸੀ
ਏਸੇ ਤਰਾਂ ਦਾ ਜਿਤਨਾ ਮਾਲ ਆਵੇ ਲੰਗਰ ਓਸਦੇ ਨਾਲ ਚਲਾਂਵਦਾ ਸੀ
ਲੁਟ ਸ਼ਾਹੂਕਾਰਾਂ ਜ਼ੋਰ ਵਾਲਿਆਂ ਨੂੰ ਨਿਤ ਆਜਜ਼ਾਂ ਤਾਈਂ ਖੁਲਾਂਵਦਾ ਸੀ
ਜਿਨੂੰ ਕਿਤੇ ਨ ਰਹਿਣ ਨੂੰ ਮਿਲੇ ਢੋਈ ਓਹਨੂੰ ਆਪਣੇ ਪਾਸ ਟਕਾਂਵਦਾ ਸੀ
ਭਜ ਨਸ ਜਾਵੇ ਜਿਹੜਾ ਹਾਕਮਾਂ ਤੋਂ ਤਾਰਾ ਸਿੰਘ ਦੇ ਕੋਲ ਓਹ ਜਾਂਵਦਾ ਸੀ
ਸਿੰਘ ਰਹੇ ਆਕੀ ਵਿਚ ਜੰਗਲਾਂ ਦੇ ਨਜ਼ਰ ਤਲੇ ਨ ਕਿਸੇ ਨੂੰ ਲਿਆਂਵਦਾਂ ਸੀ
ਦਾਰੂ ਸਿਕਾ ਬਾਰੂਦ ਸਾਮਾਨ ਜੰਗੀ ਨਾਲ ਸ਼ੌਕ ਦੇ ਜਮ੍ਹਾਂ ਕਰਾਂਵਦਾ ਸੀ
ਰਾਈ ਜਿਨਾਂ ਨ ਸੂਬੇ ਦਾ ਖੌਫ ਰਖੇ ਫਿਟੇ ਸ਼ੇਰ ਦੇ ਵਾਂਗੂ ਡਕਰਾਂਵਦਾ ਸੀ
ਬੈਠਾ ਵਿਚ ਉਜਾੜ ਕਰਤਾਰ ਸਿੰਘਾ ਰੰਗ ਰਲੀਆਂ ਸਿੰਘ ਮਨਾਂਵਦਾ ਸੀ

ਚੌਧਰੀ ਸਾਹਿਬ ਰਾਇ 'ਨੁਸ਼ਹਿਰੇ ਵਾਲੇ' ਦੀਆਂ ਘੋੜੀਆਂ ਸਿੰਘਾਂ ਨੇ ਕਢ ਖੜਨੀਆਂ

ਵਸੇ ਵਿਚ ਨੁਸ਼ਹਿਰੇ ਦੇ ਸਾਹਬ ਰਾਇ ਬਦਤੁਖਮ ਉਹ ਅਸਲ ਚੰਡਾਲ ਭਾਈ
ਨਾਲ ਸਿੰਘਾਂ ਦੇ ਦੁਸ਼ਮਨੀ ਰਖਦਾ ਸੀ ਕੀਤਾ ਆਪਣਾ ਚਾਹੇ ਜਵਾਲ ਭਾਈ
ਓਹਦੇ ਪਿੰਡ ਦੇ ਵਿਚ ਦੋ ਸਿੰਘ ਰਹਿੰਦੇ ਭਲੇ ਲੋਕ ਤੇ ਨੇਕ ਅਮਾਲ ਭਾਈ

ਵਾਹੀ ਕਰਕੇ ਬੀਜ ਦੇ ਖੇਤੀਆਂ ਨੂੰ ਖਾਂਦੇ ਕਰਕੇ ਹਕ ਹਲਾਲ ਭਾਈ
ਪੈਂਚ ਘੋੜੀਆਂ ਟੂਲ੍ਹੀਆਂ ਛਡ ਛਡੇ ਕਰੇ ਤਰਸ ਨ ਰਤਾ ਰਵਾਲ ਭਾਈ
ਖੇਤ ਸਿੰਘਾਂ ਦੇ ਉਨ੍ਹਾਂ ਉਜਾੜ ਛਡੇ ਬਣੀ ਆਣਕੇ ਗਲ ਮੁਹਾਲ ਭਾਈ
ਸਿੰਘਾਂ ਆਖਿਆ ਜਾਕੇ ਪੈਂਚ ਤਾਈਂ ਬੰਨ੍ਹ ਘੋੜੀਆਂ ਰਖ ਸੰਭਾਲ ਭਾਈ
ਚਰ ਜਾਂਦੀਆਂ ਸਾਡੀਆਂ ਖੇਤੀਆਂ ਨੇ ਅਸਾਂ ਕੀਤੀਆਂ ਨੇ ਜਫਰ ਜਾਲ ਭਾਈ
ਭਲਾ ਪੈਂਚ ਫਿਟਾ ਕਦੋਂ ਮੰਨਦਾ ਸੀ ਅਗੋਂ ਬੋਲਿਆ ਦੇ ਕੇ ਗਾਲ ਭਾਈ
ਤੁਸੀਂ ਆਖਦੇ ਘੋੜੀਆਂ ਬੰਨ੍ਹ ਲਵੋ ਤੁਹਾਡੇ ਬੰਨ੍ਹਣੇ ਦਾ ਮੈਨੂੰ ਖਿਆਲ ਭਾਈ
ਇਹ ਘੋੜੀਆਂ ਐਵੇਂ ਨ ਬਝਦੀਆਂ ਨੇ ਸਾਰਾ ਫਿਰੇ ਮੇਰਾ ਖੁਲ੍ਹਾ ਮਾਲ ਭਾਈ
ਰਸੇ ਵਟਣੇ ਇਨ੍ਹਾਂ ਦੇ ਬੰਨ੍ਹਣੇ ਨੂੰ ਕਟ ਤੁਸਾਂ ਦੇ ਸਿਰਾਂ ਦੇ ਵਾਲ ਭਾਈ
ਲਗੀ ਸਿੰਘਾਂ ਨੂੰ ਸੁਣਦਿਆਂ ਅੱਗ ਜੁਸੇ ਤਨ ਮਨ ਗਈ ਸਾਰਾ ਜਾਲ ਭਾਈ
ਓਸੇ ਵਕਤ ਗਏ ਗੁਸੇ ਗਾਂਮ ਅੰਦਰ ਕਰ ਜਲਦੀ ਕਦਮ ਉਠਾਲ ਭਾਈ
ਅਮਰ ਸਿੰਘ ਬਘੇਲ ਸਿੰਘ ਢਿਲੋਂ ਆਹੇ ਵਡ ਧਾੜਵੀ ਜ਼ੋਰ ਵਸ਼ਾਲ ਭਾਈ
ਪੁਜੇ ਉਨ੍ਹਾਂ ਦੇ ਪਾਸ ਓਹ ਸਿੰਘ ਦੋਵੇਂ ਸਾਰਾ ਦਸਿਆ ਫੋਲ ਹਵਾਲ ਭਾਈ
ਓਹ ਘੋੜੀਆਂ ਸਾਰੀਆਂ ਕਢ ਲੈ ਗਏ ਪੁਜੇ ਮਾਲਵੇ ਵਿਚ ਉਤਾਲ ਭਾਈ
ਲਖਮੀਰ ਘਰਿਆਲੀਆ ਸਿੰਘ ਸੰਧੂ ਗਿਆ ਲੈ ਕੇ ਘੋੜੀਆਂ ਨਾਲ ਭਾਈ
ਆਲਾ ਸਿੰਘ ਸਰਦਾਰ ਦੇ ਪਾਸ ਜਾ ਕੇ ਲੈਕੇ ਕੀਮਤਾਂ ਦਿਤੀਆਂ ਢਾਲ ਭਾਈ
ਜਿੰਨੇ ਲਏ ਰੁਪਏ ਕਰਤਾਰ ਸਿੰਘਾ ਦਿਤੇ ਤਾਰਾ ਸਿੰਘ ਦੀ ਝੋਲੀ ਡਾਲ ਭਾਈ

ਪੈਂਚ ਪਾਸੋਂ ਡਰਕੇ ਦੋਹਾਂ ਸਿੰਘਾਂ ਨੇ ਤਾਰਾ ਸਿੰਘ ਪਾਸ ਭਜ ਜਾਣਾ

ਗਈਆਂ ਘੋੜੀਆਂ ਪੈਂਚ ਨੂੰ ਲਭੀਆਂ ਨਾ ਕਿੜ ਆਪਣੀ ਓਸ ਪਛਾਨ ਲਈ
ਸਿੰਘਾਂ ਕਢੀਆਂ ਘੋੜੀਆਂ ਮੇਰੀਆਂ ਨੇ ਮਨ ਧਰ ਬੈਠਾ ਓਹ ਫਸਾਨ ਲਈ
ਆ ਗਿਆ ਲੈ ਆਦਮੀ ਹਾਕਮਾਂ ਦੇ ਝਟ ਸਿੰਘਾਂ ਦੇ ਤਾਈਂ ਪਕੜਾਨ ਲਈ
ਦਾਉ ਲਭ ਗਿਆ ਚੰਗਾ ਚੌਧਰੀ ਨੂੰ ਸਿੰਘ ਚੋਰ ਬਨਵਾ ਮਰਵਾਨ ਲਈ
ਏਸ ਗਲ ਦੀ ਸਾਰ ਜਾਂ ਪਾਈ ਓਹਨਾਂ ਆਇਆ ਪੈਂਚ ਸਾਨੂੰ ਬਨਵਾਨ ਲਈ
ਤਾਰਾ ਸਿੰਘ ਦੇ ਪਾਸ ਕਰਤਾਰ ਸਿੰਘਾ ਭਜ ਗਏ ਓਹ ਜਾਨ ਬਚਾਨ ਲਈ

ਚੌਧਰੀ ਸਾਹਿਬ ਰਾਇ ਨੇ ਤਾਰਾ ਸਿੰਘ ਦੇ ਡੇਰੇ ਜਾਣ ਵਾਸਤੇ ਉਨ੍ਹਾਂ ਸਿੰਘਾਂ ਦੇ ਫਸਾਨ ਦੇ

ਗਿਆ ਚੌਧਰੀ ਮਗਰ ਸਿਪਾਹੀ ਲੈ ਕੇ ਦੇਖੋ ਸੁਤੀਆਂ ਕਲਾ ਉਠਾਨ ਲਗਾ
ਤਾਰਾ ਸਿੰਘ ਨੂੰ ਸਦਕੇ ਸਾਮ੍ਹਣੇ ਜੀ ਨਾਲ ਆਕੜਾਂ ਸੁਖਨ ਸੁਨਾਨ ਲਗਾ
ਮੇਰੇ ਚੋਰ ਵੜੇ ਤੇਰੇ ਆਣ ਡੇਰੇ ਦਸ ਕਿਥੇ ਨੀ ਨਕ ਚੜ੍ਹਾਨ ਲਗਾ
ਓਹ ਦੇਹ ਫੜਵਾਇ ਸ਼ਤਾਬ ਮੈਨੂੰ ਦੇ ਧਮਕੀਆਂ ਜ਼ੋਰ ਜਤਾਨ ਲਗਾ
ਸਿੰਘ ਆਖਦਾ ਚੌਧਰੀ ਹੋਸ਼ ਕਰ ਤੂ ਕਾਹਨੂੰ ਨਰਕ ਦੇ ਵਿਚ ਹੈਂ ਜਾਨ ਲਗਾ
ਪਰਸਵਾਰਥੀ ਸਿੰਘ ਗੁਰ ਲਾਲ ਦੋਵੇਂ ਚੋਰ ਜਿਨ੍ਹਾਂ ਨੂੰ ਤੂੰ ਬਨਾਨ ਲਗਾ
ਜਾਹ ਚਲਾ ਜਾਹ ਆਪਣੀ ਪਤ ਲੈ ਕੇ ਸਾਨੂੰ ਜ਼ੋਰ ਕੀਹ ਆਨ ਵਖਾਨ ਲਗਾ
ਤੈਨੂੰ ਕਿਸ ਤਰ੍ਹਾਂ ਭੁਲਾ ਫੜਾ ਦੇਵਾਂ ਜਿਹੜਾ ਖਾਲਸੇ ਦੀ ਸ਼ਰਨ ਆਨ ਲਗਾ
ਦਗਾ ਮਿਤਰਾਂ ਦੇ ਨਾਲ ਕਰਾਂ ਕੀਕੂੰ ਭਲਾ ਮਤ ਤੂੰ ਕੀਹ ਸਖਾਨ ਲਗਾ
ਇਹ ਸਿੰਘ ਨ ਆਂਵਦੇ ਹਥ ਤੇਰੇ ਤਾਰਾ ਸਿੰਘ ਇਹ ਸਚ ਬਤਾਨ ਲਗਾ
ਭੜਕ ਉਠਿਆ ਚੌਧਰੀ ਨਾਲ ਗੁਸੇ ਭੂਤੇ ਮਹੇਂ ਵਾਂਗੂ ਖੇਹੂ ਪਾਨ ਲਗਾ
ਪਸੂ ਟਪਦਾ ਕਿਲ੍ਹੇ ਦੇ ਜ਼ੋਰ ਉਤੇ ਪੈਂਚ ਜ਼ੋਰ ਸਰਕਾਰ ਜਤਾਨ ਲਗਾ
ਆਖੇ ਮੌਤ ਆਈ ਤੇਰੀ ਤਾਰਾ ਸਿੰਘਾ ਸਾਡੇ ਨਾਲ ਤੂੰ ਵੈਰ ਵਧਾਨ ਲਗਾ
ਤੈਨੂੰ ਖੌਫ ਸਰਕਾਰ ਦਾ ਮੂਲ ਨਾਹੀਂ ਚੋਰ ਧਾੜਵੀ ਪਾਸ ਰਖਾਨ ਲਗਾ
ਬੰਦੋਬਸਤ ਲਾਹੌਰ ਜਾ ਕਰਾਂ ਤੇਰਾ ਆਕੀ ਹੋ ਤੂੰ ਗਦਰ ਮਚਾਨ ਲਗਾ
ਸਿੰਘ ਆਖਦਾ ਛਿਤਰੋਂ ਮਾਰਦੇ ਹਾਂ ਤੂੰ ਲਾਹੌਰ ਦਾ ਡਰ ਜੋ ਪਾਨ ਲਗਾ
ਕਢ ਤਲੀ ਉਤੇ ਅਸਾਂ ਜਾਨ ਰਖੀ ਸਾਨੂੰ ਕੀਹ ਤੂੰ ਆਨ ਡਰਾਨ ਲਗਾ
ਜਾਹ ਤੁਰਕਾਂ ਨੂੰ ਹੁਣ ਚੜ੍ਹਾ ਲੈ ਆ ਲਾਹ ਲੈ ਜੇ ਤੈਨੂੰ ਗੁਮਾਨ ਲਗਾ
ਏਹ ਸੁਣਕੇ ਪੈਂਚ ਤੜਿੰਗ ਖਾਧੀ ਅਖਾਂ ਰੋਹ ਦੇ ਵਿਚ ਉਗਲਾਨ ਲਗਾ
ਆਖੇ ਸਿਖ ਤੇ ਬੜੇ ਬਦਮਾਸ਼ ਤੁਸੀਂ ਮਾਰ ਬੋਲੀਆਂ ਦਿਲ ਦੁਖਾਨ ਲਗਾ
ਤੈਨੂੰ ਬੜਾ ਹੰਕਾਰ ਹੈ ਤਾਰਾ ਸਿੰਘਾ ਸਾਡੀ ਇਜ਼ਤਾਂ ਨੂੰ ਹਥ ਪਾਨ ਲਗਾ
ਜਿੰਨਾਂ ਚਿਰ ਹੰਕਾਰ ਨ ਤੋੜ ਲਵਾਂ ਭਲਾ ਮੈਂ ਕਦੋਂ ਰੋਟੀ ਖਾਨ ਲਗਾ
ਵਾਲ ਸਿਰ ਦੇ ਜੁਤੀਆਂ ਨਾਲ ਤੇਰੇ ਮੈਂ ਉਖੇੜੇ ਬਿਨਾਂ ਕਦੋਂ ਜਾਨ ਲਗਾ
ਪਾਣੀ ਹੁਕੇ ਦਾ ਪਾ ਮੁਨਾਵਾਂ ਨਾ ਜੇ ਐਵੇਂ ਚੌਧਰੀ ਕਦ ਸਦਾਨ ਲਗਾ

ਐਵੇਂ ਸਿਖ ਤੁਸੀਂ ਸਿਧੇ ਹੋਂਵਦੇ ਨਹੀਂ ਮਾਰ ਬੋਲੀਆ ਠੋਲੀਆਂ ਲਾਨ ਲਗਾ
ਝਲ ਸਕਿਆ ਸਿੰਘ ਨ ਸੁਣਕੇ ਜੀ ਉਤੇ ਸ਼ੇਰ ਨੂੰ ਜਿਸ ਤਰਾਂ ਬਾਨ ਲਗਾ
ਉਠ ਫੜ ਲਿਆ ਝਟ ਚੌਧਰੀ ਨੂੰ ਮਾਰ ਮਾਰ ਕੇ ਸਿੰਘ ਗਵਾਨ ਲਗਾ
ਭੇੜ ਸਟੀਆਂ ਵਖੀਆਂ ਮਾਰ ਗੋਡੇ ਜੁਤੀ ਲਾਹਕੇ ਫੇਰ ਖੜਕਾਨ ਲਗਾ
ਵਾਲ ਦਾੜ੍ਹੀ ਦਾ ਇਕ ਨ ਰੈਹਨ ਦਿਤਾ ਸਿੰਘ ਗਲ ਦਾ ਮਜ਼ਾ ਚਖਾਨ ਲਗਾ
ਮਾਰ ਖਾਕੇ ਗਿਆ ਕਰਤਾਰ ਸਿੰਘਾ ਵਿਚ ਠਾਣੇ ਦੇ ਜਾ ਕੁਰਲਾਨ ਲਗਾ

ਚੌਧਰੀ ਮਾਰ ਖਾਕੇ ਮਿਰਜ਼ਾ ਜ਼ਾਹਫਰ ਬੇਗ ਪਟੀ ਦੇ ਹਾਕਮ ਪਾਸ ਫਰਯਾਦੀ ਹੋਣਾ

ਤਾਰਾ ਸਿੰਘ ਤੋਂ ਜੁਤੀਆਂ ਖਾਇਕੇ ਜੀ ਪੈਂਚ ਵਲ ਪਟੀ ਭਜ ਜਾਂਵਦਾ ਏ
ਰੋਇ ਪਿਟਿਆ ਜਾ ਠਾਣੇਦਾਰ ਅਗੇ ਹਾਲ ਆਪਣਾ ਸਭ ਸੁਨਾਂਵਦਾ ਏ
ਰੌਲਾ ਵਿਚ ਕਚੈਹਰੀ ਦੇ ਘਤਿਆ ਜਾਂ ਸਟਾਂ ਲਗੀਆਂ ਖੋਲ੍ਹ ਦਿਖਾਂਵਦਾ ਏ
ਤਾਰਾ ਸਿੰਘ ਮੈਨੂੰ ਮਾਰ ਸਟਿਆ ਜੀ ਰੋਇ ਰੋਇ ਦੁਹਾਈ ਮਚਾਂਵਦਾ ਏ
ਫੌਜਦਾਰ ਨੇ ਪੁਛਿਆ ਰਹੇ ਕਿਥੇ ਹੁੰਦਾ ਕੌਨ ਤੇ ਕੀਹ ਕਮਾਂਵਦਾ ਏ
ਵਸੈ ਡਲਵਾਂ ਵਿਚ ਤੇ ਕਰੇ ਚੋਰੀ ਠਾਣੇਦਾਰ ਨੂੰ ਪੈਂਚ ਸਮਝਾਂਵਦਾ ਏ
ਡਾਕੂ ਧਾੜਵੀ ਪਾਸ ਹਮੇਸ਼ ਰਖੇ ਸੰਨ੍ਹਾਂ ਦੂਰ ਤੋੜੀ ਮਰਵਾਂਵਦਾ ਏ
ਏਹੋ ਕਾਰ ਓਹਦੀ ਸੁਣੀਂ ਠਾਣੇਦਾਰਾਂ ਲੁਟਾਂ ਲੁਟਕੇ ਨਿਤ ਲਿਆਂਵਦਾ ਏ
ਵਡੇ ਦੇਸ ਦੇ ਵਿਚ ਬਦਮਾਸ਼ ਜੇਹੜੇ ਗੁਰੂ ਸਭਨਾਂ ਦਾ ਅਖਵਾਂਵਦਾ ਏ
ਧਾੜੇ ਮਾਰਕੇ ਸਭ ਲਿਆ ਦੇਂਦੇ ਓਹ ਤਾਂ ਹੋ ਬੇਖਤਰ ਪਚਾਂਵਦਾ ਏ
ਗਜੇ ਸ਼ੇਰ ਦੇ ਵਾਂਗ ਬੇਖੌਫ ਹੋਕੇ ਖੌਫ ਨਹੀਂ ਸਰਕਾਰ ਦਾ ਖਾਂਵਦਾ ਏ
ਜੇਹੜਾ ਹਾਕਮਾਂ ਤੋਂ ਨਸ ਭਜ ਜਾਂਦਾ ਓਹਨੂੰ ਅਪਨੇ ਪਾਸ ਰਖਾਂਵਦਾ ਏ
ਵੈਰੀ ਬਾਦਸ਼ਾਹ ਦੇ ਬਾਹਰ ਸਿੰਘ ਜਹੜੇ ਖਰਚ ਉਨ੍ਹਾਂ ਦੇ ਤਾਈਂ ਪੁਚਾਂਵਦਾ ਏ
ਵਡੀ ਸਿੰਘਾਂ ਦੀ ਹੈ ਇਮਦਾਦ ਕਰਦਾ ਮੁਸਲਮਾਨਾਂ ਦੇ ਤਾਈਂ ਸਤਾਂਵਦਾ ਏ
ਜਿੰਨੀ ਹੋਰ ਪੁਜੀ ਬਦਖੋਈ ਕੀਤੀ ਫੌਜਦਾਰ ਨੂੰ ਹੋਰ ਚੜ੍ਹਾਂਵਦਾ ਏ
ਅਗ ਵੈਰ ਦੀ ਪੈਂਚ ਕਰਤਾਰ ਸਿੰਘਾ ਮਾਰ ਮਾਰ ਫੂਕਾਂ ਭੜਕਾਂਵਦਾ ਏ

ਮਿਰਜ਼ਾ ਜ਼ਾਹਫਰ ਬੇਗ ਨੇ ਤਾਰਾ ਸਿੰਘ ਤੇ ਚੜ੍ਹਾਈ ਕਰਨੀ

ਸਤ੍ਹਾ ਸੌ ਬਿਆਸੀਏ ਵਿਚ ਫਗਣ ਫੌਜ ਪਟਿਓਂ ਲੈ ਫੌਜਦਾਰ ਚੜ੍ਹਿਆ

ਚਲ ਮਾਰ ਲਵੇ ਤਾਰਾ ਸਿੰਘ ਤਾਈਂ ਨਾਲ ਪੰਜ ਸੈ ਲੈ ਅਸਵਾਰ ਚੜ੍ਹਿਆ
ਹੋਯਾ ਵਿਚ ਗੁਮਾਨ ਦੇ ਮਸਤ ਮਿਰਜ਼ਾ ਹਾਥੀ ਮਸਤ ਨੂੰ ਜਿਵੇਂ ਖੁਮਾਰ ਚੜ੍ਹਿਆ
ਨਹੀਂ ਸੋਚਯਾ ਵਕਤ ਕੁਵਕਤ ਕੋਈ ਅਧੀ ਰਾਤ ਕਰਦਾ ਮਾਰੋ ਮਾਰ ਚੜ੍ਹਿਆ
ਮਤਾਂ ਦਿਨ ਚੜੇ ਨਸ ਜਾਣ ਨਾਹੀਂ ਏਸੇ ਵਾਸਤੇ ਰਾਤ ਗਵਾਰ ਚੜ੍ਹਿਆ
ਭਲਾ ਓਸ ਮੌਤੋਂ ਕਾਨੂੰ ਭਜਨਾ ਸੀ ਜੇਹੜਾ ਅਗੇ ਹੀ ਸ਼ੌਕਦੀ ਦਾਰ* ਚੜ੍ਹਿਆ
ਰਾਤੋ ਰਾਤ ਧਾਈ ਕਰ ਪੁਜ ਪਏ ਉਡੀ ਧੂੜ ਅਸਮਾਨ ਘੁਬਾਰ ਚੜ੍ਹਿਆ
ਢੁਕੇ ਡੇਰੇ ਦੇ ਨੇੜੇ ਕਰਤਾਰ ਸਿੰਘਾ ਰਾਤ ਪਿਛਲੀ ਨਹੀਂ ਚਮਤਕਾਰ ਚੜ੍ਹਿਆ

ਬਘੇਲ ਸਿੰਘ ਦਾ ਮਿਰਜ਼ੇ ਦੀ ਫੌਜ ਨਾਲ ਟਾਕਰਾ

ਰਾਤ ਪਿਛਲੀ ਉਠ ਬਘੇਲ ਸਿੰਘ ਜੀ ਜੰਗਲ ਹੋਵਨੇ ਨੂੰ ਡੇਰਾ ਤਜਿਆ ਏ
ਗੜਵੀ ਹਰ ਤੇ ਗਾਤਰੇ ਤੇਗ ਪਾਈ ਨੇਜ਼ਾ ਰਾਂਗਲਾ ਹਥ ਮੇਂ ਸਜਿਆ ਏ
ਕਾਲੀ ਰਾਤ ਜਾਂ ਸਿੰਘ ਖਿਆਲ ਕੀਤਾ ਸੁੰਮ ਘੋੜਿਆਂ ਦਾ ਨੇਜੇ ਵਜਿਆ ਏ
ਅਗੇ ਹੋਕੇ ਵੇਖਿਆ ਫੌਜ ਔਂਦੀ ਡਰ ਸਿੰਘ ਨੇ ਮੂੰਹ ਨੂੰ ਕਜਿਆ ਏ
ਸੋਚਾਂ ਵਿਚ ਪਿਆ ਜੇ ਮੈਂ ਜਾਂ ਡੇਰੇ ਸਿੰਘ ਕਹਿਣਗੇ ਡਰਦਾ ਭਜਿਆ ਏ
ਮੈਨੂੰ ਚਾਹੀਦਾ ਏ ਡੇਰੇ ਖਬਰ ਕਰਾਂ ਦਿਲ ਪਿਛਾਂ ਭੀ ਹਟਨੋਂ ਲਜਿਆ ਏ
ਆਪੇ ਖਬਰ ਹੋ ਜਾਏਗੀ ਵਿਚ ਡੇਰੇ ਏਹ ਸੋਚ ਕੇ ਖਾਲਸਾ ਗਜਿਆ ਏ
ਖੜੇ ਰਹੋ ਤੁਰਕੋ ਅਗੇ ਜਾਓ ਕਿਥੇ ਸਵਾ ਲਖ ਸਵ੍ਹੇ ਸਿੰਘ ਵਜਿਆ ਏ
ਆਇਓਂ ਮਿਰਜ਼ਿਆ ਚੜ੍ਹਕੇਂ ਮੌਤ ਉਤੇ ਆਖੇ ਚੋਧਰੀ ਲਗ ਨਲਜਿਆ ਏ
ਸਿੰਘ ਝੂਲਦਾ ਖੜਾ ਕਰਤਾਰ ਸਿੰਘਾ ਹਾਥੀ ਪੀ ਸ਼ਰਾਬ ਜਿਉਂ ਰਜਿਆ ਏ

ਬਘੇਲ ਸਿੰਘ ਦੀ ਅਵਾਜ਼ ਪਛਾਨ ਕੇ ਚੋਧਰੀ ਨੇ ਮਿਰਜ਼ੇ ਨੂੰ ਆਖਕੇ ਹਲਾ ਕਰਵਾਨਾ।

ਪੈਂਚ ਸੁਣਦਿਆਂ ਵਾਜ ਪਛਾਨ ਗਿਆ ਫੌਜਦਾਰ ਨੂੰ ਕਹੇ ਉਚਾਰ ਏਹੋ
ਏਸੇ ਘੋੜੀਆਂ ਮੇਰੀਆਂ ਕਢੀਆਂ ਨੇ ਵਡੀ ਜੜ ਫਸਾਦ ਵਿਚਾਰ ਏਹੋ
ਮੋਹਰੀ ਡਾਕੂਆਂ ਦਾ ਧਾੜੇ ਮਾਰ ਨਾਮੀ ਰੌਲਾ ਪਾਈ ਰਖੇ ਬਦਕਾਰ ਏਹੋ
ਕਲਾ ਨਾਲ ਸਬਬ ਆ ਗਿਆ ਕਾਬੂ ਪਹਿਲਾਂ ਲੌ ਸ਼ਰਾਰਤੀ ਮਾਰ ਏਹੋ
ਜਾਣਾ ਪਾਏ ਨ ਏਸਨੂੰ ਫੜ ਲਵੋ ਫੌਜਦਾਰ ਕਹਿਆ ਇਕ ਵਾਰ ਏਹੋ

*ਪ੍ਰੇਮ ਦੀ ਸੂਲੀ।

ਕੜਾ ਕਾੜ ਬੰਦੂਕਾਂ ਦੀ ਵਾਰ ਛੁਟੀ ਫੜੋ ਮਾਰ ਲੋ ਹੋਈ ਪੁਕਾਰ ਏਹੋ
ਸਿੰਘ ਭਜਕੇ ਫੌਜ ਦੇ ਵਿਚ ਵੜਿਆ ਮਰਨ ਮਾਰਨ ਲਈ ਦਿਲ ਧਾਰ ਏਹੋ
ਓਹ ਪੰਜ ਸੌ, ਖਾਲਸਾ ਇਕ ਇਕੱਲਾ, ਵਾਂਗੂ ਗਜਿਆ ਸ਼ੇਰ ਭਬਕਾਰ ਏਹੋ
ਚੌਹਾਂ ਪਾਸਿਆਂ ਤੋਂ ਗੋਲੀ ਚਲ ਪਈ ਕਾਲੀ ਰਾਤ ਭਾਵੀ ਕਰਤਾਰ ਏਹੋ
ਗਏ ਆਪਨੇ ਆਦਮੀ ਆਪ ਮਾਰੇ ਭੈੜੇ ਦਿਨਾਂ ਦੀ ਹੋਂਵਦੀ ਹਾਰ ਏਹੋ
ਤਾਰਾ ਸਿੰਘ ਜਾਂ ਸੁਣੀ ਬੰਦੂਕ ਚਲੀ ਅੰਗ ਫਰਕ ਉਠੇ ਜਿਦੀ ਕਾਰ ਏਹੋ
ਆਯਾ ਧਾ ਕੇ ਸ਼ੇਰ ਕਰਤਾਰ ਸਿੰਘਾ ਜਾਣਾ ਪਾਓ ਨ ਮੂੰਹੋਂ ਲਲਕਾਰ ਏਹੋ

### ਮਿਰਜ਼ੇ ਤੇ ਤਾਰਾ ਸਿੰਘ ਦਾ ਜੰਗ

ਬਾਹਰੋਂ ਜਦੋਂ ਬੰਦੂਕ ਦਾ ਵਾਜ ਸੁਣਿਆ ਉਠ ਓਧਰੇ ਕੰਨ ਲਗਾਨ ਸਾਰੇ
ਖੜਕ ਚੌਧਰੀ ਦੀ ਤਾਰਾ ਸਿੰਘ ਨੂੰ ਸੀ ਓਸ ਲਏ ਜਵਾਨ ਉਠਾ ਸਾਰੇ
ਉਤੇ ਘੋੜਿਆਂ ਹੋ ਅਸਵਾਰ ਜੋਧੇ ਗਜੇ ਵਿਚ ਮੈਦਾਨ ਦੇ ਆਨ ਸਾਰੇ
ਸਤਿ ਸ੍ਰੀ ਅਕਾਲ ਅਕਾਲ ਕਹਿੰਦੇ ਨੇਜ਼ੇ ਹਥਾਂ ਦੇ ਵਿਚ ਫਿਰਾਨ ਸਾਰੇ
ਵੇਖ ਸਿੰਘ ਦੇ ਜਥੇ ਨੂੰ ਔਂਦਿਆਂ ਜੀ ਝੁਕ ਪਏ ਓਧਰ ਮੁਸਲਮਾਨ ਸਾਰੇ
ਪੰਜ ਸੌ ਤਾਦਾਦ ਦੇ ਵਿਚ ਵੈਰੀ ਸਿੰਘ ਗਿਣਤੀ ਦੇ ਸੌ ਸਾਨ ਸਾਰੇ
ਬਾਜਾਂ ਵਾਂਗ ਲਥੇ ਸਿੰਘ ਸੂਰਮੇ ਆ ਰੁਠੇ ਧਰਮ ਤੇ ਮਰਨ ਮਰਾਨ ਸਾਰੇ
ਪੈਹਲਾਂ ਨੇਜ਼ਿਆਂ ਦੀ ਕੀਤੀ ਮਾਰ ਚੰਗੀ ਫੇਰ ਹਥ ਤਲਵਾਰ ਚਮਕਾਨ ਸਾਰੇ
ਦੋਹਾਂ ਪਾਸਿਆਂ ਤੋਂ ਜੰਗ ਮਚ ਪਿਆ ਲਗੇ ਵਧਕੇ ਹਥ ਦਿਖਾਨ ਸਾਰੇ
ਸਿੰਘ ਮਸਤ ਹੋ ਕੇ ਦੇਈ ਧੁਸ ਜਾਂਦੇ ਤੇ ਬੇਖਬਰ ਹੋਕੇ ਦਬੀ ਜਾਨ ਸਾਰੇ
ਵਿਚ ਗਿਣਤੀ ਦੇ ਭਾਵੇਂ ਸਨ ਥੋੜੇ ਪਰ ਫਿਰਨ ਰਖੀ ਤਲੀ ਜਾਨ ਸਾਰੇ
ਮਜ਼ਾ ਤੇਗ ਦਾ ਖੂਬ ਚਖ਼ਾਇਓ ਨੇ ਲਗੇ ਵੇਖ ਵੈਰੀ ਘਬਰਾਨ ਸਾਰੇ
ਦਸ ਪੰਦਰਾਂ ਜਾਂ ਸਿੰਘਾਂ ਮਾਰ ਲਏ ਬਾਕੀ ਲਗ ਪਏ ਪੈਰ ਖਸਕਾਨ ਸਾਰੇ
ਫੌਜਦਾਰ ਤਾਈਂ ਲਗਾ ਜ਼ਖਮ ਕਾਰੀ ਵੇਖ ਵੇਖ ਕੇ ਲਗੇ ਪਛਤਾਨ ਸਾਰੇ
ਮੋਏ ਦੋ ਭਰਾ ਨੇ ਪੁਤ ਸਕੇ ਦੁਖ ਪਏ ਮਿਰਜ਼ੇ ਤਾਈਂ ਖਾਨ ਸਾਰੇ
ਨਠੀ ਫੌਜ ਸਾਰੀ ਪਿਛ੍ਹਾਂ ਭਾਂਜ ਖਾਕੇ ਲਗੇ ਭਜ ਕੇ ਜਿੰਦ ਬਚਾਨ ਸਾਰੇ
ਲੈ ਗਿਆ ਚਕਵਾਇਕੇ ਦੋਵੇਂ ਲੋਥਾਂ ਰੋਇ ਰੋਇ ਕੇ ਨੀਰ ਵਹਾਨ ਸਾਰੇ

ਚਾਰ ਕੋਹ ਮਿਰਜ਼ਾ ਪਿਛ੍ਹਾਂ ਹਟ ਆਯਾ ਮਾੜੀ ਕੰਬੋਕੀ ਆ ਡੇਰੇ ਲਾਨ ਸਾਰੇ
ਸਿੰਘ ਦੋ ਕੁ ਵਿਚ ਮੈਦਾਨ ਮੋਏ ਬਾਕੀ ਬਚ ਗਏ ਅਮਨ ਅਮਾਨ ਸਾਰੇ
ਹੋ ਗਿਆ ਸ਼ਹੀਦ ਬਘੇਲ ਸਿੰਘ ਭੀ ਯਸ ਪੂਰਿਆ ਵਿਚ ਜਹਾਨ ਸਾਰੇ
ਏਸ ਹਲਿਓਂ ਰਖਿਆ ਗੁਰੂ ਜੀ ਨੇ ਡੇਰੇ ਬੈਠ ਕੇ ਸ਼ੁਕਰ ਮਨਾਨ ਸਾਰੇ
ਮੁਕਾ ਰੇੜਕਾ ਏਹ ਕਰਤਾਰ ਸਿੰਘਾ ਅਗੇ ਵਾਸਤੇ ਫਿਕਰ ਦੁੜਾਨ ਸਾਰੇ

ਕਿਸ਼ਨ ਸਿੰਘ ਨਾਲ ਤਾਰਾ ਸਿੰਘ ਦੇ ਸਵਾਲ ਜਵਾਬ

ਕਿਸ਼ਨ ਸਿੰਘ ਨੇ ਆਖਿਆ ਤਾਰਾ ਸਿੰਘਾ ਏਸ ਗਲ ਦਾ ਭੀ ਤੈਨੂੰ ਖਯਾਲ ਹੈ ਜੀ
ਕੀਤੀ ਗੁਰੂ ਚੰਗੀ ਫਤ੍ਹਾ ਹੋਈ ਸਾਡੀ ਰੰਗ ਸਾਰਿਆਂ ਦਾ ਲਾਲੋ ਲਾਲ ਹੈ ਜੀ
ਭਲਾ ਅਜ ਤੇ ਏਹ ਥੋੜ੍ਹੀ ਫੌਜ ਹੈ ਸੀ ਭਾਂਜ ਖਾ ਨਠੀ ਬਿਨਾਂ ਘਾਲ ਹੈ ਜੀ
ਜਦੋਂ ਕਲ੍ਹ ਨੂੰ ਫੌਜ ਚੜ੍ਹਾਈ ਸੂਬੇ ਓਹਨੂੰ ਜਿਤਣਾ ਨਹੀਂ ਸੁਖਾਲ ਹੈ ਜੀ
ਛੇੜ ਛੇੜ ਅਸਾਂ ਵੈਰੀ ਜਗ ਸਾਡਾ ਝਟ ਲੰਘਣਾ ਖਰਾ ਮੁਹਾਲ ਹੈ ਜੀ
ਬੰਦੋਬਸਤ ਕਰ ਲੈ ਕਰਤਾਰ ਸਿੰਘਾ ਸਿਰ ਗਜਿਆ ਚਾਂਹੁਦਾ ਕਾਲ ਹੈ ਜੀ

ਜਵਾਬ ਤਾਰਾ ਸਿੰਘ

ਤਾਰਾ ਸਿੰਘ ਨੇ ਮੋੜ ਜਵਾਬ ਦਿਤਾ ਏਸ ਗਲ ਦਾ ਸਿੰਘ ਜੀ ਧਯਾਨ ਨਾਹੀਂ
ਅਸਾਂ ਧਰਮ ਤੇ ਹੋ ਕੁਰਬਾਨ ਜਾਣਾ ਪਯਾਰੀ ਧਰਮ ਨਾਲੋਂ ਸਾਨੂੰ ਜਾਨ ਨਾਹੀਂ
ਭਾਵੇਂ ਚੜ੍ਹ ਸਾਡੇ ਉਤੇ ਦੇਸ ਆਵੇ ਦਿਲ ਖਾਲਸਾ ਜੀ ਖੌਫ ਖਾਨ ਨਾਹੀਂ
ਹਾਰ ਜਿਤ ਤਾਂ ਵਸ ਅਕਾਲ ਦੇ ਹੈ ਜੀਉਂਦੇ ਛਡਦੇ ਸਿੰਘ ਮੈਦਾਨ ਨਾਹੀਂ
ਅਸਾਂ ਜਾਨ ਰਖੀ ਕਢ ਤਲੀ ਉਤੇ ਤੇਗ ਘਤਣੀ ਵਿਚ ਮਿਆਨ ਨਾਹੀਂ
ਆਖੇ ਲਗਕੇ ਤੇਰੇ ਜੇ ਭਜ ਜਾਵਾਂ ਕਹਿਣਾ ਸੂਰਮਾਂ ਕਿਸੇ ਜਵਾਨ ਨਾਹੀਂ
ਅਜ ਭਜ ਜਾਵਾਂ ਅੰਤ ਫੇਰ ਮਰਨਾ ਰਹਿਣਾ ਸਦਾ ਤਾਂ ਵਿਚ ਜਹਾਨ ਨਾਹੀਂ
ਮਤਾਂ ਦੇਣ ਕਿਰਾੜਾਂ ਦੇ ਵਾਂਗ ਲਗੋਂ ਤੇਰੇ ਵਿਚ ਸਿੰਘਾਂ ਵਾਲੀ ਆਨ ਨਾਹੀਂ
ਜੇਹੜੇ ਡਰਨ ਮੌਤੋਂ ਏਥੋਂ ਚਲੇ ਜਵਾਨ ਐਵੇਂ ਜਿੰਦੜੀ ਮੁਫਤ ਗਵਾਨ ਨਾਹੀਂ
ਰੁਠੇ ਮਰਨ ਤੇ ਅਸੀਂ ਕਰਤਾਰ ਸਿੰਘਾ ਡਰ ਚਾਹੁੰਦੇ ਜਿੰਦ ਛਪਾਨ ਨਾਹੀਂ

ਮਿਰਜ਼ੇ ਜ਼ਾਹਫਰ ਬੇਗ ਨੇ ਲਾਹੌਰ ਪੁਕਾਰ ਕਰਨੀ

ਮਿਰਜ਼ਾ ਗਿਆ ਲਾਹੌਰ ਦੇ ਵਿਚ ਸਿਧਾ ਮੂੰਹੋਂ ਹਾਲ ਹੀ ਹਾਲ ਪੁਕਾਰਦਾ ਜੀ

ਸੂਬੇ ਸਾਮ੍ਹਣੇ ਰਖੀਆਂ ਜਾਂ ਲੋਥਾਂ ਪਗ ਲਾਹ ਕੇ ਤੇ ਢਾਹੀਂ ਮਾਰਦਾ ਜੀ
ਆਖੇ ਲੁਟਿਆ ਮੈਂ ਤੇਰੇ ਰਾਜ ਅੰਦਰ ਮੈਨੂੰ ਵਰਤਿਆ ਕਹਿਰ ਕਹਾਰਦਾ ਜੀ
ਬੇੜਾ ਰੋੜ੍ਹਿਆ ਏ ਤਾਰਾ ਸਿੰਘ ਮੇਰਾ ਖਾਕ ਚੁਕ ਕੇ ਸਿਰ ਤੇ ਡਾਰਦਾ ਜੀ
ਵਿਚ ਡਲਵਾਂ ਤੇ ਆਕੀ ਜਟ ਬੈਠਾ ਓਹਨੂੰ ਮੂਲ ਨ ਖੌਫ ਸਰਕਾਰ ਦਾ ਜੀ
ਡਾਕੂ ਧਾੜਵੀ ਚੋਰ ਨੇ ਪਾਸ ਓਹਦੇ ਡਾਕੇ ਮਾਰਦਾ ਦੇਸ ਉਜਾੜਦਾ ਜੀ
ਜਟ ਭੂਤਿਆ ਕਿਸੇ ਤੋਂ ਡਰੇ ਨਾਹੀਂ ਰਖੇ ਗੁਮਾਨ ਤਲਵਾਰ ਦਾ ਜੀ
ਮੇਰਾ ਵੈਰ ਲੈ ਦੇਹ ਕਰਤਾਰ ਸਿੰਘਾ ਘੱਤਾਂ ਵਾਸਤਾ ਪਰਵਰਦਗਾਰਦਾ ਜੀ

ਸੂਬੇ ਨੇ ਚਾਰ ਹਜ਼ਰ ਜਵਾਨ ਦੇਕੇ ਮੋਮਨ ਖਾਨ ਨੂੰ ਚਾੜ੍ਹਨਾ

ਸੂਬਾ ਸੁਣ ਫਰਯਾਦ ਹੈਰਾਨ ਹੋਯਾ ਰੰਗ ਚੇਹਰੇ ਦਾ ਹੋਰ ਪਲਟਾ ਦਿਤਾ
ਗੁਸਾ ਥੰਮ੍ਹਿਆਂ ਰਿਹਾ ਨ ਖਾਨ ਪਾਸੋਂ ਓਸੇ ਵਕਤ ਹੀ ਹੁਕਮ ਸੁਨਾ ਦਿਤਾ
ਤਾਰਾ ਸਿੰਘ ਹੈ ਕੌਣ ਸ਼ਤਾਬ ਪਕੜੋ ਵਿਚ ਦੇਸ ਰੌਲਾ ਜਿਸ ਪਾ ਦਿਤਾ
ਹਥੀਂ ਫੜਕੇ ਓਹ ਦਾ ਸਿਰ ਲਾਹਵਾਂ ਮੇਰਾ ਜਿਸਨੇ ਖੌਫ ਭੁਲਾ ਦਿਤਾ
ਦੇਂਗਾ ਚਾਰ ਹਜ਼ਾਰ ਅਸਵਾਰ ਜੰਗੀ ਮੋਮਨ ਖਾਂ ਨੂੰ ਦੇ ਚੜ੍ਹਾ ਦਿਤਾ
ਬੀੜਾ ਚੁੰਮਕੇ ਖਾਨ ਕਰਤਾਰ ਸਿੰਘਾ ਵਲ ਡਲਵਾਂ ਕਦਮ ਉਠਾ ਦਿਤਾ

ਇਕ ਲਾਹੌਰੀਏ ਸਿੰਘ ਨੇ ਤਾਰਾ ਸਿੰਘ ਨੂੰ ਖਬਰ ਦੇਣੀ

ਇਕ ਸਿੰਘ ਲਾਹੌਰ ਥੀਂ ਗਿਆ ਭਜਾ ਤਾਰਾ ਸਿੰਘ ਜੀ ਜਾਨ ਬਚਾ ਲਈਏ
ਆਈ ਫੌਜ ਤੁਸਾਡੇ ਤੇ ਚੜ ਭਾਰੀ ਕਿਤੇ ਆਪਣਾ ਆਪਾ ਛਪਾ ਲਈਏ
ਵੈਰੀ ਚਾਰ ਹਜਾਰ ਪਏ ਆਉਂਦੇ ਨੇ ਮੈਂ ਸੀ ਆਖਿਆ ਖਬਰ ਪੁਚਾ ਲਈਏ
ਤੁਹਾਨੂੰ ਚਾਹੀਦਾ ਏ ਡੇਰਾ ਛਡ ਜਾਵੋ ਲਾਂਭੇ ਹੋਕੇ ਘੜੀ ਲੰਘਾ ਲਈਏ
ਰਾਜ ਨੀਤ ਦੇ ਵਿਚ ਏ ਲਿਖਿਆ ਏ ਜਿਹਾ ਦਾ ਲਗੇ ਤਿਹਾ ਲਾ ਲਈਏ
ਲਗੇ ਅਗ ਜਾਂ ਚੜ ਦਰਯਾ ਆਵੇ ਹਠ ਕਰ ਨ ਜਾਨ ਗਵਾ ਲਈਏ
ਲਾਂਭੇ ਹੋ ਜਾਈਏ ਇਹਨਾਂ ਵੈਰੀਆਂ ਤੋਂ ਦਲ ਦੁਸ਼ਮਨੋਂ ਪੈਰ ਖਸਕਾ ਲਈਏ
ਸਯਾਨੇ ਆਖਦੇ ਨੇ ਜਹੀ ਵਾ ਵਗੇ ਤਿਹਾ ਆਸਰਾ ਝਟ ਬਨਾ ਲਈਏ
ਕਲੇ ਕਲੇ ਹੋ ਕੇ ਕਿਤੇ ਜਾਓ ਖਿਲਰ ਔਖੇ ਹੋ ਏਹ ਝਟ ਟਪਾ ਲਈਏ
ਮੁੜ ਜਾਏ ਜਾਂ ਫੌਜ ਕਰਤਾਰ ਸਿੰਘਾ ਡੇਰਾ ਆਣਕੇ ਫੇਰ ਵਸਾ ਲਈਏ

ਜਵਾਬ ਤਾਰਾ ਸਿੰਘ

ਜੇ ਕਹੇਂ ਤੂੰ ਖਾਲਸਾ ਠੀਕ ਏਹੋ ਏਹ ਮੇਰੇ ਤਾਂ ਦਿਲ ਦੀ ਭਾਵਨਾ ਨਹੀਂ
ਨਹੀਂ ਜਿੰਦ ਬਚਾਵਨੀ ਚਾਹੁੰਦਾ ਮੈਂ ਡਰ ਵੈਰੀਆਂ ਤੋਂ ਭਜ ਜਾਵਨਾ ਨਹੀਂ
ਸਾਵੇਂ ਲਵਾਂਗਾ ਗਜਕੇ ਵੈਰੀਆਂ ਦੇ ਵਿਚ ਝਾੜੀਆਂ ਸਿਰ ਛਪਾਵਨਾ ਨਹੀਂ
ਅਜ ਭਜ ਜਾਵਾਂ ਡਰ ਤੁਰਕ ਪਾਸੋਂ ਮੈਨੂੰ ਸੂਰਮਾਂ ਕਿਸੇ ਬੁਲਾਵਨਾ ਨਹੀਂ
ਕਲਾ ਖਾਲਸਾ ਲੜੇਗਾ ਨਾਲ ਲਖਾਂ ਏਹ ਗੁਰਾਂ ਦਾ ਬਚਨ ਭੁਲਾਵਨਾ ਨਹੀਂ
ਲੜ ਮਰਾਂਗਾ ਆਪਣੇ ਧਰਮ ਉਤੇ ਸਿੰਘ ਨਾਮ ਤਾਈਂ ਦਾਗ ਲਾਵਨਾ ਨਹੀਂ
ਅਜ ਬਣ ਪਾਜੀ ਭਜ ਜਾਂ ਏਥੋਂ ਕਲ੍ਹ ਦਸ ਜੇ ਕਾਲ ਨੇ ਖਾਵਨਾ ਨਹੀਂ
ਨਾਲ ਖੁਸ਼ੀ ਦੇ ਅਜ ਕੁਰਬਾਨ ਹੋਵਾਂ ਸਿੰਘ ਹੋਕੇ ਕਾਇਰ ਸਦਾਵਨਾ ਨਹੀਂ
ਮੌਤੋਂ ਭਜਨਾ ਕੰਮ ਨਹੀਂ ਸੂਰਮੇਂ ਦਾ ਪੈਰ ਜੰਗ ਤੋਂ ਕਦੇ ਹਟਾਵਨਾ ਨਹੀਂ
ਪਿਛੇ ਰਹੇਗਾ ਨਾਮ ਕਰਤਾਰ ਸਿੰਘਾ ਮੁੜ ਜਗ ਉਤੇ ਅਸਾਂ ਆਵਨਾ ਨਹੀਂ

ਤਾਰਾ ਸਿੰਘ ਨੇ ਸਭਨਾਂ ਸਿੰਘਾਂ ਨੂੰ ਕਹਿਣਾ

ਫੌਜ ਓਧਰੋਂ ਚੜ੍ਹ ਤਯਾਰ ਹੋਈ ਤਾਰਾ ਸਿੰਘ ਨੂੰ ਕੈਦ ਕਰ ਲਿਆਵਨਾ ਏਂ
ਏਧਰ ਸਿੰਘਭੀ *ਚਾਰ ਸੈ ਹੋਯਾ ਕਠਾ ਨਿਤ ਜੰਗ ਦੀ ਜਿਨ੍ਹਾਂ ਨੂੰ ਭਾਵਨਾ ਏਂ
ਤਾਰਾ ਸਿੰਘ ਨੇ ਆਖਯਾ ਖਾਲਸਾ ਜੀ ਫੌਜ ਆਉਂਦਿਆਂ ਚਿਰ ਨ ਲਾਵਨਾ ਏਂ
ਲੰਮੀਂ ਲੀਕ ਖਿਚੀ ਹਥੀਂ ਸੂਰਮੇਂ ਨੇ ਮੂੰਹੋਂ ਬੋਲਿਆ ਬੋਲ ਦੁਖਾਵਨਾ ਏਂ
ਗਾਨੇ ਬੰਨ੍ਹ ਲੌ ਅਜ ਸ਼ਹੀਦੀਆਂ ਦੇ ਜਿਹਨਾਂ ਨਾਲ ਸਾਡੇ ਅਗ੍ਹਾਂ ਆਵਨਾ ਏਂ
ਏਸ ਲੀਕ ਤੋਂ ਪਾਰ ਓਹ ਸਿੰਘ ਆਵੇ ਜਿਸ ਪੈਰ ਨ ਪਿਛਾਂ ਪਰਤਾਵਨਾ ਏਂ
ਅਸਾਂ ਲੜ ਕੇ ਅਜ ਸ਼ਹੀਦ ਹੋਣਾ ਧਰਮ ਵਾਸਤੇ ਯੁਧ ਮਚਾਵਨਾ ਏਂ
ਜਿਹਨਾਂ ਮੌਤ ਕਬੂਲਣੀ ਸੀਸ ਉਤੇ ਕਦਰ ਵਿਚ ਸ਼ਹੀਦਾਂ ਦੇ ਪਾਵਨਾ ਏਂ
ਮਥੇ ਸਾਮ੍ਹਣੇ ਮਰਨ ਕਬੂਲ ਜਿਨਾਂ ਸਟਾਂ ਖਾ ਨਾ ਸੀ ਸੁਨਾਵਨਾ ਏਂ

---

*ਸੂਰਾ ਸਿੰਘ, ਲਖਮੀਰ ਸਿੰਘ, ਮਾਲੀ ਸਿੰਘ, ਗੁਰਬਖਸ਼ ਸਿੰਘ ਸੰਧੂ ਭੜਾਣੇ, ਭੀਮ ਸਿੰਘ, ਮੇਘ ਸਿੰਘ ਗਿਲ ਮੰਦਰਾਂ ਦਾ, ਤਾਰਾ ਸਿੰਘ ਚੂੰਘਾਂ ਵਾਲਾ, ਬੁਲਾਕਾ ਸਿੰਘ, ਜੋਧ ਸਿੰਘ ਨਾਰੋਕਿਆਂ ਦੇ, ਮਿਹਰ ਸਿੰਘ ਤੂੰਗ ਗੁਲਵਾਨੇ ਦਾ, ਜੋਗਾ ਸਿੰਘ, ਸੁੰਦਰ ਸਿੰਘ, ਗਜ ਸਿੰਘ, ਨਿਰੰਜਨ ਸਿੰਘ ਚਾਹਲ, ਕੇਹਰ ਸਿੰਘ ਹੇਚਾ ਦਾ, ਸ਼ੇਰ ਸਿੰਘ, ਸੂਬਾ ਸਿੰਘ ਕੰਗ ਇਤਯਾਦਿ ਨਾਮੀ ਗਰਾਮੀ ਸਿੰਘ ਜਥੇ ਲੈ ਕੇ ਤਾਰਾ ਸਿੰਘ ਪਾਸ ਆ ਗਏ ।

ਜਿਨ੍ਹਾਂ ਖੰਡੇ ਦੀ ਪਾਹੁਲ ਨੂੰ ਸੁਫਲ ਕਰਨਾ ਸਿੰਘ ਹੋ ਕੇ ਸਿੰਘ ਦਖਾਵਨਾ ਏਂ
ਓਹ ਅਗ੍ਹਾਂ ਆ ਜਾਣ ਬੇਸ਼ਕ ਭਾਈ ਜਿਨ੍ਹਾਂ ਸੀਸ ਲਾਹ ਤਲੀ ਟਕਾਵਨਾ ਏਂ
ਚਲੇ ਜਾਣ ਓਹ ਹੁਣੇ ਹੀ ਗਰਾਂ ਵਲੇ ਜਿਨ੍ਹਾਂ ਪਿਛੋਂ ਪਿਆ ਪਛਤਾਵਨਾ ਏਂ
ਏਥੇ ਓਹਨਾਂ ਦੀ ਕੁਝ ਭੀ ਲੋੜ ਨਹੀਂ ਜਿਨ੍ਹਾਂ ਮਾਰ ਪਿਆਂ ਪਿਛ੍ਹਾਂ ਧਾਵਨਾ ਏਂ
ਓਹ ਹੁਣੇ ਹੀ ਪਤਰਾ ਵਾਚ ਜਾਵਨ ਪਿਛ੍ਹਾਂ ਭਜਦਿਆਂ ਜਿਨ੍ਹਾਂ ਵਡਾਵਨਾ ਏਂ
ਵਿਚ ਜੰਗ ਦੇ ਕਰਨ ਸ਼ਰਮਿੰਦਿਆ ਨਾ ਹੁਣੇ ਜਾਣ ਚਲੇ ਜਿਨ੍ਹਾਂ ਜਾਵਨਾ ਏਂ
ਸਾਨੂੰ ਛਡ ਗਰਾਂ ਵਲ ਭਜ ਜਾਵੇ ਜਿਨ੍ਹਾਂ ਆਪਣਾ ਆਪ ਬਚਾਵਨਾ ਏਂ
ਅਸੀਂ ਤੋੜ ਬੈਠੇ ਆਸ ਜ਼ਿੰਦਗੀ ਦੀ ਅਜ ਧਾਰ ਤਲਵਾਰ ਦੀ ਨ੍ਹਾਹਨਾ ਏਂ
ਮੋਹ ਟੁਟ ਗਿਆ ਸਾਡਾ ਜਗ ਵਲੋਂ ਖਾਣਾ ਜਾਪਦਾ ਪਰਤ ਨ ਖਾਵਨਾ ਏਂ
ਏਹ ਸੁਣਕੇ ਕੁਝ ਤਾਂ ਚਲੇ ਗਏ ਬਾਕੀ ਰਹੇ ਜਿਨ੍ਹਾਂ ਬੀੜਾ ਚਾਵਨਾ ਏਂ
ਓਹਨਾਂ ਬੰਨ੍ਹ ਲਏ ਲਕ ਸ਼ਹੀਦੀਆਂ ਤੇ ਯਸਦੇ ਉਤਨਾਂ ਤਿਨ੍ਹਾਂ ਦਾ ਗਾਵਨਾ ਏਂ
ਹੋ ਗਏ ਤਯਾਰ ਅਸ਼ਨਾਨ ਕਰਕੇ ਰੰਗ ਚੇਹਰਿਆਂ ਲਾਲ ਸੁਹਾਵਨਾ ਏਂ
ਪੈਹਨ ਲਏ ਹਥਯਾਰ ਗੁਰਨਾਮ ਲੈਕੇ ਸਿਖੀ ਸਿਦਕ ਨੂੰ ਜਿਸ ਨਭਾਵਨਾ ਏਂ
ਗਜ ਸੂਰਮੇ ਮੁਛਾਂ ਨੂੰ ਤਾਅ ਦੇਂਦੇ ਖੁਸ਼ੀ ਵੈਰੀਆਂ ਨੂੰ ਅਜ ਘਾਵਨਾ ਏਂ
ਜਿਵੇਂ ਜੰਞ ਦਾ ਲੋਕਾਂ ਨੂੰ ਚਾ ਹੁੰਦਾ ਚਾ ਸਿੰਘਾ ਨੂੰ ਤੇਗ ਦਾ ਚਾਵਨਾ ਏਂ
ਹੋਕੇ ਤਯਾਰ ਬਰਤਯਾਰ ਅਰਦਾਸ ਸੋਧੀ ਕਲਗੀ ਵਾਲਯਾ ਸਿਦਕ ਰਖਾਵਨਾ ਏਂ
ਲਏ ਮੋਰਚੇ ਬੰਨ੍ਹ ਕਰਤਾਰ ਸਿੰਘਾ ਮਾਰ ਵੈਰੀਆਂ ਤਾਈਂ ਰੁਲਾਵਨਾ ਏਂ

ਤਾਰਾ ਸਿੰਘ ਦਾ ਜੰਗ ਮੋਮਨ ਖਾਂ ਨਾਲ

ਤਾਰਾਸਿੰਘ ਦਾ ਸੀ ਪਯਾਰਾ ਇਕ ਭਰਾ ਵਿਚ ਤੁਰਕ ਦੀ ਫੌਜ ਦੇ ਜਾਨ ਯਾਰਾ
ਓਹ ਦੋਸਤੀ ਦਾ ਅੰਗ ਪਾਲਣੇ ਨੂੰ ਆਯਾ ਧਾ ਕੇ ਖਬਰ ਪੁਚਾਨ ਯਾਰਾ
ਖਬਰਦਾਰ ਤੂੰ ਹੋਇ ਜਾਂ ਤਾਰਾ ਸਿੰਘਾ ਫੌਜ ਢੁਕ ਪਈ ਨੇੜੇ ਆਨ ਯਾਰਾ
ਜੇ ਤਾਂ ਭਜਨਾ ਈਂ ਭਜ ਜਾਹ ਛੇਤੀ ਨਹੀਂ ਤਾਂ ਜੰਗ ਦਾ ਕਰ ਸਮਯਾਨ ਯਾਰਾ
ਜਾਨ ਹੀਲ ਦਿਤੀ ਮੈਨੂੰ ਖਬਰ ਹੈ ਤੂੰ ਤੇਰਾ ਮੰਨਿਆਂ ਬੜਾ ਅਹਿਸਾਨ ਯਾਰਾ
ਨਹੀਂ ਨਸ ਜਾਣਾ ਮਨਜ਼ੂਰ ਮੈਨੂੰ ਲੜਾ ਸਾਹਮਣੇ ਜੰਗ ਮੈਂ ਠਾਨ ਯਾਰਾ
ਤਾਰਾ ਸਿੰਘ ਨੂੰ ਮਿਲਕੇ ਨਾਲ ਛਾਤੀ ਪਿਛ੍ਹਾਂ ਗਿਆ ਸਲਾਮ ਕਰ ਖਾਨ ਯਾਰਾ

ਸਿੰਘ ਆਪਣੇ ਥਾਂ ਤਯਾਰ ਹੋਕੇ ਤੋੜੇ ਮੋਰਚੀਂ ਬੈਠ ਧੁਖਾਨ ਯਾਰਾ
ਭੁਖੇ ਬਾਜ ਸ਼ਕਾਰ ਉਡੀਕਦੇ ਜਿਉਂ ਤਿਵੇਂ ਵੈਰੀਆਂ ਵਲ ਧਿਆਨ ਯਾਰਾ
ਏਨੇ ਚਿਰ ਨੂੰ ਫੌਜ ਆ ਗਈ ਨੇੜੇ ਮਾਰੋ ਮਾਰ ਕਰਕੇ ਮੁਸਲਮਾਨ ਯਾਰਾ
ਅੰਨੇ ਵਾਹ ਆਉਂਦੇ ਦਬੀ ਧੁਸ ਦੇਈ ਮਸਤ ਹੋਇਕੇ ਮੁਗਲ ਪਠਾਨ ਯਾਰਾ
ਐਨ ਆਨ ਢੁਕੇ ਨੇੜੇ ਮੋਰਚੇ ਦੇ ਪਹਿਰ ਰਾਤ ਹੈਸੀ ਸੁੰਨਸਾਨ ਯਾਰਾ
ਇਕੋ ਵਾਰ ਸਿੰਗਾਂ ਗੋਲੀ ਸਰ ਕੀਤੀ ਕੜਾਕੜ ਬੰਦੂਕ ਚਾਲਨ ਯਾਰਾ
ਆਈ ਜਾਗ ਖੁਮਾਰੀਆਂ ਉਡ ਗਈਆਂ ਸਾਰੇ ਤ੍ਰਿਬਕ ਉਠੇ ਡਰ ਖਾਨ ਯਾਰਾ
ਜੇੜ੍ਹੇ ਆਉਂਦੇ ਸੀ ਮੋਹਰੇ ਚਾਈਵਾਗਾਂ ਪਹਿਲੀ ਵਾਰ ਕਰ ਗਏ ਚਲਾਨ ਯਾਰਾ
ਦੋਹਾਂ ਪਾਸਿਆਂ ਤੇ ਲਗੀ ਦਗਨ ਗੋਲੀ ਮਚ ਪਿਆ ਵਡਾ ਘਮਸਾਨ ਯਾਰਾ
ਜਿੰਨਾਂ ਚਿਰ ਰਿਹਾ ਪਾਸ ਦਾਰੂ ਸਿਕਾ ਸਿੰਘ ਰਹੇ ਸਭ ਅਮਨ ਅਮਾਨ ਯਾਰਾ
ਬੈਠੇ ਮੋਰਚੀਂ ਕੁਝ ਨ ਹਰਜ ਹੋਇਆ ਪੁਜਾ ਵੈਰੀਆਂ ਨੂੰ ਨੁਕਸਾਨ ਯਾਰਾ
ਕੁਝ ਰਾਤ ਕਾਲੀ ਕੁਝ ਧੂੜ ਉਡੀ ਮੁਸਲਮਾਨ ਲਗੇ ਘਬਰਾਨ ਯਾਰਾ
ਹੋਯਾ ਸਿੰਘਾਂ ਦਾ ਮੂਲ ਨ ਵਾਲ ਵਿੰਗਾ ਮੁਸਲਮਾਨ ਮੋਏ ਕਈ ਜਵਾਨ ਯਾਰਾ
ਸਿੰਘਾਂ ਪਾਸ ਨ ਰਿਹਾ ਬਾਰੂਦ ਗੋਲੀ ਫੜ ਲਏ ਫਿਰ ਤੀਰ ਕਮਾਨ ਯਾਰਾ
ਤੀਰ ਜਾਨ ਲਗੇ ਸਪਾਂ ਵਾਂਗ ਸਿਧੇ ਸਿੰਘ ਮਾਰਦੇ ਲਾਏ ਤਰਾਨ ਯਾਰਾ
ਜਦੋਂ ਤੀਰਾਂ ਭੀ ਆਣ ਜਵਾਬ ਦਿਤਾ ਤੇਗਾਂ ਕਢ ਲਈਆਂ ਚਮਕਾਨ ਯਾਰਾ
ਲਈਆਂ ਧੂਹ ਭਗੌਤੀਆਂ ਖਾਲਸੇ ਨੇ ਚਿਹਰੇ ਲਾਲ ਹੋਏ ਜਿਵੇਂ ਭਾਨ ਯਾਰਾ
ਸਤਿ ਸ੍ਰੀ ਅਕਾਲ ਅਕਾਲ ਕਹਿਕੇ ਗਜੇ ਸੂਰਮੇ ਵਿਚ ਮੈਦਾਨ ਯਾਰਾ
ਜਿਵੇਂ ਸ਼ੇਰ ਵੜੇ ਵਿਚ ਹਾਥੀਆਂ ਦੇ ਸਿੰਘਾਂ ਘਤ ਦਿਤਾ ਘਮਸਾਨ ਯਾਰਾ
ਤੇਗਾਂ ਫੜਦਿਆਂ ਹੀ ਚੜੇ ਰੋਹ ਦੂਣੇ ਲਾਹੇ ਵਿਚ ਮੈਦਾਨ ਦੇ ਘਾਨ ਯਾਰਾ
ਜਿੰਨੇ ਵਾਹੁੰਦੇ ਤੇਗ ਨਾ ਜਾਏ ਖਾਲੀ ਅਰਜਨ ਕਰਨ ਦੇ ਜਿਸਤਰ੍ਹਾਂ ਬਾਨ ਯਾਰਾ
ਸਣੇ ਘੋੜੇ ਦੇ ਮਾਰ ਅਸਵਾਰ ਢਾਂਹਦੇ ਉਤੇ ਲੋਥ ਦੇ ਲੋਥ ਚੜ੍ਹਾਨ ਯਾਰਾ
ਮੂੰਹ ਮੋੜ ਦਿਤੇ ਮਾਰ ਦੁਸ਼ਮਨਾਂ ਦੇ ਫੇਰ ਪੈਰ ਨ ਅਗ੍ਹਾਂ ਵਧਾਨ ਯਾਰਾ
ਮੋਏ ਸੂਰਮੇ ਲਹੂ ਦੇ ਵਹਿਣ ਵਗੇ ਸਿੰਘ ਵਧਕੇ ਹਥ ਦਿਖਾਨ ਯਾਰਾ
ਮੁਸਲਮਾਨ ਬਹਾਦਰੀ ਖਾਲਸੇ ਦੀ ਵੇਖ ਵੇਖ ਕੰਨੀਂ ਹਥ ਲਾਨ ਯਾਰਾ

ਜਿੰਨੀ ਵਧਕੇ ਅਗ੍ਹਾਂ ਨੂੰ ਫੌਜ ਆਵੇ ਸਿੰਘ ਉਤਨੀ ਪਿਛਾਂ ਹਟਾਨ ਯਾਰਾ
ਖਾਨ ਹਲੇ ਉੱਤੇ ਕਰਵਾਏ ਹਲਾ ਓਹ ਭੀ ਜ਼ੋਰ ਨ ਘਟ ਲਗਾਨ ਯਾਰਾ
ਪੈਰ ਸਿੰਘ ਨ ਹਟਦੇ ਇਕ ਪਿਛੇ ਪਾਸੇ ਅਗਲੇ ਹੀ ਭਾਰ ਪਾਨ ਯਾਰਾ
ਜੰਗ ਮਚਿਆ ਤੇ ਉੱਚੀ ਪਿਆ ਰੌਲਾ ਉੱਡੀ ਧੂੜ ਛਾਯਾ ਅਸਮਾਨ ਯਾਰਾ
ਲਹੂ ਮਿਝ ਦਾ ਮਚਿਆ ਘਾਣ ਵਡਾ ਖਾਨ ਮਾਸ ਤੇ ਕਾਂਗ ਕੁਰਲਾਨ ਯਾਰਾ
ਲਗਾ ਰੰਗ ਆ ਕੁਤਿਆਂ ਗਿਦੜਾਂ ਨੂੰ ਬੋਲ ਸਾਥੀਆਂ ਤਾਈਂ ਬੁਲਾਨ ਯਾਰਾ
ਕਿਤੇ ਰੁਲਨ ਪਏ ਮੁਸਲਮਾਨ ਕਟੇ ਕਈ ਮੋਏ ਕੋਈ ਨੀਮ ਜਾਨ ਯਾਰਾ
ਕਿਤੇ ਤੜਫਦੇ ਸਿੰਘ ਸ਼ਹੀਦ ਹੋਏ ਕੇਸ ਘਟਿਆਂ ਵਿਚ ਰੁਲਾਨ ਯਾਰਾ
ਕਈ ਵਿਚ ਮੈਦਾਨ ਦੇ ਇਉਂ ਪਵੇ ਜਿਵੇਂ ਕਰ ਸੁਤੇ ਮਧ ਪਾਨ ਯਾਰਾ
ਲਗੇ ਫਟ ਸਰੀਰ ਤੇ ਜੋਧਿਆਂ ਨੂੰ ਕਰਨ ਸੀ ਨ ਪੀੜ ਜਨਾਨ ਯਾਰਾ
ਲਹੂ ਵਗਦੇ ਕਪੜੇ ਲਾਲ ਹੋਏ ਜਿਵੇਂ ਹੋਲੀਆਂ ਰੰਗ ਮਚਾਨ ਯਾਰਾ
ਤੁਰਕ ਗਜਦੇ ਅਲੀ ਦੇ ਮਾਰ ਨਾਹਰੇ ਸਿੰਘ ਫਤੇ ਅਕਾਲ ਗਜਾਨ ਯਾਰਾ
ਦੋਹਾਂ ਪਾਸਿਆਂ ਤੋਂ ਫਰਕ ਰਿਹਾ ਨਾਹੀਂ ਆਪੋ ਅਪਣੀ ਜੈ ਮਨਾਨ ਯਾਰਾ
ਉਤੇ ਤੇਗ ਦੇ ਖੜਕਦੀ ਤੇਗ ਪਈ ਭਾਂਡੇ ਜਿਵੇਂ ਠਠਿਆਰ ਬਨਾਨ ਯਾਰਾ
ਗਏ ਬਹੁਤ ਹੀ ਮਾਵਾਂ ਦੇ ਪੁਤ ਮਾਰੇ ਪਈਆਂ ਰੁਲਨ ਲੋਥਾਂ ਬੇਪਰਾਨ ਯਾਰਾ
ਸਿੰਘਾਂ ਲਾਹੇ ਸਥਾਰ ਕਰਤਾਰ ਸਿੰਘਾ ਮੁਸਲਮਾਨ ਕਚੀਚੀਆਂ ਖਾਨ ਯਾਰਾ

### ਮਿਰਜ਼ੇ ਤਕੀ ਬੇਗ ਦਾ ਜ਼ਖਮੀ ਹੋਣਾ

ਤਕੀ ਬੇਗ ਤੇ ਜੰਗ ਦਲੇਰ ਦੋਵੇਂ ਹਾਥੀ ਕਢ ਕੇ ਵਧੇ ਮੈਦਾਨ ਬੇਲੀ
ਲਗੇ ਤੀਰਾਂ ਦੀ ਖੂਬ ਬੁਛਾੜ ਕਰਨੇ ਹੌਦੇ ਵਿਚ ਬੈਠੇ ਨਾਲ ਮਾਨ ਬੇਲੀ
ਵਿਚ ਸਿੰਘਾਂ ਦੇ ਹਿਲਜੁਲੀ ਪਾਈਓ ਨੇ ਤੀਰ ਮੀਂਹ ਦੇ ਵਾਂਗ ਵਰਸਾਨ ਬੇਲੀ
ਤਾਰਾ ਸਿੰਘ ਖੜਾ ਜਿਥ ਜੰਗ ਕਰਦਾ ਹਾਥੀ ਪੇਲ ਦਿਤਾ ਫੀਲਬਾਨ ਬੇਲੀ
ਲੈ ਆਪਣਾ ਆਪ ਸੰਭਾਲ ਸਿਖਾ ਨਾਹਰਾ ਮਾਰਕੇ ਦੋਵੇਂ ਸੁਨਾਨ ਬੇਲੀ
ਤਕ ਬੇਗ ਨੇ ਖਾਕੇ ਦਿਲੋਂ ਗੁਸਾ ਤੀਰ ਸਾਧਿਆ ਖਿਚ ਕਮਾਨ ਬੇਲੀ
ਤਾਰਾ ਸਿੰਘ ਦੇ ਸਿਰ ਨੂੰ ਮਾਰਿਓ ਸੂ ਤਾਰਾ ਆਪਣਾ ਲਾਕੇ ਤਾਨ ਬੇਲੀ
ਸਿਰ ਸਿੰਘ ਦਾ ਹੋਕਿਆ ਚਕ੍ਹਾਂ ਸੀ ਖਾਲੀ ਗਿਆ ਐਵੇਂ ਓਹਦਾ ਬਾਨ ਬੇਲੀ

ਸਿੰਘ ਜੋਸ਼ ਖਾ ਧੂਹ ਤਲਵਾਰ ਲਈ ਸਚੇ ਗੁਰੂ ਦਾ ਕਰ ਧਿਆਨ ਬੇਲੀ
ਘੋੜਾ ਛੇੜਕੇ ਜਾ ਪਿਆ ਤੁਰਕ ਉਤੇ ਪਿਆ ਬਾਜ ਅਸਮਾਨ ਥੀਂ ਆਨ ਬੇਲੀ
ਤਕੀ ਬੇਗ ਹੈਸੀ ਲੋਹੇ ਨਾਲ ਮੜ੍ਹਿਆ ਨੰਗਾ ਜਿਸਮ ਨ ਕਿਤੋਂ ਭੀ ਜਾਨ ਬੇਲੀ
ਸਿੰਘ ਸ਼ੇਰ ਵਾਲਾ ਇਕੋ ਝਟ ਕੀਤਾ ਮਾਰੀ ਮੂੰਹ ਤੇ ਤੇਗ ਜਵਾਨ ਬੇਲੀ
ਲਗਾ ਜ਼ਖਮ ਕਾਰੀ ਸਿੰਘ ਤੇਗ ਮਾਰੀ ਹਾਥੀ ਦੁਖੀ ਹੋ ਪਿਛਾਂ ਪਰਤਾਨ ਬੇਲੀ
ਵਗੇ ਮੂੰਹ ਥੀਂ ਲਹੂ ਕਰਤਾਰ ਸਿੰਘਾ ਖਾਧਾ ਜਿਵੇਂ ਸ਼ੌਕੀਨ ਹੈ ਪਾਨ ਬੇਲੀ

### ਸਵਾਲ ਜਵਾਬ ਮੋਮਨ ਖਾਂ ਤੇ ਤਕੀ ਬੇਗ ਦੇ

ਤਕੀਬੇਗ ਖਾ ਜ਼ਖਮ ਜਾਂ ਪਿਛਾਂ ਹਟਿਆ ਮੋਮਨ ਖਾਂ ਨੇ ਹਾਸੀ ਮਚਾਈਏ ਜੀ
ਮਿਰਜ਼ਾ ਸਾਹਿਬ ਜੋ ਖੂਬ ਹੈਂ ਪਾਨ ਖਾਏ ਲੀਏ ਕਹਾਂ ਸੇ ਮੁਝੇ ਬਤਾਈਏ ਜੀ
ਗੁਸੇ ਨਾਲ ਮਿਰਜ਼ੇ ਅਗੋਂ ਜਵਾਬ ਦਿਤਾ ਹੈ ਆਪਦੀ ਕੀਹ ਦਾਨਾਈਏ ਜੀ
ਹੋਕੇ ਸਿਪਾਹ ਸਾਲਾਰ ਤੇ ਕਰੋ ਠਠਾ ਅਕਲ ਆਪ ਦੇ ਵਿਚ ਨ ਕਾਈਏ ਜੀ
ਤਾਰਾ ਸਿੰਘ ਬੀੜੇ ਅਗੇ ਦੇਂਵਦਾ ਏ ਅਗੇ ਜ਼ਰਾ ਸਾ ਕਦਮ ਵਧਾਈਏ ਜੀ
ਬੀੜਾ ਲਿਆਂ ਬਗੈਰ ਨ ਮੁੜਨ ਦੇਂਦਾ ਘਟ ਕਰਕੇ ਆਪ ਭੀ ਜਾਈਏ ਜੀ
ਏਹ ਆਖਕੇ ਮਿਰਜ਼ਾ ਬੇਹੋਸ਼ ਹੋਯਾ ਵਿਚੋਂ ਜਿੰਦ ਹੋ ਗਈ ਹਵਾਈਏ ਜੀ
ਗਾੜ੍ਹਾ ਮਚਿਆ ਜੰਗ ਕਰਤਾਰ ਸਿੰਘਾ ਰਣ ਜੋਧਿਆਂ ਧੂੜ ਧੁਮਾਈਏ ਜੀ

### ਮੁਰੀਦ ਖਾਂ ਦਾ ਕਤਲ ਹੋਣਾ

ਮੋਮਨ ਖਾਂ ਦਾ ਹੌਸਲਾ ਟੁਟ ਗਿਆ ਤਕੀ ਬੇਗ ਭੀ ਸਿੰਘਾਂ ਨੇ ਮਾਰ ਲਿਆ
ਪਾਸ ਖੜਾ ਮੁਰੀਦ ਖਾਂ ਏਲਚੀ ਸੀ ਨੇਜ਼ਾ ਓਸਨੇ ਦਸਤ ਉਲਾਰ ਲਿਆ
ਮਾਰੋ ਮਾਰ ਕਰਦਾ ਅਗੇ ਵਧ ਆਯਾ ਚਾਰ ਪੰਜ ਸੈ ਨਾਲ ਅਸਵਾਰ ਲਿਆ
ਦੇਂਦਾ ਮੁਛਾਂ ਨੂੰ ਤਾਉ ਜਵਾਨ ਬਾਂਕਾ ਤਾਰਾ ਸਿੰਘ ਨੂੰ ਬੋਲ ਵੰਗਾਰ ਲਿਆ
ਅਗੋਂ ਸਿੰਘ ਭੀ ਕਰਕੇ ਪਏ ਹਲਾ, ਹਲਾ ਤੁਰਕ ਦਾ ਥੰਮ੍ਹ ਖਲ੍ਹਾਰ ਲਿਆ
ਚਲੀ ਤੇਗ ਚੰਗੀ ਦੋਹਾਂ ਪਾਸਿਆਂ ਥੀਂ ਜੋਸ਼ ਦਿਲਾਂ ਦਾ ਬਾਹਰ ਨਕਾਰ ਲਿਆ
ਭੀਮਸੈਨ ਵਾਂਗੂ ਭੀਮ ਸਿੰਘ ਨੇ ਜੀ ਤੇਗਾਂ ਧੂਹ ਕ੍ਰੋਧ ਨੂੰ ਧਾਰ ਲਿਆ
ਗਿਆ ਚੀਰਦਾ ਸੂਰਮਾਂ ਫੌਜ ਤਾਈਂ ਵਾਂਗ ਬਿਜਲੀ ਦੇ ਚਮਕਾਰ ਲਿਆ
ਨੇਜ਼ਾ ਮਾਰ ਹਾਥੀਵਾਨ ਲਾਹ ਥਲੇ ਹਾਥੀ ਕੰਨ ਥੀਂ ਪਕੜ ਬਠਾਰ ਲਿਆ

ਹਲਾ ਕਰਕੇ ਝਟ ਲਖਮੀਰ ਸਿੰਘ ਨੇ ਸਿਰ ਖਾਨ ਦਾ ਮਾਰ ਉਤਾਰ ਲਿਆ
ਪਈ ਫੌਜ ਚੁਫੇਰਿਓਂ ਜ਼ੋਰ ਦੇ ਕੇ ਇਕ ਤਾਈਂ ਦੂਸਰੇ ਲਲਕਾਰ ਲਿਆ
ਚੜ੍ਹੀ ਲੋਥ ਤੇ ਲੋਥ ਕਰਤਾਰ ਸਿੰਘਾ ਜਿਵੇਂ ਮੌਤ ਨੇ ਆਣ ਔਤਾਰ ਲਿਆ

ਮੋਮਨ ਖਾਂ ਨੇ ਫੌਜ ਤੋਂ ਹਲਾ ਕਰਵਾਨਾ

ਤਕੀ ਬੇਗ ਜਹੇ ਜਦੋਂ ਗਏ ਮਾਰੇ ਮੋਮਨ ਖਾਂ ਏਹ ਆਖ ਸੁਨਾਉਂਦਾ ਜੀ
ਇਕੋ ਵਾਰ ਹਲਾ ਕਰੇ ਫੌਜ ਸਾਰੀ ਖਾਨ ਆਖਰੀ ਹੁਕਮ ਚੜ੍ਹਾਉਂਦਾ ਜੀ
ਨ੍ਹਾਰਾ ਮਾਰ ਪੈ ਗਏ ਮੁਸਲਮਾਨ ਸਾਰੇ ਜਿਵੇਂ ਹੜ ਦਰਯਾ ਦਾ ਆਉਂਦਾ ਜੀ
ਅਗੋਂ ਸਿੰਘ ਭੀ ਧੂਹਕੇ ਪਏ ਤੇਗਾਂ ਉਚੀ ਸ਼ਬਦ ਅਕਾਲ ਸੁਹਾਉਂਦਾ ਜੀ
ਦੋਹਾਂ ਪਾਸਿਆਂ ਤੋਂ ਮਾਰ ਮਾਰ ਹੋਈ ਜੋਸ਼ ਦੇ ਕੇ ਕਾਲ ਲੜਾਉਂਦਾ ਜੀ
ਲੜੇ ਸੂਰਮੇ ਤੁਲਕੇ ਦੂਹੀਂ ਵਲੀਂ ਕੋਈ ਫਰਕ ਨ ਮੂਲ ਰਖਾਉਂਦਾ ਜੀ
ਕਈ ਸੈਂਕੜੇ ਹੋਇਕੇ ਘਾਇਲ ਡਿਗੇ ਖੂਨ ਮਿਝ ਦਾ ਘਾਨ ਹੋ ਜਾਉਂਦਾ ਜੀ
ਵਾਹ ਲਗਦੀ ਕਿਸੇ ਨ ਘਟ ਕੀਤੀ ਇਕ ਦੂਸਰੇ ਤਾਈਂ ਦਬਾਉਂਦਾ ਜੀ
ਆਪੋ ਆਪਣੀ ਸਭੇ ਹੀ ਜਿਤ ਚਾਂਹਦੇ ਪੈਰ ਕੋਈ ਨਾ ਪਿਛਾਂ ਹਟਾਉਂਦਾ ਜੀ
ਹੋਕੇ ਸਾਹਮਣੇ ਸੂਰਮੇ ਸਿਰ ਦੇਂਦੇ ਪਾਜ਼ੀ ਭਜਕੇ ਪਿਠ ਵਢਾਉਂਦਾ ਜੀ
ਟੋਟੇ ਹੋਕੇ ਡਿਗਦੇ ਭਾਰ ਮੂੰਹ ਦੇ ਮਥਾ ਪਿਛ੍ਹਾਂ ਨਾ ਕੋਈ ਪਰਤਾਉਂਦਾ ਜੀ
ਸਿੰਘ ਹੋਕੇ ਬਹੁਤ ਸ਼ਹੀਦ ਡਿਗੇ ਬਾਕੀ ਰਿਹਾਂ ਨੂੰ ਕਾਲ ਬੁਲਾਉਂਦਾ ਜੀ
ਅਧੀ ਤੁਰਕ ਦੀ ਵੀ ਫੌਜ ਗਈ ਮਾਰੀ ਪਿਆ ਖਾਨ ਭੀ ਦਿਲੋਂ ਘਬਰਾਉਂਦਾ ਜੀ
ਪਿਛੇ ਸਿੰਘ ਭੀ ਰਹਿ ਗਏ ਗਿਨਤੀ ਦੇ ਤਾਰਾ ਸਿੰਘ ਮੁੜ ਤੇਗ ਉਠਾਉਂਦਾ ਜੀ
ਗਜ ਸ਼ੇਰ ਵਾਂਗੂ ਪਿਆ ਦੁਸ਼ਮਨਾਂ ਤੇ ਤੁਰਕ ਹਾਲੀਆਂ ਜਯੋਂ ਅਗੇ ਲਾਉਂਦਾ ਜੀ
ਜਿਵੇਂ ਖੇਤ ਨੂੰ ਵਢ ਕਿਰਸਾਨ ਸੁਟੇ ਤਿਵੇਂ ਮੂੰਡੀਆਂ ਲਾਹ ਉਡਾਉਂਦਾ ਜੀ
ਭੇਡਾ ਜਿਸ ਤਰ੍ਹਾਂ ਪਾੜ ਬਗਜਾੜ ਸੁਟੇ ਸਿੰਘ ਵੈਰੀਆਂ ਤਾਈਂ ਮੁਕਾਉਂਦਾ ਜੀ
ਕੂੰਜਾਂ ਵਿਚ ਜਿਵੇਂ ਬਾਜ ਆਣ ਵੜਜਾ ਤਾਰਾ ਸਿੰਘ ਤਿਉਂ ਤੁਰਕ ਖਪਾਉਂਦਾ ਜੀ
ਜਿਨੂੰ ਮਾਰਦਾ ਤੇਗ ਦੁਸਾਰ ਕਰਦਾ ਘੋੜੇ ਸਣੇ ਅਸਵਾਰ ਨੂੰ ਢਾਉਂਦਾ ਜੀ
ਜਿਤ ਵਲ ਜਾਵੇ ਸਿੰਘ ਕਰ ਹਲਾ ਵੈਰੀ ਹਰਨੀਆਂ ਵਾਂਗ ਨਸਾਉਂਦਾ ਜੀ
ਸਿੰਘ ਮਾਰਦੇ ਮਾਰਦੇ ਮਰ ਗਏ ਕਾਲ ਸਭ ਨੂੰ ਪਕੜ ਚਬਾਉਂਦਾ ਜੀ

ਵੈਰੀ ਅਠ ਹਿਸੇ ਸਿੰਘ ਇਕ ਹਿਸਾ ਜ਼ੋਰ ਕਿੰਨਾ ਕੁ ਚਿਰ ਨਿਭਾਉਂਦਾ ਜੀ
ਬਾਹੀਂ ਥਕੀਆਂ ਟੁਟ ਹਥਯਾਰ ਗਏ ਸਮਾਂ ਅੰਤ ਦਾ ਸਿਰ ਤੇ ਆਉਂਦਾ ਜੀ
ਪੁਗ ਗਏ ਸਵਾਸ ਕਰਤਾਰ ਸਿੰਘਾ ਨਹੀਂ ਤਾਂ ਸੂਰਮਾ ਹਥ ਦਿਖਾਉਂਦਾ ਜੀ

ਤਾਰਾ ਸਿੰਘ ਸ਼ਹੀਦ ਹੋਯਾ

ਸਿੰਘ ਗਿਣਤੀ ਵਿਚ ਸੀ ਬਹੁਤ ਥੋੜੇ ਵੈਰੀ ਅਠ ਹਿਸੇ ਆਣ ਡਟ ਗਏ
ਮਾਰ ਮਾਰ ਕੇ ਰਣ ਸਥਾਰ ਲਾਹੇ ਫੜ ਵੈਰੀਆਂ ਦੇ ਕਢ ਵਟ ਗਏ
ਪੈਰ ਪਿਛਾਂ ਨਾ ਮੂਲ ਪਰਤਾਇਓ ਨੇ ਟੋਟੇ ਹੋ ਰਤੀ ਰਤੀ ਕਟ ਗਏ
ਜੀਉਂਦੀ ਜਾਨ ਰਖੇ ਪੈਰ ਅਗਾਂ ਵਲੇ ਸਟਾਂ ਖਾਕੇ ਪਿਛਾ ਨ ਹਟ ਗਏ
ਨਾਲ ਬਹੁਤਿਆਂ ਜ਼ੋਰ ਕੀਹ ਥੋੜਿਆਂ ਦਾ ਸਿੰਘ ਘਟਦੇ ਘਟਦੇ ਘਟ ਗ
ਤਾਰਾ ਸਿੰਘ ਦੀ ਦੇਖ ਬਹਾਦਰੀ ਨੂੰ ਦੇਵ ਯਸ ਗਾਉਂਦੇ ਵਾਂਗ ਭਟ ਗਏ
ਇਕ ਸਿੰਘ ਮੋਜਾ ਮਾਰ ਪੰਜਾਂ ਪੰਜਾਂ ਅਗੇ ਵਾਸਤੇ ਬੰਨ੍ਹ ਕੇ ਠਟ ਗਏ
ਗਏ ਹੋ ਸ਼ਹੀਦ ਕਰਤਾਰ ਸਿੰਘਾ ਯਸ ਵਿਚ ਬਹਾਦਰਾਂ ਖਟ ਗਏ

ਸਿੰਘਾਂ ਦੇ ਸਿਰ ਲਾਹੌਰ ਜਾਣ

ਤਾਰਾ ਸਿੰਘ ਦੇ ਸਣੇ ਸ਼ਹੀਦ ਜਿੰਨੇ ਸੀਸ ਸਾਰਿਆਂ ਦੇ ਕਟਵਾਇ ਲਏ
ਕੀਤੀ ਏਹ ਬਹਾਦਰੀ ਆਣ ਪਿਛੋਂ ਇਕ ਗਡੇ ਦੇ ਵਿਚ ਲਦਵਾਇ ਲਏ
ਰਖੇ ਜਾ ਲਾਹੌਰ ਨਵਾਬ ਅਗੇ ਖਪਾਂ ਵਢੀਆਂ ਸੁਖਨ ਸੁਨਾਇ ਲਏ
ਓਥੇ ਸੂਬੇ ਥੋਂ ਰਾਮ ਰੰਧਾਵੇ ਜਿਹਾਂ ਸਿਰੋਪਾ ਬਹਾਦਰੀ ਪਾਇ ਲਏ
ਸਿੰਘ ਧਰਮ ਤੇ ਲੜ ਸ਼ਹੀਦ ਹੋਏ ਹਠ ਆਪਣੇ ਤੋੜ ਨਬਾਹਿ ਲਏ
ਤਾਰਾ ਸਿੰਘ ਦੀ ਸੁਣ ਮਰਦਾਨਗੀ ਜੀ ਲੋਕਾਂ ਹਥ ਕੰਨਾਂ ਤਾਈਂ ਲਾਇ ਲਏ
ਸਤਰਾਂ ਸੌ ਬਿਆਸੀਏ ਵਿਚ ਫਗਣ ਹੋਯਾ ਜੰਗ ਸਿੰਘਾਂ ਤੁਰਕ ਘਾਇ ਲਏ
ਪਟੀ ਪਰਗਣੇ ਦੇ ਵਿਚ ਡਲਵਾਂ ਜੀ ਤਾਰਾ ਸਿੰਘ ਨੇ ਹਥ ਦਖਾਇ ਲਏ
ਖਾਦਮ ਗੜ੍ਹੀ ਦੇ ਪਾਸ ਸੀ ਜੰਗ ਹੋਯਾ ਸਿੰਘਾਂ ਦਿਲ ਦੇ ਗੁਮਰ ਗਵਾਇ ਲਏ
ਯਾਦਗਾਰ ਹੈ ਬਣੀ ਕਰਤਾਰ ਸਿੰਘਾ ਜਿਥੇ ਸਿੰਘਾਂ ਨੇ ਖੂਨ ਬਹਾਇ ਲਏ

ਸਿੰਘਾਂ ਨੇ ਬਾਦਸ਼ਾਹੀ ਖਜ਼ਾਨਾ ਤੇ ਕਈ ਵਾਰੀ ਸੁਦਾਗਰ ਲੁਟਣੇ

ਸੂਬੇ ਵਿਚ ਪੰਜਾਬ ਦੇ ਫੌਜ ਗਸ਼ਤੀ ਛਡੀ ਹੋਈ ਸੀ ਗਦਰ ਮਿਟਾਵਨੇ ਨੂੰ

ਰਾਤ ਦਿਨੇ ਲਗੀ ਫਿਰੇ ਮਗਰ ਸਿੰਘਾਂ ਬੈਹਣ ਦੇ ਨਾ ਝਟ ਲੰਘਾਵਨੇ ਨੂੰ
ਪਬਾਂ ਤੀਕ ਲਾਵੇ ਪਿਆ ਜ਼ੋਰ ਸੂਬਾ ਮਾਰ ਸਿੰਘਾਂ ਦਾ ਜ਼ੋਰ ਗਵਾਵਨੇ ਨੂੰ
ਜੀ ਜੀ ਫਿਰੇ ਮਾਰੂ ਖਾਲਸੇ ਦਾ ਥਾਂ ਮਿਲੇ ਨ ਸਿਰ ਲੁਕਾਵਨੇ ਨੂੰ
ਪਰ ਏਹ ਕੌਮ ਹੈਸੀ ਜ਼ਬਰਦਸਤ ਐਸੀ ਪੈਂਦੀ ਸ਼ੇਰ ਵਾਂਗੂੰ ਅਗੋਂ ਖਾਵਨੇ ਨੂੰ
ਮੁਸਲਮਾਨ ਜਿਉਂ ਵੈਰ ਵਧਾਈ ਜਾਂਦੇ ਚਾਹਨ ਸਿੰਘਾਂ ਦਾ ਨਾਮ ਗਵਾਵਨੇ ਨੂੰ
ਤਿਉਂ ਤਿਉਂ ਖਾ ਸਟਾਂ ਸਿੰਘ ਹੋਣ ਤਕੜੇ ਹਥ ਰਹਿਣ ਤਯਾਰ ਦਖਾਵਨੇ ਨੂੰ
ਕੁਝ ਫੌਜ ਦੀ ਕਰਨ ਪਰਵਾਹ ਨਾਹੀਂ ਲਗੇ ਰਹਿਣ ਲੁਟ ਮਾਰ ਮਚਾਵਨੇ ਨੂੰ
ਕਈ ਵਾਰ ਚਵਿੰਡੀਆਂ ਮੀਰਾਂ ਪੁਰੀਆਂ *ਧਾੜੇ ਮਾਰ ਲਏ ਮੌਜ ਉਡਾਵਨੇ ਨੂੰ
ਕਈ ਵਾਰ ਲੁਟੇ ਬਾਦਸ਼ਾਹੀ ਟਕੇ ਮਾਰੇ ਥਾਂ ਜੋ ਔਣ ਉਗਰਾਹਵਨੇ ਨੂੰ
ਜਾਣ ਦੇਣ ਨ ਵਿਚ ਲਾਹੌਰ ਪੈਸਾ ਰੋਕ ਲੈਣ ਜੋ ਤੁਰਕ ਪੁਚਾਵਨੇ ਨੂੰ
ਮਿਲੇ ਜੈਸੇ ਕੋ ਤੈਸਾ ਕਰਤਾਰ ਸਿੰਘਾ ਏਹ ਮਿਸਾਲ ਹੈ ਆਖ ਸੁਨਾਵਨੇ ਨੂੰ

ਤਥਾ

ਇਕ ਵਾਰ ਦਰਬਾਰਾ ਸਿੰਘ ਫਤੇ ਸਿੰਘ ਜੀ ਚੂੜ ਸਿੰਘ ਨਗਾਹੀਆ ਰਲਾਇ ਬੇਲੀ
ਖੜਕ ਸਿੰਘ ਥੀਂ ਆਦਿ ਸਰਦਾਰ ਪੰਜੇ ਏਹ ਪਏ ਸਲਾਹ ਪਕਾਇ ਬੇਲੀ
ਕਠਾ ਕਰ ਤਾਸੀਲ ਕਸੂਰ ਵਿਚੋਂ ਟਕਾ ਮਾਮਲਾ ਸਭ ਉਗਰਾਹਿ ਬੇਲੀ
ਲਈ ਜਾਂਵਦੇ ਸੂਬੇ ਦੇ ਆਦਮੀ ਸਨ ਪੈਸਾ ਵਲ ਲਾਹੌਰ ਲਦਵਾਇ ਬੇਲੀ
ਕਾਨੇ ਕਾਛੇ ਦੇ ਜਾਇਕੇ ਪਾਸ ਸਿੰਘਾਂ ਲਿਆ ਜ਼ੋਰ ਦੇ ਨਾਲ ਅਟਕਾਇ ਬੇਲੀ
ਪਹਿਰੇਦਾਰ ਮਾਰੇ ਵਡੇ ਕਤਲ ਕੀਤੇ ਲਿਆ ਕੁਲ ਖਜ਼ਾਨਾ ਉਠਾਇ ਬੇਲੀ
ਜਦੋਂ ਖਬਰ ਹੋਈ ਗਸ਼ਤੀ ਫੌਜ ਤਾਈਂ ਪਈ ਖਾਲਸੇ ਤੇ ਝਟ ਆਦਿ ਬੇਲੀ
ਸਿੰਘ ਜਾ ਵੜੇ ਸਾਂਦਲ ਬਾਰ ਅੰਦਰ ਲਏ ਆਪਣੇ ਆਪ ਬਚਾਇ ਬੇਲੀ
ਸਿਖ ਇਕ ਭੀ ਹਥ ਨ ਮੂਲ ਆਯਾ ਫੌਜ ਰਹੀ ਬਹੁਤਾ ਜ਼ੋਰ ਲਾਇ ਬੇਲੀ

---

*ਕਈ ਏਹ ਨ ਸਮਝ ਲਏ ਕਿ ਸਿੰਘਾਂ ਨੇ ਧਾੜੇ ਮਾਰਨ ਦਾ ਪੇਸ਼ਾ ਰੀਝ ਨਾਲ ਫੜ ਲਿਆ ਸੀ, ਪਾਠਕ ਜੀ ! ਪਿੰਡਾਂ ਵਿਚ ਰਹਿਕੇ ਖੇਤੀ ਬਾੜੀ ਵਪਾਰ ਕਰਨਾ ਮਿਲਦਾ ਨਹੀਂ ਸੀ ਲਾਚਾਰ ਹੋ ਕੇ 'ਤੰਗ ਆਇਦ ਬਜੰਗ ਅਇਦ' ।

ਮਾਰੇ ਓਸਨੂੰ ਕੌਣ ਕਰਤਾਰ ਸਿੰਘਾ ਵਲ ਜਿਨ੍ਹਾਂ ਦੇ ਆਪ ਖੁਦਾਇ ਬੇਲੀ

ਤਥਾ

ਵਿਚ ਉਨ੍ਹਾਂ ਹੀ ਦਿਨਾਂ ਦੇ ਮੁਰਤਜ਼ਾ ਖਾਂ ਲਈ ਆਉਂਦਾ ਸੀ ਘੋੜੇ ਕੰਧਾਰ ਵਲੋਂ
ਅੰਮ੍ਰਿਤਸਰ ਜ਼ਿਲ੍ਹੇ ਦੇ ਜੰਡਯਾਲੇ ਵਣੋ ਲਈ ਜਾਂਦਾ ਸੀ ਦਿਲੀ ਬਪਾਰ ਵਲੋਂ
ਵੇਖ ਕੀਮਤੀ ਜਾਂਵਦਾ ਮਾਲ ਚਲਿਆ ਹੋਈ ਸਿੰਘਾਂ ਨੂੰ ਖਬਰ ਕਰਤਾਰ ਵਲੋਂ
ਘੋੜੇ ਖੋਹ ਲਏ ਸਭ ਕਰਤਾਰ ਸਿੰਘਾ ਡਿਠਾ ਮੂਲ ਨ ਜ਼ੋਰ ਸਰਕਾਰ ਵਲੋਂ

ਤਥਾ

ਇਕ ਹੋਰ ਹੋਈ ਗਲ ਤਦੋਂ ਹੈਸੀ ਜਾਹਫਰ ਖਾਂ ਸੀ ਕਾਬਲੋਂ ਆ ਰਿਹਾ
ਸਾਲਾ ਸ਼ਾਹ ਦਾ ਦਸ ਹਜ਼ਾਰੀ ਸੀ ਓਹ ਸਣ ਟਬਰਾਂ ਦਿਲੀ ਨੂੰ ਜਾ ਰਿਹਾ
ਭੀੜ ਭਾੜ ਓਹਦੇ ਨਾਲ ਬਹੁਤ ਹੈ ਸੀ ਵਿਚ ਰਾਹਾਂ ਦੇ ਧੂੜ ਧੁਮਾ ਰਿਹਾ
ਬਾਘ ਸਿੰਘ ਸਰਦਾਰ ਜੋ ਗੁਰੂ ਸਰੀਆ ਓਹਨੀਂ ਦਿਨੀਂ ਸੀ ਵਜਵਜਾਇ ਰਿਹਾ
ਗੋਇੰਦਵਾਲ ਦੇ ਘਾਟ ਜਾ ਲੁਟਿਓ ਸੂ ਖਾਨ ਸ਼ੇਖੀਆ ਬਹੁਤ ਜਤਾਇ ਰਿਹਾ
ਗਈ ਕੁਝ ਨ ਪੇਸ਼ ਕਰਤਾਰ ਸਿੰਘਾ ਦੇ ਧਮਕੀਆਂ ਤੇ ਜ਼ੋਰ ਲਾਇ ਰਿਹਾ

ਸਿੰਘਾਂ ਨਾਲ ਮੁਸਲਮਾਨਾਂ ਦਾ ਵੈਰ ਕਿਉਂ ਸੀ

ਸਿੰਘ ਦਿਲੋਂ ਨ ਕਿਸੇ ਦੇ ਸਨ ਵੈਰੀ ਭਲਾ ਦੇਸ ਦਾ ਨਿਤ ਓਹ ਚਾਂਹਵਦੇ ਸਨ
ਕਿਸੇ ਨਾਲ ਨਹੀਂ ਸੀ ਵੈਰ ਖਾਲਸੇ ਦਾ ਐਵੇਂ ਕਿਸੇ ਨੂੰ ਨਹੀਂ ਦੁਖਾਂਵਦੇ ਸਨ
ਇਕੋ ਜਿਹਾ ਸੀ ਜਾਣਦੇ ਸਭ ਤਾਈਂ ਦੁਖ ਸਭ ਦਾ ਰਲ ਵੰਡਾਂਵਦੇ ਸਨ
ਵਿਚ ਹਿੰਦੂਆਂ ਦੇ ਅਤੇ ਮੁਸਲਮਾਨਾਂ ਪਖ ਵਾਦ ਨ ਮੂਲ ਰਖਾਂਵਦੇ ਸਨ
*ਕ੍ਰਿਤਮ ਵੈਰ ਪਿਆ ਨਾਲ ਮੁਸਲਮਾਨਾਂ ਵੈਸੇ ਧਿਰਾਂ ਹੀ ਹਠ ਨ ਭਾਂਵਦੇ ਸਨ
ਕੁਝ ਹਾਕਮਾਂ ਦੀ ਹੈ ਸੀ ਮਤ ਮਾਰੀ ਓਹ ਮਜ਼੍ਹਬੀ ਜ਼ੋਰ ਜਤਾਂਵਦੇ ਸਨ
ਤੁਰਕ ਰਾਜ ਸੀ ਕਾਜ਼ੀਆਂ ਹਥ ਚੜ੍ਹਿਆ ਕਾਜ਼ੀ ਸ਼ਰ੍ਹਾ ਦਾ ਡੰਡ ਚਲਾਂਵਦੇ ਸਨ

---

*ਕ੍ਰਿਤਮ ਵੈਰ ਤੇ ਸਹਿਜ ਵੈਰ—ਕ੍ਰਿਤਮ ਵੈਰ ਹੁੰਦਾ ਹੈ ਜੋ ਕਿਸੇ ਨਾਲ ਕਿਸੇ ਦਾ ਕਿਸੇ ਕੰਮ ਤੋਂ ਵੈਰ ਪੈ ਜਾਵੇ, ਯਥਾ ਕਿਸੇ ਨ ਕਿਸੇ ਨੂੰ ਬੁਰਾ ਕਹਿਆ ਏਸ ਗਲ ਤੋਂ ਓਹਨਾਂ ਦਾ ਵੈਰ ਪੈ ਗਿਆ ਇਹ ਵੈਰ ਮੜ ਆਪੋ ਵਿਚ ਸੁਲ੍ਹਾ ਕਰਨ ਤੇ ਮਿਠੇ ਬੋਲਣ ਨਾਲ ਹਟ ਜਾਂਦਾ ਹੈ ਪਰ ਸਹਿਜ ਵੈਰ ਮੋਇਆਂ ਬਿਨ ਨਹੀਂ ਜਾਂਦਾ ਅਤੇ ਏਹ ਹੁੰਦਾ ਕੁਦਰਤੀ ਹੈ ਜੈਸਾ ਬਿਲੇ ਕੁਤੇ ਦਾ, ਨਿਉਲੇ ਸਰਪ ਦਾ, ਉਲੂ ਤੇ ਕਾਂਵ ਦਾ, ਸੌਕਣ ਆਦਿਕਾਂ ਦਾ, ਸਿੰਘਾਂ ਤੇ ਮੁਸਲਮਾਨਾਂ ਦਾ ਕ੍ਰਿਤਮ ਵੈਰ ਸੀ ਅਤੇ ਪਾਇਆਂ ਪਿਆ ਹੋਯਾ ਸੀ।

ਤੁਰਕ ਚਾਹੁੰਦੇ ਸਨ ਦੇਸ ਤੁਰਕ ਹੋਵੇ ਸਿੰਘ ਤੇਗ ਦੇ ਜੋਰ ਬਚਾਂਵਦੇ ਸਨ
ਏਸ ਗਲ ਉਤੋਂ ਹੈ ਸੀ ਵੈਰ ਵਧਿਆ ਸਿੰਘ ਕਿਸੇ ਦਾ ਕੀ ਗਵਾਂਵਦੇ ਸਨ
ਸਿੰਘ ਗਊ ਗਰੀਬ ਦੇ ਸਨ ਰਾਖੇ ਨਿਤ ਜ਼ਾਲਮਾਂ ਦੇ ਤਾਈਂ ਘਾਂਵਦੇ ਸਨ
ਮੁਸਲਮਾਨ ਹਾਕਮ ਗਏ ਚੜ੍ਹ ਜਿਦ੍ਹੇ ਹਿਕਾਂ ਨਾਲ ਕੰਧਾਂ ਪਏ ਢਾਂਵਦੇ ਸਨ
ਜ਼ਬਰਦਸਤ ਏਹ ਕੌਮ ਬਹਾਦਰਾਂ ਦੀ ਏਹਨੂੰ ਕਰਕੇ ਛਿਤ ! ਡਰਾਂਵਦੇ ਸਨ
ਸਿੰਘ ਆਪ ਭੀ ਜ਼ੋਰ ਦੇ ਨਾਲ ਬਚਦੇ ਨਾਲੇ ਹਿੰਦ ਦਾ ਧਰਮ ਰਖਾਂਵਦੇ ਸਨ
ਭਲਾ ਸ਼ੇਰ ਏਹ ਗੁਰੂ ਗੋਬਿੰਦ ਸਿੰਘ ਦੇ ਕਦੋਂ ਗਿਦੜਾਂ ਦੇ ਹਥ ਆਂਵਦੇ ਸਨ
ਬੇਪਰਵਾਹ ਹਮੇਸ਼ ਕਰਤਾਰ ਸਿੰਘਾ ਨਾਲ ਜ਼ੋਰ ਕਦ ਸਿਰ ਝੁਕਾਂਵਦੇ ਸਨ

ਤਥਾ

ਮੁਸਲਮਾਨਾਂ ਸੀ ਜਾਣ ਕੇ ਵੈਰ ਪਾਯਾ ਨਹੀਂ ਸੀ ਸਿੰਘਾਂ ਦਾ ਕੁਝ ਕਸੂਰ ਦੇਖੋ
ਚਾਹੁੰਦੇ ਤੁਰਕ ਸੀ ਰਹੇ ਨਾ ਕੌਮ ਦੂਜੀ ਹਿੰਦੂ ਧਰਮ ਚਾਹੁੰਦੇ ਕੀਤਾ ਦੂਰ ਦੇਖੋ
ਨਾਲ ਜ਼ੋਰ ਜਾਂਦੇ ਕਰੀ ਦੀਨ ਇਕੋ ਘਤੀ ਰਖਦੇ ਸਨ ਫਤੂਰ ਦੇਖੋ
ਤੁਰਕ ਹਿੰਦੂਆਂ ਦਾ ਨਾਸ ਚਾਹੁੰਦੇ ਸਨ ਨਹੀਂ ਸੀ ਰੱਬ ਨੂੰ ਏਹ ਮਨਜ਼ੂਰ ਦੇਖੋ
ਮੁਸਲਮਾਨ ਚਾਹੁੰਦੇ ਦੂਹ ਤੋਂ ਇਕ ਹੋਵੇ ਹੋਏ ਦੂਹ ਤੋਂ ਤਿੰਨ ਜ਼ਰੂਰ ਦੇਖੋ
ਭਾਗ ਹਿੰਦੂਆਂ ਦੇ ਗੁਰੂ ਪੰਥ ਰਚਿਆ ਰਬੀ ਬਰਕਤਾਂ ਨਾਲ ਭਰਪੂਰ ਦੇਖੋ
ਦੇਗ ਤੇਗ ਧਨੀ ਪੁਸਵਾਰਥੀ ਤੇ ਜਤੀ ਸਤੀ ਜਪੀ ਤਪੀ *ਸੂਰ ਦੇਖੋ
ਆਜਜ਼ ਹਿੰਦੂਆਂ ਦੀ ਇਮਦਾਦ ਕਰਦੇ ਹੋਏ ਵਿਚ ਜੰਗਾਂ ਲਖਾਂ ਚੂਰ ਦੇਖੋ
ਉਸ ਵਕਤ ਹਿੰਦੂ ਸੀਗੇ ਬਹੁਤ ਮਾੜੇ ਮੁਰਦਾ ਕੌਮ ਹੋ ਗਈ ਸੀ ਕੂਰ ਦੇਖੋ
ਨਾ ਕੋਈ ਰਿਹਾ ਸੀ ਰਾਜਾ ਨ ਮਹਾਰਾਜਾ ਰਾਜਪੂਤ ਹੋ ਰਹੇ ਮਜ਼ਦੂਰ ਦੇਖੋ
ਗਾਲ ਛਡੇ ਏਹ ਬੇ ਇਤਫਾਕੀਆਂ ਸਨ ਹਥੀਂ ਡੋਬ ਬੈਠੇ ਸਨ ਪੂਰ ਦੇਖੋ

---

* ਸੂਰਮੇ । †ਪਿਆਰ ਪਾਠਕ ਜੀ–ਅਜ ਤੋਂ ਦੇਸ ਦੀ ਰਖਯਾ ਦਾ ਦਮ ਮਾਰਨ ਵਾਲੇ ਹਜ਼ਾਰਾਂ ਬੇਦੀ ਜਞੂ ਕਾਲੇ ਆਰਯ ਅਤੇ ਹਿੰਦੂ ਟਾਹਰਾ ਮਾਰਦੇ ਸਨ ਤੇ ਆਰਯਾ ਆਪਨੇ ਆਪ ਨੂੰ ਸਚੇ ਦੇਸ ਦੇ ਰਖਯਕ ਸਾਬਤ ਕਰਦੇ ਅਤੇ ਸਿੰਘਾ ਨੂੰ ਬੁਰੀ ਨਜ਼ਰ ਨਾਲ ਵੇਖਦੇ ਹਨ ਪਰ ਪਤਾ ਨਹੀਂ ਉਸ ਵੇਲੇ ਜਦੋਂ ਸਵਾ ਮਣ ਜੰਞੂ ਰੋਜ਼ ਦੇ ਲਾਹਕੇ ਮੁਸਲਮਾਨ ਕਰੀ ਜਾਂਦੇ ਸਨ ਤਦੋਂ ਏਸ ਸਚੇ ਦੇਸ ਰਖਯਕ ਕੇਹੜੇ ਪਹਾੜ ਦੀ ਗਾਰ ਵਿਚ ਸੁਤੇ ਪਏ ਸਨ, ਉਸ ਵੇਲੇ ਕੇਵਲ ਖਾਸ ਪੰਥ ਦੇ ਬਾਨ ਤੇ ਖਾਲਸਾ ਪੰਥ ਹੀ ਦੇਸ ਦੀ ਰਖਯਾ ਵਾਸਤੇ ਨਿਤਰਿਆ ਸੀ । ਸ਼ੋਕ ! ਕਿ ਅਹਿਸਾਨ ਨੂੰ ਭੁਲਕੇ ਤੋਤੇ ਚਸ਼ਮੀ ਫੜ ਲਈ !!

ਰਾਜਪੂਤ ਹਥੀਂ ਡੋਲੇ ਦੇਣ ਮੁਗਲਾਂ ਭੈੜੇ ਬਣ ਬੈਠੇ ਬੇਸ਼ਊਰ ਦੇਖੋ
ਹੋਕੇ ਸਾਹਮਣੇ ਲੜਨ ਚੁਗਤਿਆਂ ਦੇ ਹੈਸੀ ਇਨ੍ਹਾਂ ਦਾ ਕੀ ਮਕਦੂਰ ਦੇਖੋ
ਮੁਗਲ ਹਿੰਦੂਆਂ ਦਾ ਬੇੜਾ ਡੋਬ ਰਹੇ ਸਨ ਜਿਵੇਂ ਵੈਰੀਆਂ ਦਾ ਦਸਤੂਰ ਦੇਖੋ
ਗੁਰੂ ਨੌਮ ਦਿਤਾ ਪਹਿਲਾਂ ਸੀਸ ਦਿਲੀ ਵਿਚ ਜਗ ਦੇ ਹੈ ਮਸ਼ਹੂਰ ਦੇਖੋ
ਤਦੋਂ ਚਲਦੀ ਸ਼ਰ੍ਹਾਂ ਦੀ ਤੇਗ ਹੈ ਸੀ ਉਤੇ ਹਿੰਦੂਆਂ ਸ਼ਾਹੀ ਅਮੂਰ ਦੇਖੋ
ਲਖਾਂ ਕਤਲ ਹੋਏ ਲਖਾਂ ਦੀਨ ਮੰਨੇ ਲਖਾਂ ਨਠੇ ਹੋ ਬੇ ਸਬੂਰ ਦੇਖੋ
ਲਖਾਂ ਮੰਦਰਾਂ ਦਾ ਢਾਹਕੇ ਨਾਸ ਕੀਤਾ ਸ਼ਰ੍ਹਾਂ ਵਾਲਿਆਂ ਨਾਲ ਗਰੂਰ ਦੇਖੋ
ਗਰਜ਼ ਬੀਤਦੀ ਨਾਲ ਜੋ ਹਿੰਦੂਆਂ ਸੀ ਲਿਖੀ ਜਾਂਵਦੀ ਨਹੀਂ ਏਥੇ ਪੂਰ ਦੇਖੋ
ਰੋਣ ਸੁਣ ਕੇ ਆਂਵਦਾ ਓਹ ਵੇਲਾ ਕਰਦੇ ਰਹੇ ਜੋ ਤੁਰਕ ਵਹੂਰ ਦੇਖੋ
ਜ਼ੁਲਮ ਜ਼ਾਲਮਾਂ ਦਾ ਹਾਲਤ ਹਿੰਦੂਆਂ ਵੀ ਵੇਖ ਕੰਬਦਾ ਦਿਲ ਬਸੂਰ ਦੇਖੋ
ਏਸੇ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਮਾਰੇ ਚੁਣਕੇ ਜ਼ਾਲਿਮ ਕਰੂਰ ਦੇਖੋ
ਕੀਤੇ ਜੰਗ ਵਡੇ ਜਿਵੇਂ ਦੇਸ ਵਿਚੋਂ ਜਾਵੇ ਪਟਿਆ ਜ਼ੁਲਮ ਜ਼ਰੂਰ ਦੇਖੋ
ਏਹ ਖਾਲਸੇ ਦੀ ਹੈ ਸੀ ਖਾਸ ਮਰਜ਼ੀ ਦੇਈਏ ਰਹਿਨ ਨਾ ਪਾਪ ਅੰਗੂਰ ਦੇਖੋ
ਏਸੇ ਗਲ ਤੋਂ ਵਧਦਾ ਵੈਰ ਗਿਆ ਬੁਰੇ ਅੰਤ ਨੂੰ ਮਿਲੇ ! ਸਮੂਰ ਦੇਖੋ
ਤੇਗ ਸ਼ਰ੍ਹਾ ਦੀ ਕਰਨ ਮਯਾਨ ਨ ਓਹ ਸੂਲੀ ਚਾੜ੍ਹਿਆ ਜਿਨ੍ਹਾਂ ਮਨਸੂਰ ਦੇਖੋ
ਸਿੰਘ ਟਲਨ ਨਾ ਮਦਤੋਂ ਹਿੰਦ ਦੀਓਂ ਵਿਚ ਪਰਉਪਕਾਰ ਮਖਸੂਰ ਦੇਖੋ
ਤੁਰਕ ਚਿੜ ਹੋਏ ਵੈਰੀ ਖਾਲਸੇ ਦੇ ਹੋਏ ਸੈਂਕੜੇ ਜੰਗ ਜ਼ਰੂਰ ਦੇਖੋ
ਵੈਰ ਵਧਦਾ ਵਧਦਾ ਵਧ ਗਿਆ ਦੋਵੇਂ ਧਿਰਾਂ ਹੋ ਰਹੀਆਂ ਰੰਜੂਰ ਦੇਖੋ
ਜੰਗਾਂ ਵਿਚ ਮੁਕੇ ਖਾਨਦਾਨ ਕਈ ਕਈਆਂ ਘਰਾਂ ਦੀ ਉਡ ਗਈ ਧੂਰ ਦੇਖੋ
ਅੰਤ ਤੁਰਕ ਲਥੇ ਗਲੋਂ ਹਿੰਦ ਦਿਓਂ ਸਿੰਘਾਂ ਮਗਰ ਪੈ ਗਏ ਬਘੂਰ ਦੇਖੋ
ਗਲ ਪਿਆ ਫਸਾਦ ਛੁਡਾਵਿਆਂ ਦੇ ਜੰਗਾਂ ਵਿਚ ਗਏ ਨਿਕਲ ਘੂਰ ਦੇਖੋ
ਪਿਛਾ ਛਡਦੇ ਤੁਰਕ ਨਾ ਖਾਲਸੇ ਦਾ ਡਾਢੇ ਚਿਮੜੇ ਵਾਂਗ ਜੰਬੂਰ ਦੇਖੋ
ਇਟ ਚੁਕਦੇ ਤਾਈਂ ਕਰਤਾਰ ਸਿੰਘਾ ਪਥਰ ਚੁਕੀਦਾ ਹੈ ਦਸਤੂਰ ਦੇਖੋ

ਵਾਕ ਕਵੀ

ਲਿਖਾਂ ਰੋਕਕੇ ਦਿਲ ਦਰਯਾ ਤਾਈਂ ਭਰਿਆ ਨਿਤ ਪਿਆ ਲਹਿਰਾਂ ਮਾਰਦਾ ਏ

ਜਿਧਰ ਚਾਹੁੰਦਾ ਹੈ ਜਾਂਦਾ ਵੈਹਣ ਘਤੀ ਔਂਦਾ ਅੰਤ ਨ ਪਾਰ ਉਰਾਰਦਾ ਏ
ਵਿਚ ਲੰਮਿਆਂ ਝੇੜਿਆਂ ਪਓ ਨਾਹੀਂ ਲੜਨ ਭਿੜਨ ਏਹ ਕੰਮ ਸੰਸਾਰਦਾ ਏ
ਤੈਨੂੰ ਜਗ ਦੇ ਝੇੜਿਆਂ ਨਾਲ ਕੀਏ ਕੌਣ ਜਿਤਦਾ ਤੇ ਕੌਣ ਹਾਰਦਾ ਏ
ਝੇੜੇ ਲਗੇ ਆਏ ਮੁਢੋਂ ਮਜ਼੍ਹਬਾਂ ਦੇ ਇਕ ਦੂਜੇ ਤਾਈਂ ਰਿਹਾ ਮਾਰਦਾ ਏ
ਤੂੰ ਲਿਖ ਸਚੋ ਸਚ ਪਖ ਨ ਕਰ ਕੰਮ ਮਨਾਂ ਏਹ ਸਮਝ ਵਿਚਾਰਦਾ ਏ
ਕਰ ਕਿਸੇ ਦੀ ਮੂਲ ਨ ਧੜਾ ਬਾਜ਼ੀ ਪਖ ਰਖਨਾ ਕੰਮ ਗਵਾਰਦਾ ਏ
ਜੇ ਤਾਂ ਸਿਖ ਤੇਰੇ ਹੈਨ ਵੀਰ ਸਕੇ ਮੁਸਲਮਾਨ ਭੀ ਰੂਪ ਕਰਤਾਰਦਾ ਏ
ਦੋਹਾਂ ਧਿਰਾਂ ਕੀਤੀ ਜੇਹੜੀ ਲਿਖ ਸਚੀ ਖੌਫ ਰਖ ਦਿਲੋਂ ਪਰਵਰਦ ਗਾਰਦਾ ਏ
ਨ ਤੂੰ ਬਹੁਤ ਵਧਾ ਕਰਤਾਰ ਸਿੰਘਾ, ਕੀ ਦਮ, ਦਮ ਬੇ ਇਤਬਾਰਦਾ ਏ

### ਸਿੰਘਾਂ ਨੇ ਪ੍ਰਤਾਪ ਚੰਦ ਸਿਆਲਕੋਟ ਦੇ ਖਤਰੀ ਦਾ ਮਾਲ ਲੁਟਕੇ ਫੇਰ ਵਾਪਸ ਦੇ ਦੇਣਾ

ਏਹ ਗਲ ਬਿਆਸੀਏ ਸਾਲ ਦੀ ਏ ਏਥੇ ਰਲਦਾ ਜੋੜ ਰਲਾਇ ਦਿਤਾ
ਇਕ ਖਤਰੀ ਨਾਮ ਪ੍ਰਤਾਪ ਚੰਦ ਸੀ ਰਹਿੰਦਾ ਵਿਚ ਸਯਾਲਕੋਟ ਸੁਨਾਇ ਦਿਤਾ
ਨਿਤ ਕੰਮ ਓਹ ਕਰੇ ਸੌਦਾਗਰੀ ਦਾ ਧਨ ਰਬ ਸੀ ਬ ਬਹਾਇ ਦਿਤਾ
ਤੋੜੇ ਲਦ ਪਸ਼ਮੀਨੇ ਦੇ ਕਸ਼ਮੀਰੋਂ ਮਾਲ ਦਿਲੀ ਦੇ ਵਲ ਚਲਾਇ ਦਿਤਾ
ਲਈ ਜਾਂਵਦਾ ਮਾਲ ਬੇ ਕੀਮਤੀ ਸੀ ਕਿਸੇ ਸਿੰਘਾਂ ਨੂੰ ਆਣ ਸੁਨਾਇ ਦਿਤਾ
ਪੈ ਕੇ ਖਾਲਸੇ ਨੇ ਸਾਰਾ ਲੁਟ ਲਿਆ ਸ਼ਾਹੂਕਾਰ ਦਾ ਜ਼ੋਰ ਵੰਵਾਇ ਦਿਤਾ
ਪਿਛੋਂ ਪਤਾ ਲਗਾ ਮਾਲ *ਹਿੰਦੂ ਦਾ ਏ ਨਾਲੇ ਐਵੇਂ ਬੇਦੋਸ਼ ਲੁਟਾਇ ਦਿਤਾ
ਸਾਰਾ ਸਾਂਭ ਅਸਬਾਬ ਕਰਤਾਰ ਸਿੰਘਾ ਵਾਪਸ ਓਸਦੇ ਘਰ ਪੁਚਾਇ ਦਿਤਾ

### ਚਵਿੰਡ (ਜ਼ਿਲੇ ਅੰਮ੍ਰਿਤਸਰ) ਵਿਚ ਬਹਾਦਰ ਸਿੰਘ ਦੇ ਪੁਤਰ ਦੇ ਵਿਆਹ ਵਿਚ ਤੁਰਕਾਂ ਨੇ ਸਿੰਘਾਂ ਉਤੇ ਹਮਲਾ ਕਰਨਾ

ਬਹਾਦਰ ਸਿੰਘ ਨੇ ਪੁਤ ਦਾ ਵਯਾਹ ਰਚਿਆ ਸਾਕ ਅੰਗ ਕਈ ਖੁਸ਼ੀਧਾਰ ਆਏ
ਨਾਲੇ ਸਦਿਆ ਓਸਨੇ ਸੰਗਤਾਂ ਨੂੰ ਦੂਰੋਂ ਨੇੜਿਓਂ ਸਿੰਘ ਸਰਦਾਰ ਆਏ
ਹੋਯਾ ਕਠ ਓਥੇ ਬਹੁਤਾ ਖਾਲਸੇ ਦਾ ਮੇਲਾ ਦੇਖਣੇ ਨੂੰ ਨਰ ਨਾਰ ਆਏ

---

*ਏਥੇ ਇਹ ਨਾ ਸਮਝਣਾ ਕਿ ਸਿੰਘ ਮੁਸਲਮਾਨਾਂ ਨੂੰ ਵੈਰ ਕਰਕੇ ਲੁਟਦੇ ਸਨ ਤੇ ਹਿੰਦੂਆਂ ਨੂੰ ਚੰਗਾ ਜਾਣਦੇ ਸਨ, ਨਹੀਂ ਸਿੰਘ ਬੁਰ ਦੇ ਵੈਰੀ ਤੇ ਭਲੇ ਦੇ ਭਾਈ ਸਨ ਚਾਹੇ ਕੋਈ ਹੋਵੇ।

ਲਗਾ ਦਾ ਆ ਪਾਪੀਆਂ ਮੁਖਬਰਾਂ ਨੂੰ ਜੇਹੜੇ ਕਰਨ ਭੈੜੇ ਬਦਕਾਰ ਆਏ
ਮੋਗੀ ਵਾਲੇ ਕੁਝ ਜਾ ਕੇ ਵਿਚ ਪਟੀ ਗਲ ਹਾਕਮਾਂ ਦੇ ਗੋਸ਼ ਗੁਜ਼ਾਰ ਆਏ
ਗਸ਼ਤੀ ਫੌਜ ਤਾਈਂ ਝਟ ਭੇਜ ਦਿਹੋ ਸਿੰਘ ਵਿਚ ਚਵਿੰਡੇ ਸਰਕਾਰ ਆਏ
ਓਸੇ ਵਕਤ ਚੜ੍ਹੀ ਫੌਜ ਚੁਪ ਕੀਤੀ ਮੁਸਲਮਾਨ ਚੜ੍ਹ ਬੇਸ਼ੁਮਾਰ ਆਏ
ਘੇਰਾ ਪਾ ਲਿਆ ਆਣਕੇ ਬੈਠਿਆਂ ਨੂੰ ਦਿਤੀ ਸਾਰ ਨ ਹੋਣ ਬੇਸਾਰ ਆਏ
ਹੋਈ ਸਾਰੇ ਗਜੇ ਸਿੰਘ ਸ਼ੇਰ ਵਾਂਗੂ ਵਲ ਹਾਥੀਆਂ ਦੇ ਭਬਕਾਰ ਆਏ
ਨਾਲ ਹੌਸਲੇ ਖੂਬ ਮਰਦਾਨਗੀ ਕਰ ਹਥਾਂ ਵਿਚ ਸਭ ਧੂਹ ਤਲਵਾਰ ਆਏ
ਵਾਂਗ ਬਿਜਲੀ ਦੇ ਪਏ ਫੌਜ ਉਤੇ ਜਿਵੇਂ ਬਾਜ ਚੀਤੇ ਉੱਤੇ ਮਾਰ ਆਏ
ਕਟਾ ਵਢ ਕਰਦੇ ਵਿਚੋਂ ਨਿਕਲ ਗਏ ਜੀਉਂਦੇ ਵੈਰੀਆਂ ਹਥ ਨ ਚਾਰ ਆਏ
ਬਹੁਤੇ ਸਾਫ ਗਏ ਨਿਕਲ ਵਿਚ ਝੀਲਾਂ ਥੋੜੇ ਵਿਚ ਮੈਦਾਨ ਸਥਾਰ ਆਏ
ਗਸ਼ਤੀ ਫੌਜ ਸਾਰੀ ਵੇਂਹਦੀ ਮੂੰਹ ਰੈਹ ਗਈ ਖੜੇ ਰਹੇ ਜੋ ਤੇਜ਼ ਤਰਾਰ ਆਏ
ਸਿੰਘ ਮਾਰ ਗਏ ਸਗੋਂ ਬਹੁਤਿਆਂ ਨੂੰ ਹਥ ਮੂਲ ਨ ਹੋ ਉਡਾਰ ਆਏ
ਪਿਛੇ ਔਰਤਾਂ ਰਹੀਆਂ ਕਰਤਾਰ ਸਿੰਘਾ ਤੁਰਕ ਕਰਨ ਉਨ੍ਹਾਂ ਉੱਤੇ ਵਾਰ ਆਏ

### ਤੁਰਕਾਂ ਨੇ ਸਿੰਘਣੀਆਂ ਉਤੇ ਹਮਲਾ ਕਰਨਾ

ਗਈ ਸਿੰਘਾਂ ਤੇ ਪੇਸ਼ ਨ ਪਾਜ਼ੀਆਂ ਦੀ ਚਾਲਾਂ ਖੋਟੀਆਂ ਦਿਲਾਂ ਵਿਚਯਾਰ ਆਈਆਂ
ਪਿਛੇ ਰਿਹਾ ਜੋ ਸਿੰਘਾਂ ਦਾ ਬਾਲ ਬੱਚਾ ਕਤਲ ਕਰੋ ਹਿਕਾਂ ਜੋਸ਼ ਮਾਰ ਆਈਆਂ
ਨੀਤਾਂ ਖੋਟੀਆਂ ਦੇਖੀਆਂ ਸਿੰਘਣੀਆਂ ਨੇ ਅਗੋਂ ਲੜਨ ਨੂੰ ਹੋ ਹੁਸ਼ਯਾਰ ਆਈਆਂ
ਸਭੇ ਗਜੀਆਂ ਵਾਂਗਰਾਂ ਸ਼ੇਰਨੀ ਦੇ ਮਰਨ ਮਾਰਨ ਨੂੰ ਲੈ ਹਥਯਾਰ ਆਈਆਂ
ਇਕ ਸਿੰਘਣੀਆਂ ਦੂਜੇ ਮਝੈਲਣਾਂ ਸਨ ਫੌਜ ਤੁਰਕ ਦੀ ਤੇ ਭਬਕਾਰ ਆਈਆਂ
ਦੁਰਗਾ ਪਈ ਜਯੋਂ ਗਜ ਮਹਿਖਾਸਰੇ ਤੇ ਹਥੀਂ ਧੂਹਕੇ ਤਿਵੇਂ ਤਲਵਾਰ ਆਈਆਂ
ਆਈ ਕਾਲਕਾ ਜਯੋਂ ਰਕਤਬੀਜ ਉਤੇ ਤਿਵੇਂ ਤੁਰਕਾਂ ਉਤੇ ਲਲਕਾਰ ਆਈਆਂ
ਜਤ ਸਤ ਦੀਆਂ ਹਥੀਂ ਲੈ ਢਾਲਾਂ ਹੋਣ ਧਰਮ ਤੇ ਜਾਨ ਨਸਾਰ ਆਈਆਂ
ਓਹ ਸਪੁਤ੍ਰੀਆਂ ਗੁਰੂ ਦਸ਼ਮੇਸ ਦੀਆਂ ਉਤੇ ਜੰਗ ਦੇ ਭੁਜਾ ਉਭਾਰ ਆਈਆਂ
ਚੇਹਰੇ ਲਾਲੀਆਂ ਮੂੰਹ ਤੋਂ ਸ਼ੂਕ੍ਰ ਨਿਕਲੇ ਧਰਮ ਰਖ ਲੈਣਾ ਦਿਲੀਂ ਧਾਰ ਆਈਆਂ
ਨਹੀਂ ਜੀਉਂਦਿਆਂ ਤੁਰਕਾਂ ਦੇ ਹਥ ਔਣਾ ਸਿਖੀ ਧਰਮ ਦੇ ਤਾਈਂ ਵਿਚਾਰ ਆਈਆਂ

ਟੋਟੇ ਹੋ ਮਰਨਾ ਲਾਜ ਨਹੀਂ ਲੌਣੀ ਪਤੀ ਬ੍ਰਤ ਦਾ ਸਮਝਕੇ ਮਾਰ ਆਈਆਂ
ਲਗੇ ਜੀਉਂਦਯਾ ਹਥ ਨ ਓਪਰੇ ਦਾ ਰਬ ਲਾਜ ਰਖੀਂ ਏਹ ਪੁਕਾਰ ਆਈਆਂ
ਕਲਗੀ ਵਾਲਯਾ ਤੂੰ ਸਿਖੀ ਸਿਦਕ ਰਖੀਂ ਅਸੀਂ ਹੋਣ ਸ਼ਹੀਦ ਚਤਾਰ ਆਈਆਂ
ਮੁਦਾ ਗਲ ਕੀ ਤੁਠੀਆਂ ਮਰਨ ਉਤੇ ਮੂੰਹੋਂ ਬੋਲ ਕਰਤਾਰ ਕਰਤਾਰ ਆਈਆਂ
ਨਾਓ ਸਿੰਘਣੀਆਂ ਵਾਲਾ ਕਰਤਾਰਸਿੰਘਾ ਸਫਲਾਕਰਨ ਓਵਿਚਸੰਸਾਰ ਆਈਆਂ

ਸਿੰਘਣੀਆਂ ਦਾ ਹੌਸਲਾ ਵੇਖਕੇ ਫੌਜ ਨੇ ਪਿਛੇ ਹਟ ਜਾਣਾ

ਜੇਹੜੀ ਸਿੰਘਣੀ ਨਾਮ ਅਖਵਾਉਂਦੀ ਸੀ ਸਾਵੇਂ ਲੈ ਹਥਿਆਰ ਆ ਡਟ ਗਈ
ਏਹ ਦੇਖ ਮਰਦਾਨਗੀ ਔਰਤਾਂ ਦੀ ਪਾਪੀ ਜ਼ਾਲਮਾਂ ਦੀ ਛਾਤੀ ਫਟ ਗਈ
ਜੇਹੜੀ ਬਦੀ ਦੀ ਉਠੀ ਦਲੀਲ ਹੈਸੀ ਉਡ ਵਾਂਗ ਕਾਫੂਰ ਦੇ ਝਟ ਗਈ
ਖਾਕੇ ਖੌਫ ਤੇ ਸ਼ਰਮ ਕਰਤਾਰ ਸਿੰਘਾ ਗਸ਼ਤੀ ਫੌਜ ਸਾਰੀ ਪਿਛਾਂ ਹਟ ਗਈ

ਮੋਰੀ ਪਿੰਡ ਵਿਚ ਸਿੰਘਾਂ ਨੇ ਘੇਰਿਆ ਜਾਣਾ

ਮਾਝੇ ਵਿਚ ਮੋਰੀ ਇਕ ਨਾਮ ਨਗਰ ਓਥੇ ਸਿੰਘਾਂ ਦੇ ਕੁਝ ਕੁ ਘਰ ਬੇਲੀ
ਡਰਦੇ ਵੈਰੀਆਂ ਤੋਂ ਵਿਚ ਰਹਿਣ ਜੰਗਲ ਦੁਖ ਸੁਖ ਸਰੀਰ ਤੇ ਜਰ ਬੇਲੀ
ਇਕ ਦਿਨ ਆਏ ਮਿਲਣ ਘਰਦਿਆਂ ਨੂੰ ਵੇਖਣ ਬਾਲ ਬੱਚਾ ਖੁਸ਼ੀ ਧਰ ਬੇਲੀ
ਖਬਰ ਹੋਈ ਰਾਤੀਂ ਜਟਾਂ ਹੋਰਨਾਂ ਨੂੰ ਓਸੇ ਵਕਤ ਉਡੇ ਲਾ ਕੇ ਪਰ ਬੇਲੀ
ਕੀਤੀ ਸਾਰ ਜਾ ਕੇ ਮੁਗਲਾਂ ਵੈਰੀਆਂ ਨੂੰ ਚਾੜ੍ਹ ਲੈ ਆਏ ਨਾਲ ਖਰ ਬੇਲੀ
ਓਹਨਾਂ ਔਂਦਿਆਂ ਘੇਰ ਲਏ ਸਿੰਘ ਸਾਰੇ ਲਗੇ ਪਾਨ ਰੌਲਾ ਵਲ ਦਰ ਬੇਲੀ
ਉਠੇ ਸਿੰਘ ਅਗੋਂ ਸੁਤੇ ਸ਼ੇਰ ਵਾਂਗੂ ਸਤਿ ਸ੍ਰੀ ਅਕਾਲ ਉਚਰ ਬੇਲੀ
ਪਏ ਧੂਹ ਭਗੌਤੀਆਂ ਵਿਚ ਹਥਾਂ ਨਹੀਂ ਜਿਨ੍ਹਾਂ ਨੂੰ ਮੌਤ ਦਾ ਡਰ ਬੇਲੀ
ਕੀਤਾ ਮੂੰਹ ਜਿਧਰ ਦਿਤੇ ਪਾ ਖਪੇ ਲੜੇ ਘਿਰੇ ਹੋਏ ਜ਼ੋਰ ਕਰ ਬੇਲੀ
ਲੜੇ ਤੋੜ ਜਾਨਾਂ ਘੇਰੇ ਵਿਚ ਆਏ ਹਥ ਵੇਖ ਗਏ ਤੁਰਕ ਠਰ ਬੇਲੀ
ਅਤੇ ਬਹੁਤਿਆਂ ਦੇ ਅਗੇ ਜ਼ੋਰ ਕੀ ਸੀ ਹੋ ਸ਼ਹੀਦ ਡਿਗੇ ਉਤੇ ਧਰ ਬੇਲੀ
ਦਸਾਂ ਦਸਾਂ ਨੂੰ ਮਾਰ ਕਰਤਾਰ ਸਿੰਘਾ ਸਿੰਘ ਗਏ ਸਾਰੇ ਲੜ ਮਰ ਬੇਲੀ

ਸਿੰਘਣੀਆਂ ਦੀ ਬਹਾਦਰੀ ਤੇ ਸ਼ਹੀਦ ਹੋਣਾ

ਫੇਰ ਕਰ ਹਲਾਘਰੀਂ ਮੁਗਲ ਵੜ ਗਏ ਅਗੋਂ ਨਹੀਂ ਸਵਾਣੀਆਂ ਮੂਲ ਡਰੀਆਂ

ਬਦਨੀਤ ਵੇਖੀ ਜਦੋਂ ਪਾਪੀਆਂ ਦੀ ਲੜਨ ਮਰਨ ਤੇ ਸਾਵੀਆਂ ਹੋ ਖੜੀਆਂ
ਡਿਗੇਸਿੰਘਾਂ ਦੇਓਨ੍ਹਾਂ ਹਥਯਾਰਫੜਲਏ ਵਾਂਗ ਸ਼ੀਣੀਆਂ ਦੇ ਅਗੋਂ ਉਠ ਲੜੀਆਂ
ਧਕੇ ਨਾਲ ਜੇਹੜੇ ਵੜੇ ਅੰਦਰੀਂ ਆ ਮਾਰ ਧੜਾਂ ਤੋਂ ਮੁੰਡੀਆਂ ਲਾਹ ਧਰੀਆਂ
ਨਹੀਂ ਹਟੀਆਂ ਜਟੀਆਂ ਪੈਰ ਪਿਛੇ ਡਰ ਪਾਪੀਆਂ ਤੋਂ ਕੁਛੀਂ ਨਹੀਂ ਵੜੀਆਂ
ਗਾਲ ਤੁਟੀਆਂ ਦਿਤੀਆਂ ਫੌਜ ਦੀਆਂ ਤੇਗਾਂ ਨੰਗੀਆਂ ਦੇਵੀ ਦੇ ਵਾਂਗ ਫੜੀਆਂ
ਮਥੇ ਸਾਹਮਣੇ ਲੜ ਸ਼ਹੀਦ ਹੋਈਆਂ ਟੋਟੇ ਹੋ ਕੇ ਵਿਚ ਮੈਦਾਨ ਝੜੀਆਂ
ਨਹੀਂ ਜੀਉਂਦੀਆਂ ਤੁਰਕਾਂ ਦੇ ਹਥ ਆਈਆਂ ਹੋ ਅਪਛਰ ਵਿਚ ਬਬਾਨ ਚੜੀਆਂ
ਗੁਰਪੁਰੀ ਨੂੰ ਸਿੰਘਾਂ ਦੇ ਨਾਲ ਗਈਆਂ ਧਰਮਗਾਲ ਨ ਨਰਕਦੇ ਵਿਚ ਸੜੀਆਂ
ਸਿਖੀ ਸਿਦਕ ਲੈ ਗਈਆਂ ਕਰਤਾਰਸਿੰਘਾ ਮੁਖ ਉਜਲੇ ਜਾ ਦਰਬਾਰ ਖੜੀਆਂ

### ਪਿਛਲੀਆਂ ਸਿੰਘਣੀਆਂ ਦੀ ਕਰਣੀ

ਪਿਛਲੇ ਸਿੰਘਾਂ ਦੀ ਘਰੀਂ ਸੁਆਣੀਆਂ ਜੋ ਸਿਖੀ ਸਿਦਕ ਪ੍ਰੇਮਨ ਬਾਂਹਦੀਆਂ ਸਨ
ਘਰੀਂਸਿੰਘਾਂ ਦੀਆਂ ਖੰਡੇ ਪੌਹਲ ਲੈਕੇ ਸਿੰਘਾਂਨਾਲ ਬਣ ਸ਼ੀਣੀਆਂਜਾਂਦੀਆਂ ਸਨ
ਛਡਦਬਤੂਆਂਘੁਸਤੂਆਂਵਾਲੀਆਂ ਜੀਰੀਤਾਂ ਗੁਰਸਿਖੀ ਦੀਆਂ ਚਾਂਹਦੀਆਂ ਸਨ
ਸਿਖੀ ਧਾਰਕੇ ਸਿਖ ਅਖਵਾਂਦੀਆਂ ਸਨ ਲੀਹ ਪਿਛਲੀ ਸਭ ਗਵਾਂਦੀਆਂ ਸਨ
ਕਾਮ ਕ੍ਰੋਧ ਤੇ ਲੋਭ ਨੂੰ ਮਾਰ ਕਰਕੇ ਸਾਧ ਸੰਤ ਦੀ ਸੇਵ ਕਮਾਂਦੀਆਂ ਸਨ
ਤਨ ਮਨ ਤੇ ਧਨ ਗੁਰਨਾਮ ਉਤੇ ਨਾਲ ਪਰੇਮ ਦੇ ਘੋਲ ਘੁਮਾਂਦੀਆਂ ਸਨ
ਨਿਤ ਆਸਰਾ ਰਖ ਅਕਾਲ ਵਾਲਾ ਹੋਰ ਆਸ ਨਾ ਮੂਲ ਰਖਾਂਦੀਆਂ ਸਨ
ਇਕ ਬਿਨਾਂ ਕਰਤਾਰ ਤੇ ਗੁਰੂ ਸਚੇ ਅਗੇ ਕਿਸੇ ਨਾ ਸੀਸ ਨਵਾਂਦੀਆਂ ਸਨ
ਸੇਵਾ ਕਰਦੀਆਂ ਸਨ ਗੁਰਦਵਾਰਯਾਦੀ ਨਹੀਂ ਮੜ੍ਹੀ ਮਸਾਨ ਪੁਜਾਂਦੀਆਂ ਸਨ
ਗੁਗਾ ਸ਼ਿਵ ਭੈਰੋਂ ਹਨੂੰਮਾਨ ਜਤੀ ਨਾ ਗਨੇਸ਼ ਨੂੰ ਪੂਜ ਝੜਾਂਦੀਆਂ ਸਨ
ਸੜਾ ਸਖੀਸਰਵਰ ਤੇ ਪਹਾੜਾਂ ਵਾਲੀ ਨਹੀਂ ਕਾਲੀ ਜੋਤ ਜਗਾਂਦੀਆਂ ਸਨ
ਵਾਟਾਂ ਵਾਹੁਣ ਨਗਾਹੇ ਨਾ ਜਾਂਦੀਆਂ ਸਨ ਨਹੀਂ ਝਿੜੀ ਜਾ ਸਿਰ ਭਾਂਦੀਆਂ ਸਨ
ਨਾ ਸ਼ਗਨ ਅਪਸ਼ਗਨ ਵਿਚਾਰ ਕਰਕੇ ਮੰਗਲ ਬੁਧ ਛਨਿਛਰ ਮਨਾਂਦੀਆਂ ਸਨ
ਪਾਣੀ ਪਿਪਲਾਂ ਨੂੰ ਨਹੀਂ ਪਾਂਦੀਆਂ ਸਨ ਫੁਲ ਸ਼ਿਵਾਂਨੂੰ ਨਹੀਂ ਚੜ੍ਹਾਂਦੀਆਂ ਸਨ
ਨਾ ਸਰਾਧ ਖੁਆਨਾ ਥਿਤ ਪੁਛੀ ਨਾ ਨਰਾਤਿਆਂ ਭੁਖ ਉਠਾਂਦੀਆਂ ਸਨ

ਖੋਤਾ ਸੀਤਲਾ ਦਾ ਨ ਖਵਾਂਦੀਆਂ ਸਨ ਤਾਰੇ ਜਾ ਨ ਬਾਹਰ ਵਟਾਂਦੀਆਂ ਸਨ
ਹੋਲੀ ਹੋਈ ਨ ਲੋੜ੍ਹੀਦਾ ਖਯਾਲ ਕੋਈ ਕੂਵਾਚੋਥ ਨ ਸ਼ਾਨ ਬਨਾਂਦੀਆਂ ਸਨ
ਚੂਰੀ ਸ਼ਿਵ ਭੋਲਾ ਧਾਗਾ ਲਖਮੀ ਦਾ ਠਾਕਰ ਅਸ਼ਟਮੀ ਨਹੀਂ ਜਮਾਂਦੀਆਂ ਸਨ
ਵਯਾਹ ਸ਼ਾਦੀਆਂ ਦੇ ਵਿਚ ਬਿਨਾਂ ਸ਼ਬਦਾਂ ਗੰਦੇ ਗੀਤ ਨ ਮੁਖੋਂ ਅਲਾਂਦੀਆਂ ਸਨ
ਸਾਬਤ ਰਖਦੀਆਂ ਸਨ ਸਰੀਰ ਆਪਣਾ ਨਕ ਕੰਨ ਨ ਮੂਲ ਵਨ੍ਹਾਂਦੀਆਂ ਸਨ
ਗਹਿਣੇ ਗੁਣਾਂ ਦੇ ਪਾਕੇ ਸੋਂਦੀਆ ਸਨ ਲੌਂਗ ਨਥਨ ਵਾਲੀਆਂ ਪਾਂਦੀਆਂ ਸਨ
ਕੰਘਾ, ਕਛ, ਕ੍ਰਿਪਾਨ ਤੇ ਕੇਸ ਕੜਾ ਇਨ੍ਹਾਂ ਤਾਈਂ ਨ ਮੂਲ ਭੁਲਾਂਦੀਆਂ ਸਨ
ਬਾਣੀ ਜਪਦੀਆਂ ਕਰਦੀਆਂ ਯਾਦ ਬਾਣੀ ਤੇ ਔਲਾਦ ਨੂੰ ਯਾਦ ਕਰਾਂਦੀਆਂ ਸਨ
ਉਤੇ ਜੰਮਣੇ ਦੇ ਸਦਾ ਬ੍ਰਾਹਮਣਾਂ ਨੂੰ ਮੂਤ ਪੀ ਨ ਸੂਤਕ ਹਟਾਂਦੀਆਂ ਸਨ
ਜੇ ਕੋਈ ਮਰੇ ਤੇ ਭਾਣੇ ਨੂੰ ਮੰਨਦੀਆਂ ਸਨ ਫੂੜੀ ਪਾ ਨ ਪਿਟ ਸੁਨਾਂਦੀਆਂ ਸਨ
ਵਿਚ ਮਾਨਸੀ ਸਰ ਦੇ ਨਹੋਂਦੀਆਂ ਸਨ ਗੰਗਾ ਜਾਇ ਨ ਟੁਭੀਆਂ ਲਾਂਦੀਆਂ ਸਨ
ਲੈ ਕੇ ਜੰਮਣੇ ਥੀਂ ਅੰਤ ਮਰਨ ਤੋੜੀ ਸਿਖੀ ਗੁਰਮਰਯਾਦਾ ਕਰਾਂਦੀਆਂ ਸਨ
ਆਪ ਧਾਰ ਪਰੇਮ ਦੇ ਨਾਲ ਸਿਖੀ ਤੇ ਔਲਾਦ ਨੂੰ ਸਿਖ ਬਨਾਂਦੀਆਂ ਸਨ
ਗੁੜ੍ਹਤੀ ਨਾਮ ਤੇ ਦੇਂਦੀਆਂ ਸ਼ਬਦ ਲੋਰੀ ਗੋਦੀ ਲੈ ਜਾਂ ਪੁਤ ਖਡਾਂਦੀਆਂ ਸਨ
ਸਿਖੀਛਡਣੀ ਨਹੀਂ ਜੰਗੋਂ ਭਜਣਾ ਨਹੀਂ ਏਹਔਲਾਦ ਨੂੰ ਨਿਤ ਸਖਾਂਦੀਆਂ ਸਨ
ਮਥਾ ਰਖਦੀਆਂ ਸੀ ਸਿਧਾ ਗੁਰਾਂ ਵੇਲੇ ਅਗੇ ਪਥਰਾਂ ਨਹੀਂ ਘਸਾਂਦੀਆਂ ਸਨ
ਭਾਣਾ ਮੰਨਕੇ ਨਿਤ ਹੀ ਰਹਿਣ ਰਾਜ਼ੀ ਸਿਖੀ ਸਿਦਕ ਨ ਮੂਲ ਡੁਲਾਂਦੀਆਂ ਸਨ
ਵੇਖ ਸਿਖਦੇ ਰੂਪ ਨੂੰ ਜੀਉਂਦੀਆਂ ਸਨ ਵੀਰਾਂ ਸਕਿਆਂ ਵਾਂਗ ਬੁਲਾਂਦੀਆਂ ਸਨ
ਈਸ਼ਵਰ ਰੂਪਕਰ ਪਤੀ ਦੀ ਕਰਨ ਸੇਵਾ ਕਦੇ ਆਗਯਾ ਨਹੀਂ ਪਰਤਾਂਦੀਆਂ ਸਨ
ਬਿਭਚਾਰ ਤੋਂ ਜਾਂਦੀਆਂ ਸੌ ਕੋਹਾਂ ਪਤੀ ਬਰਤ ਦਾ ਧਰਮ ਰਖਾਂਦੀਆਂ ਸਨ
ਕਤ ਕਪੜਾ ਦੇਂਦੀਆਂ ਨੰਗਿਆਂ ਨੂੰ ਪੀਹ ਭੁਖਿਆਂ ਨੂੰ ਅੰਨ ਖੁਲਾਂਦੀਆਂ ਸਨ
ਜਤ, ਸਤ, ਹਮੇਸ਼ ਹੀ ਰਖਦੀਆ ਸਨ ਵਿਚ ਵਿਸ਼ੇ ਨ ਉਮਰ ਗਵਾਂਦੀਆਂ ਸਨ
ਵਾਂਗ ਅਗ ਦੇ ਭਖਦੇ ਜਤੀ ਦੇਹਰੇ ਵਾਂਗ ਸ਼ੇਰਨੀ ਰੂਪ ਵਖਾਂਦੀਆਂ ਸਨ
ਭੀੜ ਬਣੀ ਨੂੰ ਗਜਦੀਆਂ ਵਾਂਗ ਸ਼ੀਹਣੀ ਦੂੰਹ ਚੂੰਹ ਨੂੰ ਮਾਰ ਮੁਕਾਂਦੀਆਂ ਸਨ

*ਜੰਗਾਂ ਵਿਚ ਜਾ ਸਾਮ੍ਹਣੇ ਲੜਦੀਆਂ ਸਨ ਰੰਨਾਂ ਵਾਂਗ ਨ ਥਰ ਥ੍ਰਾਂਦੀਆ ਸਨ
ਘਰੀਂ ਉਨ੍ਹਾਂ ਦੀ ਜੰਮਦੇ ਸ਼ੇਰ ਸੀਗੇ ਬਚੇ ਸੂਰੀਆਂ ਵਾਂਗ ਨ ਪਾਂਦੀਆਂ ਸਨ
ਓਹ ਜੰਮਦੀਆਂ ਸਨ ਦੀਪ ਸਿੰਘ ਵਰਗੇ ਗਿਦੜ ਜੰਮ ਨ ਰੂਪ ਗਵਾਂਦੀਆਂ ਸਨ
ਧਨ ਧਨ ਓਹ ਧਨ ਸਵਾਣੀਆਂ ਸਨ ਸਿਖੀ ਧਾਰਕੇ ਤੋੜ ਚੜ੍ਹਾਂਦੀਆਂ ਸਨ
ਸਚੇ ਗੁਰੂ ਦੇ ਪਾਸ ਕਰਤਾਰ ਸਿੰਘਾ ਮੁਖ ਉਜਲੇ ਓਹੋ ਲੈ ਜਾਂਦੀਆਂ ਸਨ

†ਅਜ ਕਲ ਦੀਆ ਸਿੰਘਣੀਆਂ

ਸੁਣੋਂਚਾਲ ਅਜਕਲ ਦੀਆਂ ਸਿੰਘਣੀਆਂ ਦੀ ਸਿਖੀ ਜਿਸਤਰ੍ਹਾਂ ਏਹ ਕਮਾਂਦੀਆਂ ਨੇ
ਬਾਹਰੋਂ ਹੋਰ ਤੇ ਅੰਦਰੋਂ ਹੋਰ ਰੰਗਣ ਝੂਠਾ ਕਰਕੇ ਪਾਜ ਵਖਾਂਦੀਆਂ ਨੇ
ਦੈਨ ਮੰਨ ਦੀਆਂ ਤੇਤੀ ਕਰੋੜ ਦੇਉਤਾ ਉਂਞ ਸਿੰਘਣੀਆਂ ਅਖਵਾਂਦੀਆਂ ਨੇ
ਸਿਖੀ ਧਾਰਕੇ ਗੁਰੂ ਗੋਬਿੰਦ ਸਿੰਘ ਦੀ ਓਹਦੇ ਨਾਮ ਨੂੰ ਲਾਜ ਲਵਾਂਦੀਆਂ ਨੇ
ਪਲਾ ਗੁਰੂ ਫੜਾਇਆ ਵਾਹਿਗੁਰੂ ਦਾ ਛਡ ਆਸਰਾ ਹੋਰ ਬਨਾਂਦੀਆਂ ਨੇ
ਗੁਰੂ ਗ੍ਰੰਥ ਤਾਈਂ ਮਥਾ ਟੇਕਣਾ ਨਹੀਂ ਨਕ ਮੜ੍ਹੀਆਂ ਤੇ ਜਾ ਘਸਾਂਦੀਆਂ ਨੇ
ਧਰਮਸਾਲਾ ਜਾਂਦਿਆਂ ਸ਼ਰਮ ਔਂਦੀ ਨਿਤ ਪੀਰਾਂ ਦੇ ਥੜੇ ਤੇ ਜਾਂਦੀਆਂ ਨੇ
ਗੁਰਾਂ ਆਖਿਆ ਇਕ ਅਕਾਲ ਮੰਨੋ ਏਹ ਕਰੋੜਾਂ ਨੂੰ ਸੀਸ ਨਿਵਾਂਦੀਆਂ ਨੇ
ਕਿਤ ਭੈਰਾਂ ਦਾ ਫਿਰਦੀਆਂ ਰੋਟ ਸੁਖੀ ਕਿਤੇ ਲੌਂਕੜਾਂ ਬੀਰ ਮਨਾਂਦੀਆਂ ਨੇ
ਕਿਤੇ ਗੁਗੇ ਨੂੰ ਸਵੀਆਂ ਰਿੰਨ੍ਹ ਚਾੜ੍ਹਨ ਕੁਣ ਪੀਰ ਦਾ ਚੂਰਮਾ ਖਾਂਦੀਆਂ ਨੇ
ਧਾਗਾ ਬੰਨ੍ਹ ਹਥੀਂ ਮਹਾਂ ਲਖਮੀ ਦਾ ਦੂਰੀ ਸ਼ਿਵਾਂ ਨੂੰ ਕੂਟ ਖੁਲਾਂਦੀਆਂ ਨੇ
ਕਿਤੇ ਸਤ ਨਰਾਇਣ ਦੀ ਸੁਣਨ ਕਥਾ ਕਿਤੇ ਅਸ਼ਟਮੀ ਜੋਤ ਜਗਾਂਦੀਆਂ ਨੇ
ਕਿਤੇ ਸੀਤਲਾ ਨੂੰ ਉਤੇ ਚਾੜ੍ਹ ਖੋਤੇ ਛਟ ਜੌਂ ਓਹਦੇ ਅਗੇ ਪਾਂਦੀਆਂ ਨੇ
ਭੌਣਾ ਵਾਲੀ ਦੇ ਰਖ ਨੁਰਾਤਰੇ ਜੀ ਸਾਖਾਂ ਆਲਿਆਂ ਵਿਚ ਉਗਾਂਦੀਆਂ ਨੇ
ਕਿਤੇ ਹੋਸੀ ਬਣਾ ਕੇ ਨਾਲ ਕੰਧਾਂ ਅਗੇ ਝੀਊਰੀਆਂ ਸਿਰ ਝੁਕਾਂਦੀਆਂ ਨੇ
ਤੀਹਾਂ ਦਿਨਾਂ ਦੇ ਰਖਦੀਆਂ ਵਰਤ ਪੈਂਤੀ ਕਦੇ ਭੁਖ ਕਦੇ ਰਜ ਖਾਂਦੀਆਂ ਨੇ
ਕਿਤੇ ਨਿਤ ਸੁਹਾਗਣਾ ਰੈਹਣ ਬਦਲੇ ਕਰਵਾ ਚੌਥ ਦਾ ਚੰਦ ਮਨਾਂਦੀਆਂ ਨੇ
ਸੰਘਰ ਦੇ ਉਤੇ ਦਾ ਰਖਦੀਆਂ ਕੂਟ ਕੁਲਰ ਗੁੜ ਤਿਲਾਂ ਦੇ ਵਿਚ ਰਲਾਂਦੀਆਂ ਨੇ

*ਮਾਈ ਭਾਗੋ, ਸੁੰਦਰੀ ਜੀ ਵਰਗੀਆਂ। †ਗੁਰ ਪੰਥ ਵਿਚ ਸਿਦਕਨਾਂ ਦਾ ਭੀ ਅੰਤ ਨਹੀਂ।

ਸਦਾ ਠੰਢੜੀ ਠਾਰ ਹੀ ਰਹਿਣ ਬਦਲੇ ਮਟੀ ਠਢੜੀ ਜਾ ਹਲਾਂਦੀਆਂ ਨੇ
ਅੰਤ ਆਵੇ ਨ ਇਹਨਾਂ ਦੇ ਦੇਉਤਿਆਂ ਦਾ ਕਿਨੂੰ ੨ ਨ ਰਬ ਬਣਾਂਦੀਆਂ ਨੇ
ਸਪ, ਚੂਹਾ, ਕੁਤਾ, ਹਾਥੀ, ਬੈਲ, ਬਾਂਦਰ, ਇਲ ਕਾਂ ਭੀ ਨਾਲ ਬਤਾਂਦੀਆਂ ਨੇ
ਜਲ ਪੌਣ ਤੀਜਾ ਨਾਲ ਅਗਨ ਦੇਉਤਾ ਚੰਦ ਸੂਰਜਾਂ ਅਰਘ ਦਵਾਂਦੀਆਂ ਨੇ
ਨਾਂ ਪੁਛੀਏ ਦਸਦੀਆਂ ਕੌਰ ਲਾ ਕੇ ਸ਼ੇਖਾਂ ਹਥੋਂ ਲੈ ਚੂਰਮੇ ਖਾਂਦੀਆਂ ਨੇ
ਅੰਮ੍ਰਿਤਸਰ ਨੂੰ ਜਾਂਦਿਆਂ ਮਾਰ ਵਗਦੀ ਸਦਾ ਉਠ ਨਗਾਹੇ ਨੂੰ ਧਾਂਦੀਆਂ ਨੇ
ਧੌਂਕਲ ਜਾ ਮਨਾਂਦੀਆਂ ਸਖੀ ਸਰਵਰ ਟਲ ਢੁੰਮਦੀਆਂ ਜਨਮ ਗੁਆਂਦੀਆਂ ਨੇ
ਮੁਸਲਮਾਨ ਨੂੰ ਪੀਰ ਬਣਾਦੀਆਂ ਜਾ ਧਰਮ ਆਪਣੇ ਤਈਂ ਰੁੜਾਂਦੀਆਂ ਨੇ
ਥੜ੍ਹਾਂ ਸਚੀਆਂ ਦਾ ਕਿਤੇ ਜਾ ਪੂਜਨ ਝਾਟਾ ਝਿੜੀ ਜਾ ਖੋਲ੍ਹ ਭਵਾਂਦੀਆਂ ਨੇ
ਕਿਤੇ ਹੋ ਬੇਮੁਖ ਕਰਤਾਰ ਵਲੋਂ ਪੁਤ ਪੀਰ ਦੇਵੇ ਵਾਟਾ ਵਾਂਹਦੀਆਂ ਨੇ
ਕਰਨ ਜਾ ਅਸ਼ਨਾਨ ਖੂਹ ਪੂਰਨੇ ਦਾ ਗੁਗੇ ਪੀਰ ਦੀ ਛਪੜੀ ਨਹਾਂਦੀਆਂ ਨੇ
ਰਬ ਦਿਤਾ ਏ ਏਹ ਐਹਸਾਨ ਭੁਲਾ ਲਾਲਾਂ ਵਾਲੇ ਦੇ ਲਾਲ ਖਡਾਂਦੀਆਂ ਨੇ
ਹਾਏ ਸ਼ਰਮ ਨਹੀਂ ਆਉਂਦੀ ਇਹਨਾਂ ਤਾਈਂ ਲਾਲ ਦੇਕੇ ਕਚ ਵਟਾਂਦੀਆਂ ਨੇ
ਕੇਹੜੀ ਚੀਜ਼ ਦਾ ਗੁਰੂ ਦੇ ਘਰ ਘਾਟਾ ਕੇਹੜੇ ਲੋਭ ਨੂੰ ਚਿਤ ਡੁਲਾਂਦੀਆਂ ਨੇ
ਗੁਰਾ ਭਰਮ ਦਾ ਜੰਦਰਾ ਤੋੜਿਆ ਸੀ ਸੇਹ ਸਗੋਂ ਫਰੇਬ ਖਿਡਾਂਦੀਆਂ ਨੇ
ਸਿੰਘਾਂ ਵਾਸਤੇ ਥਿਤ ਨ ਵਾਰ ਕੋਈ ਏਹ ਸ਼ਗਨ ਅਪਸ਼ਗਨ ਵਧਾਂਦੀਆਂ ਨੇ
ਗੁਰਾਂ ਮੜ੍ਹੀ ਮਸਾਨ ਦੀ ਪੂਜ ਤੋੜੀ ਏਹ ਫਿਰਨ ਚਰਾਗ ਜਗਾਂਦੀਆਂ ਨੇ
ਆਸ ਮੂਲ ਨ ਰਬ ਤੇ ਰਖਦੀਆਂ ਨੇ ਤਾਰੇ ਜਾਕੇ ਬਾਹਰ ਝੜਾਂਦੀਆਂ ਨੇ
ਮੋਏ ਗਏ ਏਹ ਪਿਤ੍ਰ ਨ ਛਡਦੀਆਂ ਨੇ ਲੀਹਾਂ ਪਿਛਲੀਆਂ ਨਹੀਂ ਹਟਾਂਦੀਆਂ ਨੇ
ਉਤੇ ਜੰਮਣੇ ਕਰਨ ਪਖੰਡ ਵਡਾ ਗੋਹਾ ਮੂਤ ਲੈ ਘੋਲ ਪਿਲਾਂਦੀਆਂ ਨੇ
ਛਿਟ ਪੈਕੇ ਜਿਦੀ ਪਲੀਤ ਕਰਦੀ ਏਹ ਓਸ ਤੋਂ ਸੁਚ ਕਰਾਂਦੀਆਂ ਨੇ
ਗੰਡ ਮੂਲ ਤੇ ਪੰਚਕਾਂ ਦੇਖਣੇ ਨੂੰ ਘਰ ਪਤਰੀ ਫੇਰ ਖੁਲਾਂਦੀਆਂ ਨੇ
ਪੈ ਜਾਏ ਨ ਕੋਈ ਗਰਿਹ ਪੁਠਾ ਜਪ ਸਦ ਪਰੋਹਤ ਜਪਾਂਦੀਆਂ ਨੇ
ਦਿਨ ਤੇਰ੍ਹਵੇਂ ਸਦ ਬ੍ਰਹਿਮਣੀ ਨੂੰ ਘਰੋਂ ਸੂਤਕਾਂ ਤਾਈਂ ਕਢਾਂਦੀਆਂ ਨੇ
ਬਤੀ ਹੋਰ ਪਖੰਡ ਵੀ ਵਿਢਦੀਆਂ ਨੇ ਕਰਨੀ ਨਹੀਂ ਜੋ ਸੋ ਕਰਵਾਂਦੀਆਂ ਨੇ

ਪਰ ਭੁਲਕੇ ਗੁਰੂ ਮਹਾਰਾਜ ਜੀ ਦਾ ਪ੍ਰਕਾਸ਼ ਨ ਕਰ ਪੜ੍ਹਾਂਦੀਆਂ ਨੇ
ਪੈਰੀਂ ਪਾਂਦੀਆਂ ਬਾਲ*ਮਰਾਸੀਆਂ ਦੀ ਮਥਾ ਗੁਰਾਂ ਨੂੰ ਨਹੀਂ ਟਕਾਂਦੀਆਂ ਨੇ
ਦੇਨ ਲੋਰੀਆਂ ਜੀਊ ਵੇ ਰਖ ਪੀਰਾ ਰਖ ਗੁਰਾਂ ਦੀ ਨਹੀਂ ਸੁਨਾਂਦੀਆਂ ਨੇ
ਕੋਈ ਦੇਵੀ ਦਿਤਾ ਕੋਈ ਬੂਆ ਦਿਤਾ ਕੋਈ ਫਕੀਰ ਦੇ ਨਾਂ ਬੁਲਾਂਦੀਆਂ ਨੇ
ਇਕ ਵਾਹਿਗੁਰੂ ਨ ਮੂਹੋਂ ਨਿਕਲੇ ਸ਼ਾਹ ਸਾਹਿਬ ਦੇ ਗੀਤ ਹੀ ਗਾਂਦੀਆਂ ਨੇ
ਏਸੇ ਤਰ੍ਹਾਂ ਵਿਆਹ ਤੇ ਸ਼ਾਦੀਆਂ ਤੇ ਓਹੋ ਪੋਪ ਲੀਲ੍ਹਾ ਵਰਤਾਂਦੀਆਂ ਨੇ
ਲੈਕੇ ਜੰਮਣੋਂ ਤੇ ਅੰਤ ਮਰਨ ਤੋੜੀ ਗੁਰ ਗੀਤ ਦੇ ਰਾਹ ਨ ਜਾਂਦੀਆਂ ਨੇ
ਜੇ ਕੋਈ ਆਖਦਾ ਸਿਖਾਂਦੀ ਗੀਤ ਨਹੀਂ ਇਹ ਅਗੋਂ ਕਰਗਲਾਂ ਮਟਕਾਂਦੀਆਂ ਨੇ
ਲੈ ਖਾ ਪਿਛਲੇ ਕਯੋਂ ਏਹ ਸਾਣ ਕਰਦੇ ਅਸੀਂ ਛਡੀਏ ਕਯੋਂ ਏਹ ਆਂਦ੍ਰੀਆਂ ਨੇ
ਰੀਤ ਛਡਣੀ ਪਾਪ ਹੈ ਵਡਿਆਂ ਦੀ ਆਖ ਆਖ ਕੇ ਏਹ ਡਰਾਂਦੀਆਂ ਨੇ
ਸਿਖ ਬਾਹਰ ਜੇ ਸਿਖੀ ਦੀ ਰੀਤਕਰਦਾ ,ਅੰਦ੍ਰ ਪੋਪਲੀਲ੍ਹਾ ਏਹ ਫੈਲਾਂਦੀਆਂ ਨੇ
ਬਾਹਰੋਂ ਸਿਖ ਪੰਜੇ ਕਕੇ ਪਹਿਨ ਆਵੇ ਆਲੇ ਝਟ ਲੁਕਾ ਧਰਾਂਦੀਆਂ ਨੇ
ਸਿਖੀ ਸਿਖ ਦੀ ਕਰਕੇ ਦੂਰ ਭਾਈ ਮਥੇ ਜੋਤਾਂ ਅਗੇ ਟਿਕਵਾਂਦੀਆਂ ਨੇ
ਰੋਣੇ ਪਿਟਣੇ ਤੇ ਜਾਣ ਨਾਲ ਖੁਸ਼ੀ ਭੋਗ ਪਏ ਤੇ ਪੈਰ ਨ ਪਾਂਦੀਆਂ ਨੇ
ਬਾਣੀ ਗੁਰਾਂ ਦੀ ਯਾਦ ਨ ਮੂਲ ਹੁੰਦੀ ਵੈਣ ਘੋੜੀਆਂ ਗੀਤ ਪਕਾਂਦੀਆਂ ਨੇ
ਸ਼ਬਦ ਗੁਰਾਂ ਦੇ ਪੜ੍ਹਦਿਆਂ ਮਾਰ ਵਗੇ ਗੀਤ ਗੌਂਦੀਆਂ ਰਾਤ ਲੰਘਾਂਦੀਆਂ ਨੇ
ਗਿਧਾ ਪਾਂਦਿਆਂ ਸ਼ਰਮ ਨ ਮੂਲ ਆਵੇ ਧਰਮਸਾਲ ਨ ਜਾਣ ਸ਼ੁਮਾਂਦੀਆਂ ਨੇ
ਜੇ ਕੋਈ ਪੁਛੇ ਤੇ ਕਹਿੰਦੀਆਂ ਸਿਖ ਹਾਂ ਜੀ ਸਿਖੀ ਸਿਦਕ ਤੋਂ ਪੈਰ ਖਸਕਾਦੀਆਂ ਨੇ
ਨਾਮ ਰਬ ਦੇ ਰਬ ਦੀ ਮਾਰ ਵਗੇ ਰੌਲਾਂ ਸਾਧਾਂ ਤੋਂ ਘਰ ਲੁਟਾਂਦ ਆਂ ਨੇ
ਮਣ ਪੀਂਹਦੀਆਂ ਵਾਸਤੇ ਟਬਰਾਂ ਦੇ ਆਟਾ ਭੁਖੇ ਨੂੰ ਮੁਠ ਨ ਪਾਂਦੀਆਂ ਨੇ
ਆਵੇ ਪੇਕਿਆਂ ਦਾ ਖੰਡ ਚੌਲ ਖਾਵੇ ਵੇਖ ਸਿਖ ਨੂੰ ਨਕ ਚੜ੍ਹਾਂਦੀਆਂ ਨੇ
ਸਾਧ ਸੰਤ ਦੀ ਭਲਾ ਕੀਹ ਸੇਵ ਕਰਨੀ ਵੀਹ ਖਸਮਦੇ ਸਿਰ ਜੋ ਲਾਂਦੀਆਂ ਨੇ
ਓਹਨਾਂ ਰਬ ਨੂੰ ਪਾਵਣਾ ਹੈ ਕਿਥੋਂ ਜੋ ਗੁਰਾਂ ਤੋਂ ਮੂੰਹ ਭਵਾਂਦੀਆਂ ਨੇ

*ਏਹ ਰੀਤ ਮੈਂ ਇਕ ਬਾਜਵੇ ਜ਼ਾਤ ਦਾ ਸਿਖ ਸਰਦਾਰ ਦੇ ਘਰ ਦੇਖੀ ਸੀ ਕਿ ਤੇਰ੍ਹਵੇਂ ਦਿਨ ਬਾਲਕ ਨੂੰ ਗੋਦ ਲੈ ਕੇ ਮਰਾਸੀ ਦੀ ਜੁਤੀ ਪਾ ਓਸ ਮੋਢੇ ਤੇ ਹਥ ਧਰਕੇ ਸਿੰਘਣੀ ਬੂਹਾ ਲੰਘੀ, ਏਹ ਅਜਬ ਰੀਤ ਏ।

ਸਿਖ ਉਨ੍ਹਾਂ ਦੀ ਘਰੀਂ ਕੀਹ ਜੰਮਣੇ ਨੇ ਜੋ ਆਪ ਏਹ ਕਰਮ ਕਮਾਂਦੀਆਂ ਨੇ
ਕਿਥੋਂ ਸੂਰਮੇ ਉਨ੍ਹਾਂ ਦੇ ਪੁਤ ਹੋਣੇ ਮਾਂਵਾਂ ਬਿਲੀਆਂ ਤੋਂ ਡਰ ਖਾਂਦੀਆਂ ਨੇ
ਲਗੇ ਸਿਖੀ ਦੀ ਲਾਗ ਔਲਾਦ ਨੂੰ ਕੀਹ ਮਾਂਵਾਂ ਕੁਝ ਦਾ ਕੁਝ ਸਖਾਂਦੀਆਂ ਨੇ
ਪੰਜ ਪੀਰੀਏ ਕਯੋਂ ਨ ਹੋਣਗੇ ਓਹ ਦੁਧ ਜਿਨ੍ਹਾਂ ਨੂੰ ਏਹ ਪਿਲਾਂਦੀਆਂ ਨੇ
ਭੈੜੇ ਗਿਦੜਾਂ ਤੋਂ ਸਿੰਘ ਹੋਣ ਕਯੋਂ ਨ ਗੋਦ ਗਿਦੜੀਆਂ ਜਿਨ੍ਹਾਂ ਖਡਾਂਦੀਆਂ ਨੇ
ਹਾਏ ਸ਼ੌਕ ਜੇ ਧਾਰਨੀ ਨਹੀਂ ਸਿਖੀ ਕਾਹਨੂੰ ਸਿੰਘਣੀਆਂ ਅਖਵਾਂਦੀਆਂ ਨੇ
ਘਰ ਗੁਰੂ ਦਾ ਛਡਕੇ ਭਾਗ ਭਰਿਆ ਆਸਾਂ ਭੈੜੀਆਂ ਹੋਰ ਤਕਾਂਦੀਆਂ ਨੇ
ਹੀਰਾ ਜਨਮ ਮਨੁਖ ਦਾ ਹਥ ਆਯਾ ਐਵੇਂ ਕੌਡੀਆਂ ਵਾਂਗ ਲੁਟਾਂਦੀਆਂ ਨੇ
ਵੇਖੋ ਛਡਕੇ ਨਾਮ ਜਹਾਜ਼ ਤਾਈਂ ਬੇੜੇ ਨਰਕ ਦੇ ਪੈਰ ਟਕਾਂਦੀਆਂ ਨੇ
ਸਿਖੀ ਧਾਰ ਜੋ ਕਰਦੀਆਂ ਹੋਰ ਪੂਜਾ ਅੰਤ ਹੋ ਬੇਮੁਖ ਪਛਤਾਂਦੀਆਂ ਨੇ
ਗੁਰੂ ਜਿਨ੍ਹਾਂ ਦੇ ਤਾਈਂ ਸਵਾਰ ਲਿਆ ਓਹ ਗੀਤ ਗੋਬਿੰਦ ਦੇ ਗਾਂਦੀਆਂ ਨੇ
ਵਿਚ ਰਹਿਤ ਦੇ ਰਹਿੰਦੀਆਂ ਪੂਰੀਆਂ ਓਹ ਪੈਰ ਨਹੀਂ ਕੁਸੰਗ ਫਸਾਂਦੀਆਂ ਨੇ
ਜਾਕੇ ਧਰਮਸਾਲਾ ਦਰਸ ਗੁਰਾਂ ਦਾ ਕਰ ਹਥ ਕੰਮ ਤਾਈਂ ਪਿਛੋਂ ਲਾਂਦੀਆਂ ਨੇ
ਸਾਧ ਸੰਤ ਦੀ ਕਰਨ ਹਮੇਸ਼ ਸੇਵਾ ਘਰ ਹੋਂਵਦਾ ਨਹੀਂ ਲੁਕਾਂਦੀਆਂ ਨੇ
ਤਨ ਮਨ ਤੇ ਧਨ ਹੈ ਗੁਰੂ ਜੀ ਦਾ ਅਸੀਂ ਟੈਹਲਣਾ ਹਾਂ ਸੁਣਾਂਦੀਆਂ ਨੇ
ਇਕ ਆਸਰਾ ਛਡ ਅਕਾਲ ਜੀ ਦਾ ਅਗੇ ਕਿਸੇ ਨਾ ਸੀਸ ਝੁਕਾਂਦੀਆਂ ਨੇ
ਮਠ, ਮੜ੍ਹੀ ਮਸਾਨ ਤੇ ਗੋਰ ਪੂਜਾ ਦੇਵੀ ਦੇਵਤਾ ਨਹੀਂ ਮਨਾਂਦੀਆਂ ਨੇ
ਕੰਮ ਕਰਨ ਜੇਹੜਾ ਸੋਈਓ ਗੁਰ ਰੀਤੀ ਭਾਣਾ ਮੰਨ ਨ ਚਿਤ ਡੁਲਾਂਦੀਆਂ ਨੇ
ਆਪ ਜਾਂਦੀਆਂ ਤਰ ਸੰਸਾਰ ਸਾਗਰ ਤੇ ਔਲਾਦ ਨੂੰ ਪਾਰ ਲੰਘਾਂਦੀਆਂ ਨੇ
ਸਿਖੀ ਸਿਦਕ ਨ ਕਰਤਾਰ ਸਿੰਘਾ ਜਨਮ ਮਰਨ ਜੰਜਾਲ ਮਿਟਾਂਦੀਆਂ ਨੇ

### ਘਣੀਏਂਕਿਆਂ ਦਾ ਸਾਕਾ

ਵਿਚ ਉਨ੍ਹਾਂ ਹੀ ਦਿਨਾਂ ਦੇ ਹੋਰ ਸਾਕਾ ਇਕ ਗੁਜ਼ਰਯਾਂ ਕਰਾਂ ਬਿਆਨ ਬੇਲੀ
ਸਿੰਘ ਵੀਹ ਕੂ ਨਿਕਲ ਪਹਾੜ ਵਲੋਂ ਅੰਮ੍ਰਿਤਸਰ ਦੇ ਆਏ ਅਸ਼ਨਾਨ ਬੇਲੀ
ਦਿਨੇ ਔਣ ਨ ਪਿੰਡਾਂ ਦੇ ਮੂਲ ਨੇੜੇ ਪਿੰਡਾਂ ਵਿਚ ਵੈਰੀ ਮੁਸਲਮਾਨ ਬੇਲੀ
ਰਾਤ ਸਫਰ ਕਰਦੇ ਬਚ ਵੈਰੀਆਂ ਤੋਂ ਦਿਨ ਕਟ ਲੈਂਦੇ ਬੀਆਬਾਨ ਬੇਲੀ

ਕਰਦੇ ਛੇੜ ਨ ਕਿਤੇ ਭੀ ਨਗਰਾਂ ਤੇ ਬਾਹਰੋਂ ਲੈ ਜ਼ਰਾਇਤਾਂ ਖਾਨ ਬੇਲੀ
ਡੇਲੇ ਬੇਰ ਪੇਂਝੂ ਕਚੇ ਫਸਲ ਖਾ ਕੇ ਨਾਲ ਸ਼ੁਕ੍ਰ ਦੇ ਕਰਨ ਗੁਜ਼ਰਾਨ ਬੇਲੀ
ਪਹੁੰਚੇ ਦੇਸ ਆ ਵਿਚ ਰੰਧਾਵਿਆਂ ਦੇ ਡੇਰੇ ਪਾਸ ਘਣੀਏਂਕਿਆਂ ਲਾਨ ਬੇਲੀ
ਥੜੇ ਬੋੜ੍ਹ ਦੇ ਆਨ ਬਿਸਰਾਮ ਕੀਤਾ, ਕੀਤਾ ਕਿਸੇ ਦਾ ਨਹੀਂ ਨੁਕਸਾਨ ਬੇਲੀ
ਓਸ ਥਾਂ ਦਾ ਪੈਂਚ ਸੀ ਨਾਮ *ਰਾਮਾ ਵਗੀ ਓਸ ਨੂੰ ਮਾਰ ਭਗਵਾਨ ਬੇਲੀ
ਕੀਤੀ ਖਬਰ ਜਾਂ ਓਸਨੇ ਹਾਕਮ ਨੂੰ ਨਾਲ ਚਾੜ ਲੈ ਆ ਜਾ ਖਾਨ ਬੇਲੀ
ਓਸੇ ਵਕਤ ਆਏ ਤੁਰਕ ਕਰ ਹਲਾ ਕਠੇ ਪਿੰਡਾਂ ਦੇ ਕਰ ਜਵਾਨ ਬੇਲੀ
ਘੇਰਾ ਸਿੰਘਾਂ ਨੂੰ ਪਿਆ ਚੁਫੇਰਿਓਂ ਆ ਹੋਏ ਵੇਖ ਕੇ ਬੜੇ ਹੈਰਾਨ ਬੇਲੀ
ਚੌਹਾਂ ਪਾਸਿਆਂ ਤੋਂ ਪਿਆ ਖਾਨ ਹਲਾ ਝਟ ਤੁਰਕ ਲਗੇ ਰੌਲਾ ਪਾਨ ਬੇਲੀ
ਫਸੇ ਸਿੰਘ ਭੀ ਮਰਨ ਤੇ ਰੁਠ ਪਏ ਲਏ ਜੰਗ ਦੇ ਸਾਜ਼ ਸਮਾਨ ਬੇਲੀ
ਕਮਰਾਂ ਕਸ ਤਯਾਰ ਬਰ ਤਯਾਰ ਹੋਏ ਸਤਿ ਸ੍ਰੀ ਅਕਾਲ ਗਜਾਨ ਬੇਲੀ
ਕੰਢੇ ਢਾਬ ਦੇ ਮੋਰਚੇ ਬੰਨ੍ਹ ਲਏ ਹਥੀਂ ਲੈ ਬੰਦੂਕ ਕਮਾਨ ਬੇਲੀ
ਵੈਰੀ ਓਧਰੋਂ ਭੀ ਨੇੜੇ ਆਣ ਢੁਕੇ ਤੋੜੇ ਸਿੰਘ ਸ਼ਤਾਬ ਧੁਖਾਨ ਬੇਲੀ
ਜਦੋਂ ਮਾਰ ਦੇ ਹੇਠ ਆ ਗਏ ਸਾਰੇ ਵੀਹ ਭਰ ਬੰਦੂਕ ਚਲਾਨ ਬੇਲੀ
ਵਾਲੀ ਗੋਲੀਆਂ ਦੀ ਚਲੀ ਵਾਰ ਇਕੋ ਤੀਹਾਂ ਚਾਲੀਆਂ ਨੂੰ ਮਾਰ ਢਾਨ ਬੇਲੀ
ਏਸੇ ਤਰ੍ਹਾਂ ਲਗੇ ਕੜਾ ਕੜ ਮਾਰਨ ਕਢੀ ਗੋਲੀਆਂ ਜਾਣ ਪਰਾਨ ਬੇਲੀ
ਲੋਕ ਪਿੰਡਾਂ ਦੇ ਲੜ ਕੀਹ ਜਾਣਦੇ ਸਨ ਓਹ ਔਣ ਧਕੀ ਨਾਲ ਮਾਨ ਬੇਲੀ
ਸਿੰਘਾਂ ਵਾਲੀਆਂ ਮਾਰੀਆਂ ਮੋਰਚੀਂ ਬਹਿ ਖਾਲੀ ਜਾਏ ਨ ਇਕ ਨਸ਼ਾਨ ਬੇਲੀ
ਫੇਰ ਕਰ ਹਲਾ ਝਟ ਹਾਰ ਪੈ ਗਈ ਉਤੇ ਸਿੰਘਾਂ ਇਕੋ ਵਾਰ ਆਨ ਬੇਲੀ
ਸਿੰਘ ਜੋੜ ਪਿਠਾਂ ਖਲੋ ਬੰਨ੍ਹ ਘੇਰਾ ਗਜ ਗਜ ਕੇ ਫਤੇ ਗਜਾਨ ਬੇਲੀ
ਲਈਆਂ ਧੂਹ ਭਗੌਤੀਆਂ ਵਿਚ ਹਥਾਂ ਗੁਸੇ ਵਿਚ ਆਕੇ ਲਗੇ ਵਾਹਨ ਬੇਲੀ
ਘਤੀ ਵਾਢ ਤਲਵਾਰ ਦੀ ਜੋਧਿਆਂ ਨੇ ਓਥੇ ਲਾਹ ਸੁਟੇ ਮਾਰ ਘਾਨ ਬੇਲੀ
ਜੇਹੜੀ ਵਲ ਪੈਂਦੇ ਜਾ ਕੇ ਵਾਂਗ ਸ਼ੇਰਾਂ ਭੇਡਾਂ ਵਾਂਗ ਅਗੇ ਫੜ ਲਾਨ ਬੇਲੀ

*ਇਹ ਰਾਮਾ ਚੌਧਰੀ ਮੁਸਲਮਾਨਾਂ ਵਲੋਂ ਸਿਖਾਂ ਨੂੰ ਫੜਾਨ ਵਾਲਾ ਮੁਖਬਰ ਸੀ, ਏਸ ਤਾਂਰ੍ਹ ਦੇ ਹੋਰ ਭੀ ਹਿੰਦੂ ਮੁਸਲਮਾਨ ਬਹੁਤ ਸਨ।

ਅਹੀ ਮਾਰ ਮਚਾਈਓ ਨੇ ਕਰ ਹਲੇ ਚੜ੍ਹੀ ਲੋਥ ਤੇ ਲੋਥ ਮੈਦਾਨ ਬੇਲੀ
ਹਥ ਗਤਕੇ ਦੇ ਸਭੇ ਜਾਨਦੇ ਸਨ ਤੂੰਬੇ ਜਟਾਂ ਦੇ ਮਾਰ ਉਡਾਨ ਬੇਲੀ
ਜਿੰਨਾਂ ਚਿਰ ਓਥੇ ਜੋਰ ਸਾਥ ਦਿਤਾ ਸਿੰਘਾਂ ਰਖਿਆ ਫਰਕ ਨ ਜਾਨ ਬੇਲੀ
ਅੰਤ ਬਹੁਤਿਆਂ ਦੇ ਅਗੇ ਪੇਸ਼ ਕੀਹ ਸੀ ਥਕ ਗਏ ਓਹ ਲਾ ਕੇ ਤਾਨ ਬੇਲੀ
ਨਾਲੇ ਫੌਜ ਤੁਰਕਾਨੀ ਦਾ ਜ਼ੋਰ ਪਿਆ ਨਾਲੇ ਹੋਏ ਫਟੜ ਲਹੂ ਲੂਹਾਨ ਬੇਲੀ
ਮਥੇ ਸਾਹਮਣੇ ਟੁਕੜੇ ਹੋ ਡਿਗੇ ਘਰ ਵੈਰੀਆਂ ਕਰ ਵੈਰਾਨ ਬੇਲੀ
ਇਕ ਇਕ ਡਿਗਾ ਮਾਰ ਵੀਹਾਂ ਵੀਹਾਂ ਹੋ ਸ਼ਹੀਦ ਡਿਗੇ ਓਸੇ ਥਾਨ ਬੇਲੀ
ਦੇਖ ਸਿੰਘਾਂ ਦੀ ਏਸ ਬਹਾਦਰੀ ਨੂੰ ਸਾਰੇ ਹਥ ਕੰਨਾਂ ਤਾਈਂ ਲਾਨ ਬੇਲੀ
ਸਚ ਖੰਡ ਗਏ ਸਿੰਘ ਕਰਤਾਰ ਸਿੰਘਾ ਯਸ ਛਡ ਗਏ ਵਿਚ ਜਹਾਨ ਬੇਲੀ

ਸੰਗਤਾਂ ਉਤੇ ਮੁਸਲਮਾਨਾਂ ਦੇ ਹੱਲੇ

ਥੋੜ੍ਹੀ ਮਾਲਵੇ ਦੀ ਸੰਗਤ ਹੋ ਕਠੀ ਘਰੋਂ ਦਰਸ਼ਨਾਂ ਨੂੰ ਨੇਹਚਾ ਧਾਰ ਚਲੀ
ਮਣੀ ਸਿੰਘ ਦਾ ਨਾਲ ਭਰਾ ਆਹਾ ਸੰਗਤ ਹੋਰ ਦਰਸ਼ਨ ਗੁਰਦੁਵਾਰ ਚਲੀ
ਚਲੇ ਜੀ ਪੰਜਾਹ ਕੁ ਹੋ ਕਠੇ ਸ਼ਬਦ ਗਾਉਂਦੇ ਬਝ ਕਤਾਰ ਚਲੀ
ਗੁਰੂ ਤੀਰਥਾਂ ਦੇ ਤੁਰੇ ਪਰਸਨੇ ਨੂੰ ਖਿਚ ਦਿਲਾਂ ਨੂੰ ਪ੍ਰੇਮ ਦੀ ਤਾਰ ਚਲੀ
ਨੂਰੰਗਾਬਾਦ ਸਰਾਇ ਦੇ ਪਾਸ ਪਹੁੰਚੇ ਝਟ ਪਾਸ ਤੁਰਕਾਂ ਗਈ ਸਾਰ ਚਲੀ
ਓਸੇ ਵਕਤ ਆ ਘੇਰ ਲਏ ਪਾਪੀਆਂ ਨੇ ਹੋ ਸਭ ਦੀ ਹੋਸ਼ ਉਡਾਰ ਚਲੀ
ਆਖੇ ਵੇਖੇ ਤੋਂ ਟਲੇ ਨ ਮੂਲ ਜ਼ਾਲਮ ਸਿੰਘਾਂ ਸਮਝਯਾ ਪਤ ਸਧਾਰ ਚਲੀ
ਨਾਮ ਗੁਰੂ ਦਾ ਲੈ ਖੜੇ ਸਾਹਮਣੇ ਹੋ ਦੋਹਾਂ ਵਲਾਂ ਤੋਂ ਆਣ ਤਲਵਾਰ ਚਲੀ
ਹੋ ਦਲੇਰ ਕੀਤੇ ਹਥ ਸਿੰਘਾਂ ਗੋਲੀ ਤੀਰ ਬੰਦੂਕ ਕਟਾਰ ਚਲੀ
ਸ਼ੇਰਾਂ ਸ਼ੇਰ ਵਾਲੇ ਓਥੇ ਝਟ ਕੀਤੇ ਤੁਰਕ ਮੰਡਲੀ ਅੰਤ ਨੂੰ ਹਾਰ ਚਲੀ
ਤੁਰਕ ਵੀਹ ਕੁ ਤੇ ਸਿੰਘ ਤਿੰਨ ਮੋਏ ਸੰਗਤ ਅਗ੍ਹਾਂ ਨੂੰ ਪਾ ਛੁਟਕਾਰ ਚਲੀ
ਸਿੰਘ ਮਿਲੇ ਮਝੈਲੀਏ ਹੋਰ ਆ ਕੇ ਭੀੜ ਖੁਸ਼ੀ ਥੀਂ ਕਦਮ ਉਭਾਰ ਚਲੀ
ਸੁਧਾਸਰ ਆ ਸਭ ਸ਼ਨਾਨ ਕਰਕੇ ਘਰਾਂ ਵਲ ਕਰਦੀ ਜੈ ਕਾਰ ਚਲੀ
ਹੁੰਦੀ ਨਹੀਂ ਮਚਾਨ ਕਰਤਾਰ ਸਿੰਘਾ ਤੇਗ ਖਬਰ ਨਾ ਕਹੇ ਕੁ ਵਾਰ ਚਲੀ

ਦੇਸ਼ ਦੀ ਬੇਅਰਾਮੀ ਦਾ ਹਾਲ

ਹਾਕਮ ਦੇਸ ਦੇ ਸਿੰਘਾਂ ਦੇ ਮਗਰ ਪਏ ਲਿਆ ਮੁਫਤ ਦਾ ਵੈਰ ਵਧਾ ਭਾਈ
ਰਾਤ ਦਿਨ ਦੁਹਾਂ ਵਿਚ ਤੇਗ ਖੜਕੇ ਪਈ ਦੇਸ ਦੇ ਵਿਚ ਕਹਾ ਭਾਈ
ਪਰਜਾ ਮਾਰ ਫਸਾਦ ਬਰਬਾਦ ਕੀਤੀ ਲੁਟ ਮਾਰ ਤੋਂ ਦਮ ਨਾ ਆ ਭਾਈ
ਬਾਹਰੋਂ ਖੇਤੀਆਂ ਸਿੰਘ ਉਜਾੜ ਜਾਂਦੇ ਗਲਾ ਰਹਿਣ ਨਾ ਦੇਂਵਦੇ ਕਾ ਭਾਈ
ਰਾਤੀਂ ਮਾਰ ਧਾੜੇ ਲੁਟ ਪੁਟ ਜਾਂਦੇ ਕਰ ਜਾਂਵਦੇ ਸਾਫ ਸਫਾ ਭਾਈ
ਦੂਜੇ ਰਹਿਣ ਫੌਜਾਂ ਚੜ੍ਹੀਆਂ ਬਾਦਸ਼ਾਹੀ ਰਖੀ ਹਾਕਮਾਂ ਲੁਟ ਮਚਾ ਭਾਈ
ਜੋ ਕੁਝ ਸਿੰਘਾਂ ਦੀ ਮਾਰ ਤੋਂ ਬਚ ਰਹਿੰਦਾ ਨੌਕਰ ਜਾਣ ਸਰਕਾਰ ਦੇ ਖਾ ਭਾਈ
ਪਿੰਡਾਂ ਵਿਚ ਸਪਾਹ ਰਹੇ ਨਿਤ ਫਿਰਦੀ ਰਹੇ ਮੁਲਕ ਦੀ ਗਰਦ ਉਡਾ ਭਾਈ
ਭੇਡ ਬਕਰੀ ਰਹਿਣ ਨਾ ਮੂਲ ਦੇਂਦੇ ਦੁਧ ਦਹੀਂ ਲੈਂਦੇ ਜ਼ੋਰੀ ਚਾ ਭਾਈ
ਦਾਣਾ ਘਾਸ ਗਲਾ ਜਿਥੇ ਨਜ਼ਰ ਆਵੇ ਲੈਣ ਜ਼ੋਰ ਦੇ ਨਾਲ ਉਠਾ ਭਾਈ
ਧੀ, ਭੈਣ ਓਹ ਕਿਸੇ ਦੀ ਛਡਦੇ ਨਾ, ਨਾ ਛਡਦੇ ਸ਼ਰਮ ਹਯਾ ਭਾਈ
ਗਹਿਣਾ ਕਪੜਾ ਨਕਦ ਨਾ ਰਹਿਣ ਦਿਤਾ, ਦਿਤਾ ਦੇਸ ਨੂੰ ਖਾਕ ਰਲਾ ਭਾਈ
ਲੋਕ ਰਹਿਣ ਵਗਾਰ ਦੇ ਵਿਚ ਫੜੇ ਗਡੇ ਊਠ ਘੋੜੇ ਇਕ ਦਾ ਭਾਈ
ਖੇਤੀ ਵਣਜ ਵਪਾਰ ਆ ਬੰਦ ਹੋਯਾ ਲੋਕ ਬੈਠ ਰਹੇ ਢਿਗੀ ਢਾ ਭਾਈ
ਅੰਗਾਂ ਸਾਕਾਂ ਦੇ ਜਾਵਣਾ ਬੰਦ ਹੋਯਾ ਬੰਦ ਸ਼ਾਦੀਆਂ ਹੋਏ ਵਯਾਹ ਭਾਈ
ਚੋਰਾਂ ਡਾਕੂਆਂ ਘਤਿਆ ਆਣ ਰੌਲਾ ਬੰਦ ਹੋ ਗਏ ਸਭੇ ਰਾਹ ਭਾਈ
ਲੋਕ ਲੁਟੀ ਦੇ ਹੋਏ ਕੰਗਾਲ ਡਾਢੇ ਰਿਹਾ ਕਿਸੇ ਨੂੰ ਚੈਨ ਨਾ ਚਾ ਭਾਈ
ਚੜੇ ਦਿਨ ਹੋ ਸੈਂਕੜੇ ਖੂਨ ਜਾਂਦੇ ਰੋਣਾ ਪੈ ਗਿਆ ਦੇਸ ਦੇ ਭਾ ਭਾਈ
ਵੇਖ ਸਿੰਘਾਂ ਵਲੋਂ ਕੌਮਾਂ ਹੋਰ ਕਈ ਪਈਆਂ ਉਠ ਚੁਫੇਰਿਓਂ ਧਾ ਭਾਈ
ਭਟੀ, ਡੋਗਰ, ਸਿਆਲ, ਬਲੋਚ, ਰੰਘੜ ਲਿਆ ਜਟ ਏਹ ਕਸਬ ਬਨਾ ਭਾਈ
*ਜੋਧੇ, ਸੈਦੇ ਤੇ ਮਖਣੇ, ਪੈੜੇ ਜਿਹਾਂ ਰਖੀ ਦੇਸ ਵਿਚ ਧੂੜ ਧੁਮਾ ਭਾਈ
ਹੋ ਪਿੰਡਾਂ ਦੇ ਪਿੰਡ ਬਰਬਾਦ ਗਏ ਪਿਆ ਦੇਸ ਤੇ ਕਹਿਰ ਖੁਦਾ ਭਾਈ
ਪਲੇ ਕਿਸੇ ਦੇ ਰਿਹਾ ਨਾ ਇਕ ਪੈਸਾ ਲੋਕੀਂ ਰੋਂਵਦੇ ਨੀਰ ਵਹਾ ਭਾਈ

*ਡਾਕੂ ਸਨ।

ਦੋ ਵੇਲੇ ਘਰ ਕਿਸੇ ਦੇ ਪਕਦੀ ਨ ਰਹੇ ਤੰਗੀ ਦਾ ਝਟ ਲੰਘਾ ਭਾਈ
ਕੋਈ ਚੀਜ਼ ਨ ਕਿਸੇ ਦੇ ਪਾਸ ਰਹੀ ਜ਼ਰ ਜ਼ੇਵਰਾਂ ਭੋਗ ਨ ਪਾ ਭਾਈ
ਘਰ ਦੇ ਭਾਂਡਿਆਂ ਤੀਕ ਗਏ ਲੋਕ ਲੁਟੇ, ਲੁਟੇ ਮਿਟੀ ਦੇ ਤਵੇ ਬਨਾ ਭਾਈ
ਏਸ ਤਰ੍ਹਾਂ ਪੰਜਾਬ ਬਰਬਾਦ ਹੋਯਾ ਬਹੁਤਾ ਲਿਖਾਂ ਕੀ ਫੋਲ ਫੁਲਾ ਭਾਈ
ਮਜ਼੍ਹਬੀ ਝਗੜਜਾਂ ਪੈ ਕਰਤਾਰ ਸਿੰਘਾ ਦਿਤਾ ਦੇਸ ਦਾ ਨਾਸ ਕਰਾ ਭਾਈ

ਵਾਕ ਕਵੀ

ਬਾਦਸ਼ਾਹ ਜ਼ਾਲਮ ਵਡੇ ਹੋ ਗੁਜ਼ਰੇ ਏਸ ਦੇਸ ਪੰਜਾਬ ਵਿਚਘਾਰ ਦੇਖੋ
ਤੇਰਾਂ ਚੋਦਾਂ ਸੋ ਵਰ੍ਹੇ ਤੋਂ ਚਲਕੇ ਜੀ ਨਜ਼ਰ ਤਵਾਰੀਖਾਂ ਉਤੇ ਮਾਰ ਦੇਖੋ
ਭਾਰਤ ਵਰਸ਼ ਤੇ ਗੁਜ਼ਰਿਆਂ ਕੈਹਰ ਜੇਹੜਾ ਨਹੀਂ ਓਸਦਾ ਅੰਤ ਸ਼ੁਮਾਰ ਦੇਖੋ
ਮੁਸਲਮਾਨਾਂ ਦਾ ਜਦ ਥੋਂ ਪੈਰ ਪਿਆ ਹਿੰਦੁਸਤਾਨ ਦੀ ਉਡ ਗਈ ਛਾਰ ਦੇਖੋ
ਕਿਧਾ ਨਾਮ ਲਿਖਾਂ ਕਿਧਾ ਲਿਖਾਂ ਨ ਮੈਂ ਹੋਏ ਇਕ ਤੋਂ ਬੁਰੇ ਬੁਰਿਆਰ ਦੇਖੋ
ਜਿੰਨੇ ਤਖਤ ਬੈਠੇ ਵੈਰੀ ਹਿੰਦ ਦੇ ਹੋਏ ਚੁਕੀ ਸ਼ਰ੍ਹਾ ਦੀ ਆਏ ਤਲਵਾਰ ਦੇਖੋ
ਪ੍ਰਿਥੂ ਰਾਜ ਹਥੋਂ ਜਦੋਂ ਗਈ ਦਿਲੀ ਗਏ ਹਿੰਦੂਆਂ ਦੇ ਕਰਮ ਹਾਰ ਦੇਖੋ
ਗਜ਼ਨੀ, ਕਾਬਲੋਂ ਚੜ੍ਹਕੇ ਬਾਦਸ਼ਾਹਾਂ ਕੀਤਾ ਦੇਸ ਬਰਬਾਦ ਕਈ ਵਾਰ ਦੇਖੋ
ਲੁਟ ਨਹੀਂ ਮਹਮੂਦ ਦੀ ਭੁਲ ਗਈ ਭੁਲੀ ਨਾਦਰੀ ਨਹੀਂ ਤਲਵਾਰ ਦੇਖੋ
ਲੁਟੀ ਮਾਰੀਦੀ ਹਿੰਦ ਬਰਬਾਦ ਹੋਗਈ ਜ਼ਾਲਮ ਬਾਦਸ਼ਾਹਾਂ ਦੀ ਖਾਕੇ ਮਾਰ ਦੇਖੋ
ਧਨਰਿਹਾਨਹੀਂ ਸੀ ਨਹੀਂ ਸੀ ਰਹੀਇਜ਼ਤ ਧਰਮਕਰਮਗਈ ਸ਼ਰਮਸਾਧਾਰ ਦੇਖੋ
ਚਿੜੀ ਸੋਨੇ ਦੀ ਦੇ ਖੰਭ ਖੋਹ ਸੁਟੇ ਤੁਰਕ ਬਾਦਸ਼ਾਹਾਂ ਖਾਕੇ ਖਾਰ ਦੇਖੋ
ਭੁਖ, ਨੰਗ ਤੇ ਭਾਜੜਾਂ ਰਹਿਣ ਪਈਆਂ ਰੋੜ੍ਹੀ ਸ਼ਰਾ ਨੇ ਹਿੰਦ ਮਝਧਾਰ ਦੇਖੋ
ਦੇਸ ਵਿਚ ਬਰਬਾਦੀਆਂ ਪੈ ਗਈਆਂ ਹੋਈਆਂ ਰੌਣਕਾਂ ਸਭ ਉਡਾਰ ਦੇਖੋ
ਮੰਦਰ ਤੀਰਥਾਂ ਦੇ ਮੰਦੇ ਹਾਲ ਕੀਤੇ, ਕੀਤੇ ਸੰਤ ਫਕੀਰ ਦੁਖਯਾਰ ਦੇਖੋ
ਓਹਨਾਂ ਵੇਲਿਆਂ ਦੇ ਕਈ ਉਜਾੜ ਹੋਏ ਪਏ ਦਿਸਦੇ ਥੇਹ ਹਜ਼ਾਰ ਦੇਖੋ
ਹਿੰਦੁਸਤਾਨ ਉਜਾੜ ਬਰਬਾਦ ਕਰਕੇ ਕਾਬੁਲ ਗਜ਼ਨੀ ਲਏ ਸ਼ਿੰਗਾਰ ਦੇਖੋ
ਵਧ ਜਾਏ ਕਤਾਬ ਜੇ ਹਾਲ ਲਿਖਾਂ ਸਾਰਾ ਫੋਲਕੇ ਨਾਲ ਵਿਚਾਰ ਦੇਖੋ
ਭਾਰਤ ਵਰਸ਼ ਦੀ ਸੁਣੀ ਪੁਕਾਰ ਆਖਰ ਦੀਨਾ ਨਾਥ ਦਯਾਲ ਕਰਤਾਰ ਦੇਖੋ

ਬੇੜਾ ਹਿੰਦ ਦਾ ਰੁੜ੍ਹਦਿਆਂ ਰਖਨੇ ਨੂੰ ਦਸ ਗੁਰੂ ਧਰ ਆਏ ਅਵਤਾਰ ਦੇਖੋ
ਜ਼ੁਲਮ ਟਾਰਿਆ ਧਰਮ ਬਿਸਤਾਰਿਆ ਆ ਦਿਤਾ ਮੇਟ ਸਾਰਾ ਧੁੰਦੂਧਾਰ ਦੇਖੋ
ਬਲੀ ਬਾਂਕੁਰਾ ਸਾਜਿਆ ਪੰਥ ਜੰਗੀ ਜ਼ਾਲਮ ਮਾਰੇ ਜਿਹਨਾਂ ਬੇ ਸ਼ੁਮਾਰ ਦੇਖੋ
ਮੁਸਲਮਾਨਾਂ ਪਿਛੋਂ ਥੋੜ੍ਹਾ ਖਾਲਸੇ ਨੇ ਦਿਤਾ ਧਰਮ ਦਾ ਸੀ ਚਮਤਕਾਰ ਦੇਖੋ
ਪੰਜਾਹ ਬਰਸ ਮਹਾਰਾਜੇ ਰਣਜੀਤ ਸਿੰਘ ਨੇ ਕੀਤਾ ਰਾਜ ਚੰਗਾ ਹੋਹੁਸ਼ਿਆਰ ਦੇਖੋ
ਓਹਦੇ ਮਰਨ ਪਿਛੋਂ ਹਥ ਬੁਰਛਿਆਂ ਦੇ ਜਦੋਂ ਆਯਾ ਲਾਹੌਰ ਦਰਬਾਰ ਦੇਖੋ
ਓਹਨਾਂ ਗਲ ਰਹਿੰਦੀ ਖੂੰਹਦੀ ਰੋੜ੍ਹ ਸੁਟੀ ਪਈ ਦੇਸ ਦੇ ਵਿਚ ਪੁਕਾਰ ਦੇਖੋ
ਬਾਹਦ ਦੁਖਾਂ ਦੇ ਸੁਖ ਹਮੇਸ਼ ਹੁੰਦੇ ਅਤੇ ਸੁਖਾਂ ਪਿਛੋਂ ਦੁਖ ਧਾਰ ਦੇਖੋ
ਲੇਖ ਪਰਜਾ ਦੇ ਸੁਤੇ ਹੋਏ ਆਣ ਜਾਗੇ ਮੋੜੀ ਫੇਰ ਆਰਾਮ ਮੁਹਾਰ ਦੇਖੋ
ਸਾਰਾ ਦੇਸ ਅੰਗਰੇਜ਼ਾਂ ਦੇ ਹਥ ਆਇਆ ਜ਼ਾਲਮ ਜ਼ੁਲਮ ਸਣੇ ਹੋਏ ਖ੍ਵਾਰ ਦੇਖੋ
ਰਾਜ ਹੋਣ ਕਾਨੂੰਨ ਦੇ ਵਿਚ ਲਗਾ ਕੋਈ ਰਿਹਾ ਨ ਖੁਦ ਮੁਖਤਯਾਰ ਦੇਖੋ
ਕੈ ਸਰ ਹਿੰਦ ਵਿਕਟੋਰੀਆ ਰਾਣੀ ਜੀ ਦਾ ਝੰਡਾ ਝਲਿਆ ਜਦ ਥੋਂ ਯਾਰ ਦੇਖੋ
ਵਾਂਗ ਮਾਤਾ ਦੇ ਦੇਸ ਨੂੰ ਪਾ ਗੋਦੀ ਪਾਲਨੇ ਨਾਲ ਪਿਆਰ ਦੇਖੋ
ਇਕੋ ਜਹੀ ਨਜ਼ਰ ਰਖੀ ਸਾਰਿਆਂ ਤੇ ਮੁਸਲਮਾਨ ਹਿੰਦੂ ਇਕੋ ਸਾਰ ਦੇਖੋ
ਸ਼ੀਂਹ ਬਕਰੀ ਨਥ ਕੇ ਇਕ ਕੀਤੇ ਜ਼ੋਰ ਜੁਲਮ ਦੇ ਗਏ ਵਿਹਾਰ ਦੇਖੋ
ਰਾਜਾ ਪਰਜਾ ਇਕੋ ਜਹੀ ਕਰ ਦਿਤੀ ਸਭੇ ਜ਼ਾਬਤੇ ਦੇ ਤਾਬਯਾਦਾਰ ਦੇਖੋ
ਜੋ ਕਾਨੂੰਨ ਗਰੀਬ ਦੇ ਵਾਸਤੇ ਜੀ ਓਸੇ ਵਿਚ ਬਧਾ ਸ਼ਾਹੂਕਾਰ ਦੇਖੋ
ਓਹੋ ਰੌਣਕਾਂ ਦੇਸ ਵਿਚ ਫੇਰ ਆਈਆਂ ਦੇਸ ਵਸਿਆ ਨਾਲ ਬਹਾਰ ਦੇਖੋ
ਦਿਨੋ ਦਿਨ ਆਬਾਦੀਆਂ ਵਧ ਗਈਆਂ ਬੰਦ ਹੋਈ ਜਦੋਂ ਮਾਰ ਧਾੜ ਦੇਖੋ
ਮਿਟ ਗਏ ਫਸਾਦ ਓਹ ਮਜ਼੍ਹਬਾਂ ਦੇ ਸ਼ਹੁਾ ਭਜ ਗਈ ਵਲ ਕੰਧਾਰ ਦੇਖੋ
ਮੁਸਲਮਾਨ, ਹਿੰਦੂ, ਸਿਖ ਬਾਓਂ ਬਾਈਂ ਲਗੇ ਕਰਨ, ਤਰਕੀਆਂ ਕਾਰ ਦੇਖੋ
ਖੰਭ ਸੋਨੇ ਦੀ ਚਿੜੀ ਦੇ ਫੇਰ ਉੱਗੇ ਉਡਨ ਲਗ ਪਈ ਖੂਬ ਖਲਾਰ ਦੇਖੋ
ਵਿਚ ਦਿਨਾਂ ਦੇ ਰੰਗ ਆ ਪਲਟ ਗਿਆ ਹੋਈਆਂ ਰੌਣਕਾਂ ਬੇਸ਼ੁਮਾਰ ਦੇਖੋ
ਨਵੇਂ ਲਖਾਂ ਹੀ ਪਿੰਡ ਆਬਾਦ ਹੋਏ ਪਰਜਾ ਅਗੇ ਥੀਂ ਵਧੀ ਅਪਾਰ ਦੇਖੋ
ਦੇਸ ਪਿਆ ਉਜਾੜ ਨ ਨਜ਼ਰ ਆਵੇ ਚਾਰੋਂ ਤਰਫ ਖਿੜ ਰਹੀ ਗੁਲਜ਼ਾਰ ਦੇਖੋ

ਬੇੜਾ ਹਿੰਦ ਦਾ ਰੁੜ੍ਹਦਿਆਂ ਰਖਨੇ ਨੂੰ ਦਸ ਗੁਰੂ ਧਰ ਆਏ ਅਵਤਾਰ ਦੇਖੋ
ਜ਼ੁਲਮ ਟਾਰਿਆ ਧਰਮ ਬਿਸਤਾਰਿਆ ਆ ਦਿਤਾ ਮੇਟ ਸਾਰਾ ਧੁੰਦੂਧਾਰ ਦੇਖੋ
ਬਲੀ ਬਾਂਕੁਰਾ ਸਾਜਿਆ ਪੰਥ ਜੰਗੀ ਜ਼ਾਲਮ ਮਾਰੇ ਜਿਹਨਾਂ ਬੇ ਸ਼ੁਮਾਰ ਦੇਖੋ
ਮੁਸਲਮਾਨਾਂ ਪਿਛੋਂ ਬੇੜ੍ਹਾ ਖਾਲਸੇ ਨੇ ਦਿਤਾ ਧਰਮ ਦਾ ਸੀ ਚਮਤਕਾਰ ਦੇਖੋ
ਪੰਜਾਹ ਬਰਸ ਮਹਾਰਾਜੇ ਰਣਜੀਤ ਸਿੰਘ ਨੇ ਕੀਤਾ ਰਾਜ ਚੰਗਾ ਹੋਹੁਸ਼ਾਰ ਦੇਖੋ
ਓਹਦੇ ਮਰਨ ਪਿਛੋਂ ਹਥ ਬੁਰਛਿਆਂ ਦੇ ਜਦੋਂ ਆਯਾ ਲਾਹੌਰ ਦਰਬਾਰ ਦੇਖੋ
ਓਹਨਾਂ ਗਲ ਰਹਿੰਦੀ ਖੂੰਹਦੀ ਰੋੜ੍ਹ ਸੁਟੀ ਪਈ ਦੇਸ ਦੇ ਵਿਚ ਪੁਕਾਰ ਦੇਖੋ
ਬਾਹਦ ਦੁਖਾਂ ਦੇ ਸੁਖ ਹਮੇਸ਼ ਹੁੰਦੇ ਅਤੇ ਸੁਖਾਂ ਪਿਛੋਂ ਦੁਖ ਧਾਰ ਦੇਖੋ
ਲੇਖ ਪਰਜਾ ਦੇ ਸੁਤੇ ਹੋਏ ਆਣ ਜਾਗੇ ਮੋੜੀ ਫੇਰ ਆਰਾਮ ਮੁਹਾਰ ਦੇਖੋ
ਸਾਰਾ ਦੇਸ ਅੰਗਰੇਜ਼ਾਂ ਦੇ ਹਥ ਆਇਆ ਜ਼ਾਲਮ ਜ਼ੁਲਮ ਸਣੇ ਹੋਏ ਖ੍ਵਾਰ ਦੇਖੋ
ਰਾਜ ਹੋਣ ਕਾਨੂੰਨ ਦੇ ਵਿਚ ਲਗਾ ਕੋਈ ਰਿਹਾ ਨ ਖੁਦ ਮੁਖਤਯਾਰ ਦੇਖੋ
ਕੈ ਸਰ ਹਿੰਦ ਵਿਕਟੋਰੀਆ ਰਾਣੀ ਜੀ ਦਾ ਝੰਡਾ ਝਲਿਆ ਜਦ ਥੋਂ ਯਾਰ ਦੇਖੋ
ਵਾਂਗ ਮਾਤਾ ਦੇ ਦੇਸ ਨੂੰ ਪਾ ਗੋਦੀ ਪਾਲਨੇ ਨਾਲ ਪਿਆਰ ਦੇਖੋ
ਇਕੋ ਜਹੀ ਨਜ਼ਰ ਰਖੀ ਸਾਰਿਆਂ ਤੇ ਮੁਸਲਮਾਨ ਹਿੰਦੂ ਇਕੋ ਸਾਰ ਦੇਖੋ
ਸ਼ੀਂਹ ਬਕਰੀ ਨਥ ਕੇ ਇਕ ਕੀਤੇ ਜ਼ੋਰ ਜੁਲਮ ਦੇ ਗਏ ਵਿਹਾਰ ਦੇਖੋ
ਰਾਜਾ ਪਰਜਾ ਇਕੋ ਜਹੀ ਕਰ ਦਿਤੀ ਸਭੇ ਜ਼ਾਬਤੇ ਦੇ ਤਾਬਯਾਦਾਰ ਦੇਖੋ
ਜੋ ਕਾਨੂੰਨ ਗਰੀਬ ਦੇ ਵਾਸਤੇ ਜੀ ਓਸੇ ਵਿਚ ਬਧਾ ਸ਼ਾਹੂਕਾਰ ਦੇਖੋ
ਓਹੋ ਰੌਣਕਾਂ ਦੇਸ ਵਿਚ ਫੇਰ ਆਈਆਂ ਦੇਸ ਵਸਿਆ ਨਾਲ ਬਹਾਰ ਦੇਖੋ
ਦਿਨੋ ਦਿਨ ਆਬਾਦੀਆਂ ਵਧ ਗਈਆਂ ਬੰਦ ਹੋਈ ਜਦੋਂ ਮਾਰ ਧਾੜ ਦੇਖੋ
ਮਿਟ ਗਏ ਫਸਾਦ ਓਹ ਮਜ਼੍ਹਬਾਂ ਦੇ ਸ਼ਰ੍ਹਾ ਭਜ ਗਈ ਵਲ ਕੰਧਾਰ ਦੇਖੋ
ਮੁਸਲਮਾਨ, ਹਿੰਦੂ, ਸਿਖ ਥਾਓਂ ਥਾਈਂ ਲਗੇ ਕਰਨ, ਤਰਕੀਆਂ ਕਾਰ ਦੇਖੋ
ਖੰਭ ਸੋਨੇ ਦੀ ਚਿੜੀ ਦੇ ਫੇਰ ਉੱਗੇ ਉਡਨ ਲਗ ਪਈ ਖੂਬ ਖਲਾਰ ਦੇਖੋ
ਵਿਚ ਦਿਨਾਂ ਦੇ ਰੰਗ ਆ ਪਲਟ ਗਿਆ ਹੋਈਆਂ ਰੌਣਕਾਂ ਬੇਸ਼ੁਮਾਰ ਦੇਖੋ
ਨਵੇਂ ਲਖਾਂ ਹੀ ਪਿੰਡ ਆਬਾਦ ਹੋਏ ਪਰਜਾ ਅਗੇ ਥੀਂ ਵਧੀ ਅਪਾਰ ਦੇਖੋ
ਦੇਸ ਪਿਆ ਉਜਾੜ ਨ ਨਜ਼ਰ ਆਵੇ ਚਾਰੋਂ ਤਰਫ ਖਿੜ ਰਹੀ ਗੁਲਜ਼ਾਰ ਦੇਖੋ

ਕਿਤੇ ਨਹਿਰ ਨੇ ਅਜਬ ਬਹਾਰ ਲਾਈ ਕਿਤੇ ਰੇਲ ਬਧੀ ਜਾਂਦੀ ਲਾਰ ਦੇਖੋ
ਸੜਕਾਂ, ਪੁਲ, ਸਰਾਏ, ਜਹਾਜ਼ ਚਲਨ ਵਿਚ ਪਲਾਂ ਦੇਵੇ ਖਬਰਾਂ ਤਾਰ ਦੇਖੋ
ਖੋਲ੍ਹ ਕਾਲਜ, ਸਕੂਲ ਤਾਹਸੀਲ, ਠਾਣੇ ਜਜੀ ਮੁਨਸਫੀ ਮੈਹਕਮੇਦਾਰ ਦੇਖੋ
ਬਝ ਗਈਆਂ ਕਮੇਟੀਆਂ ਕੌਂਸਲਾਂ ਆ ਸਭੇ ਕੰਮ ਹੋ ਰਹੇ ਬਿਨਾਂ ਹਾਰ ਦੇਖੋ
ਨਿਕੇ ਠਾਣੇਂ ਤੋਂ ਚੀਫਕੋਟ ਤੋੜੀ ਨਿਆਂ ਲੈਣ ਸਭ ਨੂੰ ਅਖਤਯਾਰ ਦੇਖੋ
ਬਾਜ਼ ਨਾਲ ਉਡਾਰੀਆਂ ਚਿੜੀ ਮਾਰੇ ਸ਼ੇਰ ਸਾਹਮਣੇ *ਅਜਾ ਹੁਸ਼ਯਾਰ ਦੇਖੋ
ਡਾਕੂ, ਧਾੜਵੀ, ਚੋਰ, ਬਦਮਾਸ਼, ਲੁਚੇ ਕੀਤੇ ਨਥ ਕੇ ਬੁਰੇ ਲਾਚਾਰ ਦੇਖੋ
ਚਲੇ ਜ਼ੋਰ ਨਾ ਕਿਸੇ ਦਾ ਕਿਸੇ ਉਤੇ ਇਕੋ ਜਿਹਾ ਗਰੀਬ ਸ਼ਾਹੂਕਾਰ ਦੇਖੋ
ਹੁਨਰ ਵਿਦਯਾ ਦਿਨੋ ਦਿਨ ਵਿਚ ਵਾਧੇ ਸ਼ਹਿਰਾਂ ਵਿਚ ਆ ਵਧੇ ਵਪਾਰ ਦੇਖੋ
ਲੁਟਾਂ, ਭਾਜੜਾਂ, ਭਾਜਣਾਂ ਕਰ ਗਈਆਂ ਹੋਯਾ ਜਦ ਥੋਂ ਰਾਜ ਸਰਕਾਰ ਦੇਖੋ
ਗਜਨੀ ਕਾਬਲ ਕੰਧਾਰ ਦਾ ਡਰ ਸੀ ਜੋ ਕੀਤਾ ਦੇਸ ਤੋਂ ਦੂਰ ਕਰਤਾਰ ਦੇਖੋ
ਫੌਜਾਂ ਬੈਨੀਆਂ ਮਲ ਸਰਹਦ ਤਾਈਂ ਕੋਈ ਸਕਦਾ ਦਮ ਨਾ ਮਾਰ ਦੇਖੋ
ਸੋਨੇ ਲਦੀਆਂ ਕਲੀਆਂ ਫਿਰਨ ਨਾਰਾਂ ਕੋਈ ਨ ਵੇਖਦਾ ਅਖ ਉਘਾਰ ਦੇਖੋ
ਬਹੁਤਾ ਲਿਖਾਂ ਕੀ ਜਾਣਦਾ ਦੇਸ ਸਾਰਾ ਜੋ ਆਰਾਮ ਇਸਰਾਮ ਵਿਚਘਾਰ ਦੇਖੋ
ਉਦਾਰ ਆਤਮਾ ਖਾਲੀ ਤਅਸਬੋਂ ਜੀ ਸਾਡੇ ਬਾਦਸ਼ਾਹ ਏਹ ਨਯਾਏਕਾਰ ਦੇਖੋ
ਐਡਵਰਡ ਹਫਤਮ ਦੀ ਛਤਰ ਛਾਯਾ ਥਲੇ ਰਹੇ ਅਸੀਂ ਅਰਾਮ ਗੁਜਾਰ ਦੇਖੋ
ਪੜ੍ਹ ਤਵਾਰੀਖਾਂ ਹੋਰ ਸੁਣ ਗਲਾਂ ਗਲ ਲਿਖਾਂ ਏਹ ਨਾਲ ਇਕਰਾਰ ਦੇਖੋ
ਤੁਰਕ ਬਾਦਸ਼ਾਹਾਂ, ਹਿੰਦੂਆਂ, ਖਾਲਸੇ ਤੋਂ ਚੰਗਾ ਰਾਜ ਏਹ ਗੁਣੇ ਹਜ਼ਾਰ ਦੇਖੋ
ਨਹੀਂ ਪਖ ਨਹੀਂ ਕਿਸੇ ਦੀ ਧੜਾ ਬਾਜੀ ਮੇਰੀ ਸਿਰਫ ਹੈ ਏਹ ਵਿਚਾਰ ਦੇਖੋ
ਦੇਸ ਵਸਦਾ ਨਾਲ ਆਰਾਮ ਪਿਆ, ਖਤਰਾ, ਖੌਫ, ਨ ਡੰਨ ਵਗਾਰ ਦੇਖੋ
ਕੋਈ ਕਿਸੇ ਦਾ ਮਜ਼ਬ ਵਗਾੜਦਾ ਨਹੀਂ, ਨਹੀਂ ਜ਼ੋਰ ਦਾ ਰਿਹਾ ਵਿਹਾਰ ਦੇਖੋ
ਠਾਕਰ ਦਵਾਰਿਆਂ, ਮੰਦਰਾਂ, ਧਰਮਸਾਲਾਂ ਫੜੀਆਂ ਰੌਣਕਾਂ ਬੇਸ਼ੁਮਾਰ ਦੇਖੋ
ਨਾ ਕੋਈ ਢਾਹੁੰਦਾ ਦੇਵੀ ਦਵਾਰਿਆਂ ਨੂੰ ਜੰਜ ਬੋਦੀ ਨ ਸਕੇ ਉਤਾਰ ਦੇਖੋ
ਧੀ ਭੈਣ ਨ ਕਿਸੇ ਦੀ ਨਾਲ ਜਬਰੀ ਖੋਹ ਬਨਾ ਸਕੇ ਕੋਈ ਨਾਰ ਦੇਖੋ

*ਬਕਰੀ ।

ਮੁਡੇ ਕੁੜੀਆਂ ਫੜ ਗੁਲਾਮ ਕਰਕੇ ਕੋਈ ਲੈ ਜਾ ਨ ਸਕਦਾ ਚਾਰ ਦੇਖ
ਕਾਫਰ ਮਾਰੋ ਲੁਟੋ ਸਵਾਬ ਚੰਗਾ ਕਹਿ ਸਕਦਾ ਨਹੀਂ ਕੋਈ ਉਤਾਰ ਦੇਖੋ
ਖੋਹ ਖਿੰਜ ਕੋਈ ਕਿਸੇ ਦਾ ਸਕਦਾ ਨਹੀਂ ਮੁਗਲਾਂ ਵਾਂਗ ਦਿਖਾ ਮੁਛਾਂ ਤਾੜ ਦੇਖੋ
ਨਹੀਂ ਸ਼ਰ੍ਹਾ ਦਾ ਜ਼ੇਜ਼ੀਆ ਰਿਹਾ ਫਤਵਾ ਨ ਓਹ ਕਾਜ਼ੀਆਂ ਦੀ ਲੁਟ ਮਾਰ ਦੇਖੋ
ਕੋਈ ਬਾਂਗ ਦੇਵੇ ਕੋਈ ਸੰਖ ਪੂਰੇ ਨਹੀਂ ਰੋਕਣ ਦਾ ਕਿਸੇ ਅਖਤਯਾਰ ਦੇਖੋ
ਵਾਹ ਰਾਜ ਅੰਗਰੇਜ਼ ਯਾ ਭਾਗ ਭਰਿਆ ਰਖੇ ਸਦਾ ਕਾਇਮ ਕਰਤਾਰ ਦੇਖੋ
ਰਾਜ ਹੋਵੇ ਤੇ ਹੋਵੇ ਇਸ ਤਰਾਂ ਦਾ ਜ਼ਾਲਮ ਬਾਦਸ਼ਾਹ ਤਾਈਂ ਧ੍ਰਿਕਾਰ ਦੇਖੋ
ਜਿਧੇ ਰਾਜ ਦੇ ਵਿਚ ਇਨਸਾਫ ਨਾਹੀਂ ਓਹ ਰਾਜ ਰਹਿੰਦਾ ਦਿਨ ਚਾਰ ਦੇਖੋ
ਡੂੰਘੀ ਜੜ੍ਹ ਇਨਸਾਫ ਕਰਤਾਰ ਸਿੰਘਾ ਕੋਈ ਸਕਦਾ ਨਹੀਂ ਉਖਾੜ ਦੇਖੋ

ਵਾਕ ਕਵੀ

ਆਯਾ ਹੋਣ ਅਖੀਰ ਜੁਗਤਿਆਂ ਦਾ ਭਾਣਾ ਵਰਤ ਜ਼ਾ ਆਣ ਕਰਤਾਰ ਭਾਈ
ਵੈਰ ਮਜ਼੍ਹਬੀ ਦਿਲੀਂ ਸਮਾਇ ਗਏ ਏਸੇ ਤਰ੍ਹਾਂ ਹੈ ਸੀ ਹੋਣਹਾਰ ਭਾਈ
ਹਾਕਮ ਹਿੰਦ ਦੇ ਸਿਖਾਂ ਦੇ ਹੋਏ ਵੈਰੀ ਨਿਤ ਕਰਨ ਜਬਰੀ ਬੁਰਯਾਰ ਭਾਈ
ਜਿਦ ਵਧਦਿਆਂ ਵਧਦਿਆਂ ਵਧ ਗਈ ਦੀਨ ਧਰਮ ਗਿਆ ਜੋਸ਼ਮਾਰ ਭਾਈ
ਵਿਚ ਹਿੰਦੂਆਂ ਰਿਹਾ ਨਾ ਜ਼ੋਰ ਕੋਈ ਮੁਸਲਮਾਨ ਹੋ ਗਏ ਹੁਸ਼ਯਾਰ ਭਾਈ
ਪੰਥ ਖਾਲਸਾ ਮਦਦੀ ਆਜਜ਼ਾਂ ਦਾ ਕੋਲੋਂ ਉਠ ਪਿਆ ਖਾਕੇ ਖਾਰ ਭਾਈ
ਹਿੰਦੂ ਹੋਇ ਲਾਂਭੇ ਗਲ ਖਾਲਸੇ ਦੇ ਪੈ ਗਿਆ ਕੁਪਤ ਰਿਹਾੜ ਭਾਈ
ਮੁਸਲਮਾਨ ਤੇ ਸਿਖਾਂ ਦਾ ਵੈਰ ਵਧਿਆ ਰਿਹਾ ਕੁਝ ਨ ਅੰਤ ਸ਼ੁਮਾਰ ਭਾਈ
ਖ਼ੂਨ ਨਾਲ ਪੰਜਾਬ ਕਈ ਵਾਰ ਰਤਾ ਰਹੇ ਖੜਕਦੀ ਨਿਤ ਤਲਵਾਰ ਭਾਈ
ਬਾਦਸ਼ਾਹੀ ਫੌਜਾਂ ਗਈਆਂ ਅਧੀਆਂ ਹੋ ਮਾਰੇ ਗਏ ਅਨਗਿਣਤ ਸੂਦਾਰ ਭਾਈ
ਲਗੀ ਨਿਤ ਮੁਹਿੰਮ ਰਹੇ ਖਾਲਸੇ ਤੇ ਸੂਬੇ ਖਾਨ ਹੋ ਰਹੇ ਲਾਚਾਰ ਭਾਈ
ਕਈ ਕ੍ਰੋੜਾਂ ਰੁਪਯਾਂ ਦੇ ਖਰਚ ਹੋ ਗਏ ਉਡੇ ਵਿਚ ਖਜ਼ਾਨਿਆਂ ਛਾਰ ਭਾਈ
ਬਿਨਾਂ ਜ਼ੋਰ ਦਿਲੀ ਗਈ ਹੋ ਢਿਲੀ ਕੌਣ ਲਏ ਲਾਹੌਰ ਦੀ ਸਾਰ ਭਾਈ
ਦੋਵੇਂ ਤਖਤ ਸਿਖਾਂ ਫੜ ਹੂਣ ਦਿਤੇ ਘਤੀ ਵਿਚ ਪੰਜਾਬ ਪੁਕਾਰ ਭਾਈ
ਕਦੇ ਦਮ ਨ ਫੌਜ ਨੂੰ ਮਿਲੇ ਲੈਣਾ ਰਹਿਣ ਸਿੰਘਾਂ ਤੇ ਚੜ ਅਸਵਾਰ ਭਾਈ

ਅਗੋਂ ਸਿੰਘ ਭੀ ਸਿੰਘ ਹੋ ਨਿਤ ਮਿਲਦੇ ਮੂੰਹ ਭੰਨ ਦਿੰਦੇ ਤੇਗਾਂ ਮਾਰ ਭਾਈ
ਪਿਆ ਰੋਜ਼ ਦਾ ਪਿਟਣਾ ਦੇਸ ਅੰਦਰ ਡੂੰਘੇ ਵੈਣ ਪੈਂਦੇ ਹਾਹਾਕਾਰ ਭਾਈ
ਪਿੰਡਾਂ ਵਿਚ ਤਰਥਲੀਆਂ ਘਤ ਰਹੇ ਵਧੇ ਧਾੜਵੀ ਚੋਰ ਚਕਾਰ ਭਾਈ
ਸੂਬਾ ਖਾਨ ਬਹਾਦਰ ਲਾ ਜ਼ੋਰ ਰਿਹਾ ਜਾਵੇ ਪੇਸ਼ ਨ ਕੁਝ ਵਿਚਾਰ ਭਾਈ
ਇੰਤਜ਼ਾਮ ਦੇ ਵਾਸਤੇ ਹਾਕਮਾਂ ਨੂੰ ਨਿਤ ਤਾੜਦਾ ਲਾਇ ਦਰਬਾਰ ਭਾਈ
ਹਾਕਮ ਵਲ ਸਿੰਘਾਂ ਮੂੰਹ ਕਰਨ ਨਾਹੀਂ ਰਹੇ ਸਿਰਾਂ ਉੱਤੋਂ ਵਕਤਟਾਰ ਭਾਈ
ਫੌਜਾਂ ਬਧੀਆਂ ਰੁਧੀਆ ਚੜ੍ਹਨ ਜੇਕਰ ਮੁੜ ਔਂਦੀਆਂ ਦਿਨ ਗੁਜ਼ਾਰ ਭਾਈ
ਡਰ ਰਿਹਾ ਨ ਲੋਕਾਂ ਨੂੰ ਹਾਕਮਾਂ ਦਾ ਦੇਣ ਮਾਮਲਾ ਨਹੀਂ ਸਰਕਾਰ ਭਾਈ
ਟਕੇ ਗਏ ਖਜ਼ਾਨਿਓਂ ਮੁਕ ਸਾਰੇ ਬਾਹਰੋਂ ਔਣ ਨਹੀਂ ਕੋਡਾਂ ਚਾਰ ਭਾਈ
ਪੂਰੀ ਤਲਬ ਮਿਲੇ ਕਦੇ ਫੌਜ ਨੂੰ ਨ ਸੂਬਾ ਰਖਦਾ ਨਿਤ ਉਧਾਰ ਭਾਈ
ਚੜ੍ਹੀ ਸਾਲ ਦੀ ਤਲਬ ਆ ਸਿਰ ਸੂਬੇ ਫੌਜਾਂ ਬੈਠੀਆਂ ਪੈਰ ਪਸਾਰ ਭਾਈ
ਇਕ ਸਿੰਘਾ ਦੀ ਮਾਰ ਤੋਂ ਹਾਰ ਰਹੇ ਦੂਜੀ ਮਿਲੇ ਤਨਖਾਹ ਨ ਸਾਰ ਭਾਈ
ਦਿਲ ਡਾਹ ਕੇ ਲੜੇ ਸਿਪਾਹ ਨਾਹੀਂ ਹੋਏ ਸਭ ਦੇ ਚਿਤ ਉਡਾਰ ਭਾਈ
ਸਿੰਘਾਂ ਵਲ ਚਾੜੇ ਸੂਬਾ ਫੌਜ ਤਾਈਂ ਓਧਰ ਫੌਜ ਨਾ ਕਰੇ ਮੁਹਾਰ ਭਾਈ
ਪਿੰਡਾਂ ਵਿਚ ਵੜਕੇ ਖਿੰਡ ਖੁੰਡ ਜਾਂਦੇ ਕਰਨ ਨਗਰਾਂ ਤਾਈਂ ਉਜਾੜ ਭਾਈ
ਲੁਟ ਪੁਟ ਰਿਆਯਾ ਦਾ ਨਾਸ ਕਰਦੇ ਖਾਨ ਪੀਣ ਤੇ ਕਰਨ ਬਹਾਰ ਭਾਈ
ਬਾਹਰ ਫਸਲ ਉਜਾੜਦੇ ਛਡ ਘੋੜੇ ਗਰੀਂ ਕਰਨ ਬਦੀਆਂ ਬੁਰਜਾਰ ਭਾਈ
ਕੁਝ ਪਿੰਡ ਲੁਟੇਰਿਆਂ ਲੁਟ ਖਾਧੇ ਕੁਝ ਹਾਕਮਾਂ ਦੀ ਹੋਈ ਮਾਰ ਭਾਈ
ਲੋਕ ਮੌਤ ਦੇ ਪੰਜੇ ਦੇ ਵਿਚ ਆਏ ਕਿਸੇ ਤਰ੍ਹਾਂ ਨ ਹੋਇ ਛੁਟਕਾਰ ਭਾਈ
ਜਾਨਾਂ ਡਾਕੂਆਂ ਤੋਂ ਬਚ ਰਹੀਆਂ ਜੇਕਰ ਰਤਾਂ ਪੀ ਛਡਣ ਐਹਲਕਾਰ ਭਾਈ
ਪੇਠੇ ਦਸ ਤੇ ਲਾਗੂ ਹੋਏ ਆਣ ਬਾਰਾਂ ਲੁਟੀ ਪੁਟੀਦਾ ਦੇਸ ਗਿਆ ਹਾਰ ਭਾਈ
ਕੋਈ ਕਿਸੇ ਦੀ ਸੁਣ ਫਰਯਾਦ ਨਾਹੀਂ ਆਪੋ ਆਪਣੀ ਪਈ ਸੰਸਾਰ ਭਾਈ
ਸਿੰਘ ਰਹਿਣ ਲੜਾਈ ਦੇ ਵਿਚ ਰੁਝੇ ਦਿਨ ਸੁਖ ਦੇ ਔਣ ਨ ਚਾਰ ਭਾਈ
ਹਿੰਦ ਕਾਲ ਦੇ ਮੂੰਹ ਦੇ ਵਿਚ ਫਸਿਆ ਬਾਦਸ਼ਾਹੀ ਹੋ ਰਹੀ ਖੁਆਰ ਭਾਈ
ਮੁਸਲਮਾਨਾਂ ਦੀ ਸੁਨੀ ਦੀ ਗਲ ਹੈਸੀ ਹਿੰਦੂ ਕਿਸੇ ਨ ਵਿਚ ਸ਼ਮਾਰ ਭਾਈ

ਏਸੇ ਤਰ੍ਹਾਂ ਜਾ ਦੇਸ ਬਰਬਾਦ ਹੋਜਾ ਖਾਧੀ ਸੂਬੇ ਲਾਹੌਰ ਦੇ ਖਾਰ ਭਾਈ
ਸਿੰਘਾਂ ਵਾਸਤੇ ਫੇਰ ਕਰਤਾਰ ਸਿੰਘਾ ਕਢਿਆ ਏਹ ਇਸ਼ਤਿਹਾਰ ਭਾਈ

ਸਿੰਘ ਦੇ ਪਕੜਨ ਵਾਸਤੇ ਸੂਬੇ ਨੇ ਇਸ਼ਤਿਹਾਰ ਜਾਰੀ ਕਰਨੀ

ਸਿੰਘਾਂ ਮਾਰ ਲਾਹੌਰ ਕਰ ਲਈ ਢਿਲੀ ਹਰ ਕੌਮ ਉਠ ਗਦਰ ਮਚਾ ਦੇਵੇ
ਰੌਲਾ ਦੇਸ ਦੇ ਵਿਚ ਆ ਪਿਆ ਬਹੁਤਾ ਹੌਲੀ ਖਾਲਸਾ ਨਿਤ ਉਡਾ ਦੇਵੇ
ਸੂਬਾ ਪਿਆ ਲਾਹੌਰ ਦਾ ਆਣ ਸੋਚੀਂ ਸਿਰ ਗੋਡਿਆਂ ਵਿਚ ਝੁਕਾ ਦੇਵੇ
ਆਖੇ ਖਾਲਸਾ ਕੌਮ ਏਹ ਬੜੀ ਡਾਢੀ ਕਿਸੇ ਦਿਨ ਨੂੰ ਸ਼ਾਹੀ ਉਲਟਾ ਦੇਵੇ
ਅਸੀਂ ਮਾਰਦੇ ਮੁਕ ਗਏ ਮੁਕੇ ਨ ਏਹ ਸਾਨੂੰ ਕੌਮ ਇਹ ਬੜਾ ਸਤਾ ਦੇਵੇ
ਬਾਦਸ਼ਾਹੀ ਨੂੰ ਖਾਲਸਾ ਘੁਣ ਲਗਾ ਇਕ ਦਿਨ ਏਹ ਜੜੋਂ ਪੁਟਾ ਦੇਵੇ
ਏਸ ਕੌਮ ਦਾ ਜਿਸ ਤਰ੍ਹਾਂ ਨਾਸ ਹੋਵੇ ਮਦਦ ਅਸਾਂ ਨੂੰ ਓਹ ਖੁਦਾ ਦੇਵੇ
ਸੋਚ ਸਾਚ ਅਖੀਰ ਸਲਾਹ ਕਢੀ ਵਿਚ ਦੇਸ ਇਸ਼ਿਤਹਾਰ ਫਰਵਾ ਦੇਵੇ
ਨੰਬਰਦਾਰ ਤੇ ਹੋਰ ਜਾਗੀਰਦਾਰਾਂ ਸਭ ਤਾਈਂ ਤਾਕੀਦ ਕਰਵਾ ਦੇਵੇ
ਨਾਲੇ ਕੁਲ ਪੰਜਾਬ ਦੇ ਹਾਕਮਾਂ ਨੂੰ ਆਖ ਡੌਂਡੀਆਂ ਏਹ ਪਿਟਵਾ ਦੇਵੇ
ਲਏ ਓਹ ਇਨਾਮ ਸਰਕਾਰ ਪਾਸੋਂ ਜੇਹੜਾ ਸਿਖਾਂ ਨੂੰ ਫੜ ਮਰਵਾ ਦੇਵੇ
ਕਰੇ ਮੁਖਬਰੀ ਦਸ ਇਨਾਮ ਪਾਵੇ ਪੰਜੀ ਉਹ ਜੋ ਸਿੰਘ ਫੜਵਾ ਦੇਵੇ
ਠਾਣੇ ਵਿਚ ਪੁਚਾਏ ਪੰਜਾਹ ਲਵੇ ਸੂਬਾ ਓਸ ਤਾਈਂ ਸਿਰੋਪਾ ਦੇਵੇ
ਸੌ ਓਸ ਦੇ ਤਾਈਂ ਇਨਾਮ ਮਿਲੇ ਸਿਰ ਕਟ ਜੋ ਆਣ ਵਖਾ ਦੇਵੇ
ਵਧ ਏਸ ਤੋਂ ਹੋਰ ਜੋ ਦਏ ਮਦਦ ਓਹਨੂੰ ਸ਼ਾਹ ਜਾਗੀਰ ਦਵਾ ਦੇਵੇ
ਪਿੰਡਾਂ ਵਿਚ ਕਿਤੇ ਰਹਿਣਾ ਪਾਉਣ ਨਾਹੀਂ ਦੇਸੋਂ ਸਿੰਘਾਂ ਨੂੰ ਬਾਹਰ ਧਕਾ ਦੇਵੇ
ਕਿਸੇ ਪਿੰਡ ਰਹਿੰਦਾ ਸਿੰਘ ਜ਼ਾਹਿਰ ਹੋਵੇ ਰੋਟ ਆਏ ਨੂੰ ਕੋਈ ਖਵਾ ਦੇਵੇ
ਉਸਦਾ ਬਾਲ ਬੱਚਾ ਮਰਵਾ ਦੇਵਾਂ ਸੂਬਾ ਦੇਸ ਵਿਚ ਹੁਕਮ ਸੁਣਾ ਦੇਵੇ
ਦੇਵਾਂ ਪਿੰਡ ਉਡਾ ਉਹ ਧਰ ਤੋਪਾਂ ਰਸਦ ਬਸਦ ਜੋ ਸਿੰਘਾਂ ਨੂੰ ਚਾਅ ਦੇਵੇ
ਨੰਬਰਦਾਰਾਂ ਤੇ ਹਾਕਮਾਂ ਤਾਈਂ ਪਕੀ ਕੀਤੀ ਕੋਈ ਨਾ ਹੁਕਮ ਭੁਲਾ ਦੇਵੇ
ਰੱਬਾ ਬਖਸ਼ ਲਈਂ ਬੁਰੇ ਆਉਣ ਨਾ ਦਿਨ ਵੈਰੀ ਹਦ ਤੋਂ ਵੈਰ ਟਪਾ ਦੇਵੇ
ਦੇ ਕੇ ਦੇਸ ਨੂੰ ਲੋਭ ਕਰਤਾਰ ਸਿੰਘਾ ਸੂਬਾ ਸਿੰਘਾਂ ਪਿਛੇ ਵੈਰੀ ਲਾ ਦੇਵੇ

ਸਿੰਘ ਦੇ ਸਿਰ ਮੁਲ ਵਿਕੇ

ਵਿਚ ਦੇਸ ਦੇਜਦੋਂ ਏਹ ਹੁਕਮ ਸੁਨਿਆਂ ਲੋਕ ਲੋਭ ਤੇ ਧਰਮ ਗਵਾਨ ਲਗ ਪਏ
ਲੋਭੀ ਹੋ ਕੇ ਧਰਮ ਦੇ ਰਾਖਿਆਂ ਨੂੰ ਮੁਸਲਮਾਨ ਹਿੰਦੂ ਫੜਵਾਨ ਲਗ ਪਏ
ਤੁਰਨੇ ਸਿਰ ਜੋ ਦੇਸ ਦੇ ਵਿਚ ਆਹੇ ਜੜ੍ਹ ਆਪਣੀ ਤਾਈ ਪੁਟਾਨ ਲਗ ਪਏ
ਨੰਬਰਦਾਰ ਹਮਾ ਸ਼ਮਾ ਉਠ ਪਏ ਫੜ ਸਿੰਘਾਂ ਤਾਈਂ ਮਰਵਾਨ ਲਗ ਪਏ
ਮਾਰੂ ਸਿੰਘਾਂ ਦੇ ਹੋ ਗਏ ਲੋਕ ਸਾਰੇ ਪੈਂਚ ਏਸੇ ਤੇ ਕਰਨ ਗੁਜ਼ਰਾਨ ਲਗ ਪਏ
ਜਿਥੇ ਕਿਸੇ ਦੇ ਹਥ ਆ ਸਿੰਘ ਜਾਵੇ ਫੜ ਠਾਣਿਆਂ ਵਿਚ ਪੁਚਾਨ ਲਗ ਪਏ
ਫੜਨ ਲਗ ਪਏ ਕਲੇ ਦੁਕਲਯਾਂ ਨੂੰ ਸੁਤੇ ਬੈਠਿਆਂ ਤਾਈ ਫਸਾਨ ਲਗ ਪਏ
ਥਾਂ ਥਾਂ ਤੇ ਮੁਖਬਰੀ ਕਰ ਪਾਪੀ ਟਕੇ ਚੰਗੇ ਇਨਾਮ ਦੇ ਪਾਨ ਲਗ ਪਏ
ਕਈਰਬਦਿਆਂਮਾਰਿਆਂਕਸਬਫੜਯਾ ਜਾਲ ਸਿੰਘਾਂਦੇਵ੍ਹਾਨ ਨੂੰ ਲਾਨਲਗ ਪਏ
ਏਸ ਜ਼ੁਲਮ ਨੂੰ ਖਾਲਸੇ ਵੇਖਿਆ ਜਾਂ ਭਾਣਾ ਮੰਨਕੇ ਸ਼ੁਕਰ ਮਨਾਨ ਲਗ ਪਏ
ਪਿੰਡ ਛਡ ਸਾਰੇ ਵੜੇ ਵਿਚ ਝਲਾਂ ਲੁਕ ਛਿਪ ਕੇ ਜਾਨ ਬਚਾਨ ਲਗ ਪਏ
ਫਿਰ ਜੰਗਲਾਂ ਸਿਰ ਮੁਸੀਬਤਾਂ ਸਹਿ ਜਿਵੇਂ ਲੰਘਦਾ ਝਟ ਲੰਘਾਨ ਲਗ ਪਏ
ਕਾਹਨੂੰਵਾਨ, ਬਾਂਗਰ, ਕੰਢੇ ਨੈਂ ਦੇ ਜਾ ਝਲਾਂ ਬੇਲਿਆਂ ਸਿਰ ਛਪਾਨ ਲਗ ਪਏ
ਕੁਝ ਮਾਲਵੇ ਤੇ ਕੁਝ ਪਰਬਤੀਂ ਗਏ ਕੁਝ ਦੰਗਾ ਫਸਾਦ ਮਚਾਨ ਲਗ ਪਏ
ਦਿਨੇ ਛਪਦੇ ਝਟ ਲੰਘਾ ਲੈਂਦੇ ਰਾਤੀਂ ਲੁਟ ਕੇ ਦੇਸ ਨੂੰ ਖਾਨ ਲਗ ਪਏ
ਖਾਣੀ ਕ੍ਰਿਤ ਦੀ ਗਈ ਵਿਚਾਰਯਾਂ ਤੋਂ ਜਿਵੇਂ ਹੋਂਵਦੀ ਕਰਨ ਗੁਜ਼੍ਰਾਨਲਗ ਪਏ
ਬਣੀ ਆਣ ਔਖੀ ਡਾਢੀ ਖਾਲਸੇ ਨੂੰ ਹਾਕਮ ਹਦਤੋਂ ਜ਼ੁਲਮ ਟਪਾਨਲਗ ਪਏ
ਪਿੰਡਾਂਵਿਚ ਜੋਰੈਂਹਦੇਸਨ ਸਿੰਘ ਕ੍ਰਿਤੀ ਲੋਕ ਉਨ੍ਹਾਂ ਨੂੰ ਭੀਆਨਘਾਨ ਲਗ ਪਏ
ਜੰਗੀ ਸਿੰਘ ਤੇ ਐਵੇਂ ਨਾ ਹਥ ਔਂਦੇ ਜਾਨਾਂਕਢਉਹ ਤਲੀ ਟਕਾਨ ਲਗ ਪਏ
ਪੈ ਗਿਆ ਮੁਕਾਬਲਾ ਕਿਤੇ ਜੇ ਆ ਓਥੇ ਖੂਨ ਦੇ ਵਹਿਣ ਵਗਾਨ ਲਗ ਪਏ
ਲੋਕ ਬਾਣੀਆਂ, ਕ੍ਰਿਤੀਆਂ ਹਲਵਾਹਾਂ ਉਤੇ ਮਾੜਿਆਂ ਤੇਗ ਚਲਾਨ ਲਗ ਪਏ
ਲੜਕੇ ਲੜਕੀਆਂ ਦੇ ਵਢ ਸਿਰ ਖੜਦੇ ਪਾਪੀ ਵਧਕੇ ਪਾਪਕਮਾਨ ਲਗ ਪਏ
ਆ ਜਾਣ ਜੇ ਔਰਤਾਂ ਕਿਤੇ ਕਾਬੂ ਹਥ ਛਡ ਈਮਾਨ ਉਠਾਨ ਲਗ ਪਏ
ਕੇਸਾਂ ਵਾਲਾ ਸਿਰ ਵਢਕੇ ਲੈ ਜਾਂਦੇ ਸੂਬੇ ਪਾਸੋਂ ਰੁਪਏ ਗਿਣਾਨ ਲਗ ਪਏ

ਏਹ ਸਿਰ ਨੇ ਸਿੰਘਾਂ ਦੇ ਪੁਤਰਾਂ ਦੇ ਝੂਠ ਹਾਕਮਾਂ ਤਾਈਂ ਸੁਨਾਨ ਲਗ ਪਏ
ਫਿਰਨ ਬੰਨ੍ਹ ਕੇ ਟੋਲੀਆਂ ਲੋਭ ਪਿਛੇ ਘੋੜੇ ਸਿੰਘਾਂ ਦੇ ਮਗਰ ਦੁੜਾਨ ਲਗ ਪਏ
ਕਈ ਜੀਊਂਦੇ ਕਈਆਂ ਦੇ ਸਿਰ ਲੈਕੇ ਠਾਣੇਦਾਰਾਂ ਦੇ ਪਾਸ ਪੁਚਾਨ ਲਗ ਪਏ
ਜੇਹੜੇ ਹਾਕਮ ਦੇ ਪਾਸ ਫੜੇ ਆਉਂਦੇ ਦੇ ਉਨ੍ਹਾਂ ਨੂੰ ਦੁਖ ਸਤਾਨ ਲਗ ਪਏ
ਸੂਲੀ ਚਾੜ੍ਹ ਦੇਂਦੇ ਫਾਂਸ਼ੀ ਚਰਖੜੀ ਜਾਂ ਬੁਰੀ ਤਰ੍ਹਾਂ ਦੇ ਨਾਲ ਮਰਵਾਨ ਲਗ ਪਏ
ਮਾਰ ਨਾਲ ਅਜ਼ਾਬ ਕਰਤਾਰ ਸਿੰਘਾ ਮੁਰਦੇ ਖੂਹਾਂ ਦੇ ਵਿਚ ਸੁਟਾਨ ਲਗ ਪਏ

ਸਿੰਘਾਂ ਦੇ ਹੌਂਸਲੇ

ਸ਼ਾਹੀ ਕਹਿਰ ਏਹ ਵਰਤਯਾ ਖਾਲਸੇ ਤੇ ਦਿਨ ਕਟਦੇ ਨਾਲ ਖਵਾਰੀਆਂ ਦੇ
ਹਾਕਮ ਦੇਸ ਦੇ ਉਤੇ ਹੀ ਮਗਰ ਪੈ ਗਏ ਹੋਰ ਪੈਂਚ ਸਣੇ ਨੰਬਰਦਾਰੀਆਂ ਦੇ
ਡਿਠਾ ਸਿੰਘਾਂ ਜਾਂ ਦੇਸੋਂ ਜਵਾਬ ਮਿਲਦਾ ਦਿਨ ਬੀਤਦੇ ਨਾਲ ਲਚਾਰੀਆਂ ਦੇ
ਲਕ ਬੰਨ੍ਹ ਖੜੇ ਲੜਨ ਮਰਨ ਉਤੇ ਚੁਕੇ ਹਥ ਬੰਦੂਕ ਕਟਾਰੀਆਂ ਦੇ
ਫਸੇ ਚੋਰ ਵਾਂਗੂ ਸਟਾਂ ਕਰਨ ਲਗੇ ਚਾਹਵਾਨ ਰਹਿੰਦੇ ਜੰਗ ਤਯਾਰੀਆਂ ਦੇ
ਸਿੰਘਾਂ ਦੇਸ ਨੂੰ ਚਣੇ ਚਬਾ ਦਿਤੇ ਲਕ ਬੰਨ੍ਹ ਲਏ ਖੂਨ ਗਜ਼ਾਰੀਆਂ ਦੇ
ਬਾਹਰੋਂ ਲੁਟਕੇ ਖੇਤੀਆਂ ਖਾਨ ਲਗੇ ਧਾੜੇ ਮਾਰ ਹੋਏ ਸ਼ਾਹੂਕਾਰੀਆਂ ਦੇ
ਤੰਗ ਆ ਕੇ ਜੰਗ ਤੇ ਲਕ ਬਧਾ ਕੰਮ ਕਰਨ ਲਗੇ ਹੁਸ਼ਯਾਰੀਆਂ ਦੇ
ਕਹਿੰਦੇ ਅਸੀਂ ਤਾਂ ਵਖਤ ਦੇ ਮੂੰਹ ਫੜੇ ਸੁਖ ਵੈਰੀ ਕਿਉਂ ਲੈਣ ਅਟਾਰੀਆਂ ਦੇ
ਘਰੀਂ ਦੁਸ਼ਮਨਾਂ ਲੁਟ ਮਚਾਈ ਚੰਗੀ ਗਹਿਣੇ ਰਹਿਣ ਦਿਤੇ ਨਹੀਂ ਨਾਰੀਆਂ ਦੇ
ਦਾ ਲਗਿਆਂ ਲਾਉਂਦੇ ਹਥ ਚੰਗੇ ਸੌਦੇ ਕਰਨ ਨਾ ਮੂਲ ਹੁਦਾਰੀਆਂ ਦੇ
ਲੁਟ ਪੁਟ ਮਲੋ ਮਲੀ ਲੈ ਜਾਂਦੇ ਫੇਰ ਜਾ ਵੜਦੇ ਵਿਚ ਝਾੜੀਆਂ ਦੇ
ਥੋੜੇ ਕੀਤਿਆਂ ਡਰਨ ਨਾ ਦੁਸ਼ਮਨਾਂ ਤੋਂ ਦੇਂਦੇ ਨਾ ਜਵਾਬ ਤਲਵਾਰੀਆਂ ਦੇ
ਜਦੋਂ ਚਾਰ ਦੁਫੇਰਿਓਂ ਜ਼ੋਰ ਪੈਂਦਾ ਭਜ ਵਿਚ ਵੜਦੇ ਰਖਾਂ ਭਾਰੀਆਂ ਦੇ
ਕਿਤੇ ਖਿੰਡ ਜਾਂਦੇ ਕਿਤੇ ਹੋ ਕਠੇ ਦਿਨ ਕਟਦੇ ਨਾਲ ਬੇਜ਼ਾਰੀਆਂ ਦੇ
ਮੀਂਹ ਧੁਪ ਹਨੇਰੀਆਂ ਸੀਤ ਕਕਰ ਉਤੇ ਝਲਦੇ ਜਾਨਾਂ ਪਿਆਰੀਆਂ ਦੇ
ਡੇਲੇ, ਬੇਰ, ਪੇਂਝੂ, ਕਚੇ ਚਬ ਦਾਣੇ ਝਾਲੂ ਹੋਇ ਮੁਸੀਬਤਾਂ ਸਾਰੀਆਂ ਦੇ
ਵਿਚ ਜੰਗਲਾਂ ਦਿਨ ਗੁਜ਼ਾਰ ਦੇ ਪਏ ਖੇਲ ਵੇਖਦੇ ਕੁਦਰਤਾਂ ਨਿਆਰੀਆਂ ਦੇ

ਜਿਨਾਂ ਦੁਸ਼ਮਣਾਂ ਦਾ ਲਗਾ ਜ਼ੋਰ ਲਾਯਾ ਫਰਕ ਛਡਯਾ ਨ ਵਿਚ ਕਾਰੀਆਂ ਦੇ
ਪਰ ਸ਼ਾਬਾਸ਼ੇ ਸਿੰਘਾਂ ਦੇ ਸਬਰ ਉਤੇ ਹਠ ਰਹੇ ਪਕੇ ਹਠ ਭਾਰੀਆਂ ਦੇ
ਪਬਾਂ ਤੀਕ ਹੋ ਕੇ ਸੂਬੇ ਜ਼ੋਰ ਲਾਯਾ ਨਾਲ ਹਾਕਮਾਂ ਰਲ ਦਰਬਾਰੀਆਂ ਦੇ
ਸਿੰਘ ਦਿਨੋਂ ਦਿਨ ਵਧੇ ਕਰਤਾਰ ਸਿੰਘਾ ਡੀਲਾ ਵਧੇ ਜਯੋਂ ਵਿਚ ਕਿਆਰੀਆਂ ਦੇ

## ਦਿਲੀਓਂ ਬਾਦਸ਼ਾਹੀ ਦਸਤਕ ਟਕੇ ਲੈਣ ਵਾਸਤੇ ਲਾਹੌਰ ਉਤੇ ਫੌਜ ਚੜ੍ਹਨੀ

ਏਧਰ ਵਿਚ ਪੰਜਾਬ ਦੇ ਪਿਆ ਰੌਲਾ ਸਭੇ ਲੋਕ ਰਹੇ ਗਦਰ ਮਚਾਇ ਬੇਲੀ
ਡਰ ਹਾਕਮਾਂ ਦਾ ਰਿਹਾ ਕਿਸੇ ਨੂੰ ਨਾ ਸ਼ਾਹੀ ਟਕੇ ਨ ਕੋਈ ਪੁਚਾਇ ਬੇਲੀ
ਕੁਝ ਮੁਆਮਲਾ ਤਰੇ ਨਾ ਦੇਸ ਵਿਚੋਂ ਸੂਬਾ ਥਕ ਰਿਹਾ ਜ਼ੋਰ ਲਾਇ ਬੇਲੀ
ਜੰਗਾਂ ਵਿਚ ਹੋਯਾ ਨਾਲੇ ਖਰਚ ਬਹੁਤਾ ਕਿਥੋਂ ਸ਼ਾਹ ਨੂੰ ਟਕੇ ਪੁਚਾਇ ਬੇਲੀ
ਨਿਤ ਦਿਲੀਓਂ ਚੜ੍ਹ ਫੁਰਮਾਨ ਆਵਨ ਖਾਲੀ ਦੇਂਵਦਾ ਨਿਤ ਪਰਤਾਇ ਬੇਲੀ
ਏਹਨਾਂ ਟਾਲਿਆਂ ਟੋਲਿਆਂ ਵਿਚ ਸੂਬੇ ਦਿਤੇ ਤਿੰਨ ਕੁ ਸਾਲ ਲੰਘਾਇ ਬੇਲੀ
ਅੰਤ ਬਾਦਸ਼ਾਹ ਵਲ ਲਾਹੌਰ ਦੇ ਜੀ ਗੁਸੇ ਨਾਲ ਦੇ ਫੌਜ ਚੜ੍ਹਾਇ ਬੇਲੀ
ਹੈਬਤ ਖਾਂ ਅਬਦੁਲਾ ਖਾਂ ਦੋਹਾਂ ਤਾਈਂ ਹੁਕਮ ਬਾਦਸ਼ਾਹ ਦੇ ਲਿਖਾਇ ਬੇਲੀ
ਜਿੰਨਾਂ ਚਿਰ ਨ ਟਕੇ ਵਸੂਲ ਹੋਵਨ ਰਖੇ ਸੂਬੇ ਨੂੰ ਬੜਾ ਸਤਾਇ ਬੇਲੀ
ਖਰਚ ਰੋਜ਼ ਦਾ ਪੰਜ ਹਜ਼ਾਰ ਉਸਥੋਂ ਲਵੇ ਆਪਣਾ ਨਿਤ ਗਣਾਇ ਬੇਲੀ
ਲੈ ਕੇ ਦੋ ਹਜ਼ਾਰ ਰੁਹੇਲਿਆਂ ਨੂੰ ਬੈਠੇ ਵਿਚ ਲਾਹੌਰ ਉਹ ਆਇ ਬੇਲੀ
ਕੀਤਾ ਤੰਗ ਓਹਨਾਂ ਡਾਢਾ ਆਣ ਸੂਬਾ ਨਿਤ ਪੂਰਦੇ ਜ਼ੋਰ ਜਨਾਇ ਬੇਲੀ
ਖਰਚ ਰੋਜ਼ ਦਾ ਪੰਜ ਹਜ਼ਾਰ ਲੈਂਦੇ ਬੈਠੇ ਰਹੇ ਬੂਹੇ ਡੇਰੇ ਲਾਇ ਬੇਲੀ
ਬਣੀ ਖਾਨ ਦੀ ਜਾਨ ਤੇ ਆਣ ਔਖੀ ਕਿਥੋਂ ਏਤਨਾ ਖਰਚ ਨ ਭਾਇ ਬੇਲੀ
ਕੁਝ ਵਿਚ ਖਜ਼ਾਨੇ ਦੇ ਦਿਸਦਾ ਨ ਜਿਦੋਂ ਦੇ ਫਾਹੀ ਗਲੋਂ ਲਾਇ ਬੇਲੀ
ਬਾਹਰੋਂ ਟਕਾ ਉਗਰਾਹੀ ਦਾ ਆਵੇ ਜਿਨਾਂ ਮਸਾਂ ਉਨ੍ਹਾਂ ਦਾ ਡੰਗ ਟਪਾਇ ਬੇਲੀ
ਨਾਲੇ ਮੰਗਦੇ ਤਿੰਨ ਕਰੋੜ ਨਕਦੀ ਬਾਦਸ਼ਾਹ ਬਾ ਹੁਕਮ ਵਖਾਇ ਬੇਲੀ
ਸੂਬੇ ਪਾਸ ਅਗੇ ਤਿੰਨ ਲਖ ਭੀ ਨ ਏਹ ਕਿਵੇਂ ਹਿਸਾਬ ਮੁਕਾਇ ਬੇਲੀ
ਜਾਨ ਛੁਟਦੀ ਜਦੋਂ ਨ ਡਿਠੀਓ ਸੁ ਫੰਧ ਅਕਲ ਦਾ ਫੇਰ ਚਲਾਇ ਬੇਲੀ
ਤੇਲ ਤਮੇ ਦਾ ਦੇ ਰੁਹੇਲਿਆ ਨੂੰ ਲਏ ਆਪਣੇ ਨਾਲ ਮਿਲਾਇ ਬੇਲੀ

ਅੰਤ ਚਾਰ ਕੁ ਲਖ ਰੁਪਯਾ ਦੇ ਕੇ ਹੋਰ ਵਾਸਤੇ ਵੂਸਤੇ ਪਾਏ ਬੇਲੀ
ਵਲ ਦਿਲੀ ਦੇ ਫੌਜ ਪਰਤਾਇ ਦਿਤੀ ਸੂਬੇ ਜਾਨ ਨੂੰ ਲਿਆ ਛੁਡਾਇ ਬੇਲੀ
ਨਬੀ ਬਖਸ਼ ਸਰਦਾਰ ਨੂੰ ਨਾਲ ਕੀਤਾ ਕੁਝ ਫੌਜ ਭੀ ਹੋਰ ਰਲਾਇ ਬੇਲੀ
ਲਿਆ ਲਦ ਅਸਬਾਬ ਕਰਤਾਰ ਸਿੰਘਾ ਦਿਲੀ ਵਲ ਪਿਛਾਂ ਚਲੇ ਧਾਇ ਬੇਲੀ

ਤਰਨ ਤਾਰਨ ਦੇ ਪਰਗਨੇ ਨੂਰ ਦੀਨ ਦੀ ਸਰਾਂ ਪਾਸ ਸਿੰਘਾਂ ਦੇ ਬਾਦਸ਼ਾਹੀ ਟਕੇ ਲੁਟ ਲੈਣੇ

ਕਿਸੇ ਸਿੰਘਾਂ ਨੂੰ ਜਾਕੇ ਖਬਰ ਦਿਤੀ ਜਾਂਦਾ ਦਿਲੀ ਨੂੰ ਹੈ ਧਨ ਢੇਰ ਭਾਈ
ਬਾਦਸ਼ਾਹੀ ਟਕਾ ਹੈ ਜੇ ਲਖ ਕਈ ਲੁਟ ਲੌ ਤੁਸੀਂ ਬਣਕੇ ਸ਼ੇਰ ਭਾਈ
ਏਹ ਸੁਣਦਿਆਂ ਸਾਰ ਹੋ ਸਿੰਘ ਕਠੇ ਚਲੇ ਧਾਇਕੇ ਉਠ ਉਸ਼ੇਰ ਭਾਈ
ਰਲ ਗਏ ਮਝੈਲ ਮਲਵਈ ਬਾਂਕੇ ਖੌਫ ਦੂਰ ਕਰ ਹੋ ਦਲੇਰ ਭਾਈ
ਹਿਸੇ ਦੋ ਕੀਤੇ ਫੌਜ ਆਪਣੀ ਦੇ ਅਧੇ ਜਾ ਪਏ ਇਕੋ ਵੇਰ ਭਾਈ
ਨੂਰਦੀਨ ਦੀ ਪਾਸ ਸਰਾਇ ਦੇ ਜਾ ਲਿਆ ਸ਼ਾਹੀ ਖਜ਼ਾਨੇ ਨੂੰ ਘੇਰ ਭਾਈ
ਝਟ ਵਾਂਗ ਹਨੇਰੀ ਦੇ ਟੁਟ ਪਏ ਨੇ, ਦਿਤਾ ਘਤ ਚੌਫੇਰੇ ਹਨੇਰ ਭਾਈ
ਪਏ ਬਿਜਲੀ ਵਾਂਗ ਰੁਹੇਲਿਆਂ ਤੇ ਮਚੀ ਮਾਰ ਮੈਦਾਨ ਸ਼ਮਸ਼ੇਰ ਭਾਈ
ਸਿੰਘ ਪਏ ਅਸਮਾਨ ਥੀਂ ਵਾਂਗ ਬਾਜਾਂ ਅਗੋਂ ਤੁਰਕ ਹੋ ਗਏ ਬਟੇਰ ਭਾਈ
ਲਥੇ ਘਾਨ ਮੈਦਾਨ ਕਰਤਾਰ ਸਿੰਘਾ, ਸਿੰਘਾਂ ਦਾਓ ਲਾਯਾ ਇਕ ਫੇਰ ਭਾਈ

ਤਥਾ

ਅਧੇ ਸਿੰਘ ਮੈਦਾਨ ਦੇ ਵਿਚ ਲੜਦੇ ਅਧੇ ਰਹੇ ਪਿਛੇ ਵਿਥ ਪਾਇਕੇ ਜੀ
ਓਹ ਮਾਰ ਵਾਲਾ ਵੇਲਾ ਤਕਦੇ ਸਨ ਝਲ ਵਿਚ ਬੈਠੇ ਤਾਕ ਲਾਇਕੇ ਜੀ
ਏਧਰ ਘਾਨ ਲਾਹੇ ਪਹਿਲਾਂ ਅਧਿਆਂ ਨੇ ਗੋਲੀ ਤੀਰ ਤਲਵਾਰ ਚਲਾਇਕੇ ਜੀ
ਫੇਰ ਜਾਣਕੇ ਛਡ ਮੈਦਾਨ ਤਾਈਂ ਚਲੇ ਪਿਛਾਂ ਨੂੰ ਪੈਰ ਖਿਸਕਾਇਕੇ ਜੀ
ਪਿਛਾ ਕੀਤਾ ਰੁਹੇਲਿਆਂ ਜ਼ੋਰ ਦੇ ਕੇ ਖੜਿਆਂ ਸਿੰਘਾਂ ਨੂੰ ਦੂਰ ਦਬਾਇਕੇ ਜੀ
ਪਿਛੇ ਰਹਿ ਗਈਆਂ ਪੇਟੀਆਂ ਸੁੰਞੀਆਂ ਈਂ ਦੂਜੇ ਸਿੰਘ ਆਏ ਝਟ ਧਾਇਕੇ ਜੀ
ਮਾਰ ਰਾਖਿਆਂ ਨੂੰ ਝਟ ਪਟ ਉਠੋਂ ਲਈਆਂ ਪੇਟੀਆਂ ਸਭ ਉਠਾਇਕੇ ਜੀ
ਲੁਟ ਪੁਟ ਕੇ ਪਤਰਾ ਵਾਚ ਗਏ ਝਲਾਂ ਵਿਚ ਛਪੇ ਸਾਰੇ ਜਾਇਕੇ ਜੀ
ਓਧਰ ਹਟਕੇ ਫੌਜ ਜਾਂ ਪਿਛਾਂ ਆਈ ਮਾਰ ਖਾਕੇ ਹਾਲ ਗਵਾਇਕੇ ਜੀ

ਅਗੇ ਆਣ ਡਿਠਾ ਕੰਮ ਚੌੜ ਹੋਯਾ ਸਿੰਘ ਲੁਟੇ ਗਏ ਲੁਟ ਮਚਾਇਕੇ ਜੀ
ਦੌੜ ਭਜ ਚੁਫੇਰਿਓਂ ਢੂੰਡ ਥਕੇ ਮਿਟੀ ਛਾਣਕੇ ਧੂੜ ਧੁਮਾਇਕੇ ਜੀ
ਪਤਾ ਸਿੰਘਾਂ ਦਾ ਕਿਤੇ ਨਾ ਮੂਲ ਲਗਾ ਗਏ ਮੁਢ ਥੀਂ ਮੂਲ ਲੁਟਾਇਕੇ ਜੀ
ਵਿਚ ਦਿਲੀ ਲਾਹੌਰ ਦੇ ਜਾ ਪਿਟੇ ਹਾਲ ਬੀਤਿਆ ਸਭ ਸੁਨਾਇਕੇ ਜੀ
ਸਾਰਾ ਮਾਲ ਪੈਕੇ ਸਿੰਘਾਂ *ਲੁਟ ਲਿਆ ਸਿਧੇ ਹੋ ਗਏ ਰੋ ਕੁਰਲਾਇਕੇ ਜੀ
ਏਧਰ ਖਾਲਸੇ ਆ ਵਿਚ ਸੁਧਾਸਰ ਦੇ ਕੀਤੀ ਖੁਸ਼ੀ ਪ੍ਰਸ਼ਾਦਿ ਵਰਤਾਇਕੇ ਜੀ
ਹਿਸਾ ਕਢ ਪਹਿਲਾਂ ਚੋਥੇ ਗੁਰੂ ਜੀ ਦਾ ਪਾਯਾ ਵਿਚਲੰਗਰ ਦਿਲੋਂ ਭਾਇਕੇ ਜੀ
ਕੁਝ ਵੰਡ ਦਿਤਾ ਸਾਰੇ ਖਾਲਸੇ ਨੂੰ ਵਡੇ ਪੈਂਚ ਸਰਦਾਰ ਬਠਾਇਕੇ ਜੀ
ਕੁਝ ਗੋਲੀ ਬਰੂਦ ਖਰੀਦ ਲਿਆ ਕੁਝ ਲਏ ਹਥਯਾਰ ਮੰਗਾਇਕੇ ਜੀ
ਕੁਝ ਜੰਗੀ ਸਾਮਾਨ ਅਤੇ ਘੋੜਿਆਂ ਦਾ ਨਵਾਂ ਖਾਲਸੇ ਲਿਆ ਬਣਵਾਇਕੇ ਜੀ
ਮੌਜ ਬਣ ਗਈ ਫੇਰ ਕਰਤਾਰ ਸਿੰਘਾ ਗੁਰ ਧਨ ਦਿਤਾ ਘਰ ਆਇਕੇ ਜੀ

ਖਾਨ ਬਹਾਦਰ ਨੇ ਸਿੰਘਾਂ ਉਤੇ ਬਾਦਸ਼ਾਹ ਵਲ ਸ਼ਕਾਇਤ ਲਿਖਣੀ

ਸਿੰਘਾਂ ਲੁਟ ਲਏ ਬਾਦਸ਼ਾਹੀ ਟਕੇ ਕੀਤੀ ਪੂਜ ਮਰਦਾਨਗੀ ਬੜੀ ਹੈ ਜੀ
ਦਿਨ ਦੀਵੇਂ ਨਾ ਮਾਰਿਆ ਰਾਤ ਧਾੜਾ ਮਾਯਾ ਜ਼ੋਰ ਤਲਵਾਰ ਦੇ ਖੜੀ ਹੈ ਜੀ
ਜਦੋਂ ਖਾਨ ਬਹਾਦਰ ਨੂੰ ਖਬਰ ਪੁਜੀ ਲਾਲੀ ਓਸਦੇ ਮੂੰਹ ਤੇ ਚੜੀ ਹੈ ਜੀ
ਸਿੰਘਾਂ ਬਾਦਸ਼ਾਹ ਤੋਂ ਮੇਰੀ ਇਜ਼ਤ ਰਖੀ ਸ਼ੁਕਰ ਰਬ ਦਾ ਅਜ ਦੀ ਘੜੀ ਹੈ ਜੀ
ਲਿਖ ਘਲਦਾ ਸ਼ਾਹ ਨੂੰ ਵਕਤ ਓਸੇ ਝੂਠ ਸਚ ਲਿਖਕੇ ਮੋਹਰ ਜੜੀ ਹੈ ਜੀ
ਭੇਜੇ ਟਕੇ ਹਜ਼ੂਰ ਦੇ ਕੁਲ ਸੀ ਮੈਂ ਨਹੀਂ ਮੂਲ ਕੀਤੀ ਕੁਝ ਅੜੀ ਹੈ ਜੀ
ਫੌਜ ਵਾਸਤੇ ਰਾਖੀ ਦੇ ਹੋਰ ਦਿਤੀ ਰਸਤੇ ਵਿਚ ਬਲਾ ਆ ਪੜੀ ਹੈ ਜੀ
ਪੈਕੇ ਸਿੰਘਾਂ ਖਜ਼ਾਨੇ ਨੂੰ ਲੁਟ ਲਿਆ ਮਾਰ ਫੌਜ ਨੂੰ ਭੀ ਕੀਤੀ ਬੜੀ ਹੈ ਜੀ
ਏਸ ਕੌਮ ਮੈਨੂੰ ਬੜਾ ਤੰਗ ਕੀਤਾ ਮੇਰੀ ਜਾਨ ਅਜਾਬ ਨੂੰ ਫੜੀ ਹੈ ਜੀ
ਹਲਾ ਝਲਿਆ ਇਕ ਰੁਹੇਲਿਆ ਨਾ ਦਿਲ ਡਾਹਕੇ ਫੌਜ ਨੂੰ ਨਾ ਲੜੀ ਹੈ ਜੀ
ਮੈਂ ਥਕ ਲਥਾ ਏਹਨਾਂ ਨਾਲ ਲੜਦਾ ਮੇਰੀ ਸਿੰਘਾਂ ਹਥੋਂ ਜਿੰਦ ਸੜੀ ਹੈ ਜੀ

*ਕਈਆਂ ਨੇ ਇਹ ਭੀ ਲਿਖਿਆ ਹੈ ਕਿ ਸੂਬੇ ਨੇ ਸਿੰਘਾਂ ਨੂੰ ਖਬਰ ਦਿਤੀ ਸੀ ਕਿ ਤੁਸੀਂ ਖਜ਼ਾਨਾ ਲੁਟ ਲਓ, ਮਤਲਬ ਇਹ ਸੀ ਕਿ ਰੌਲੇ ਪਿਆਂ ਮੇਰਾ ਪਿਛਾ ਛੁਟ ਜਾਏਗਾ।

ਵਿਚ ਮੁਲਕ ਦੇ ਬੁਕਦੇ ਸ਼ੇਰ ਵਾਂਗੂ ਪਰਜਾ ਬਕਰੀ ਦੇ ਵਾਂਗੂ ਦੜੀ ਹੈ ਜੀ
ਹੈ ਸੀ ਦੇਸ ਪੰਜਾਬ ਗੁਲਜ਼ਾਰ ਖਿੜਿਆ ਕੀਤਾ ਏਹਨਾਂ ਉਜਾੜਕੇ ਰੜੀ ਹੈ ਜੀ
ਬੰਦੋਬਸਤ ਦੇ ਵਾਸਤੇ ਫੌਜ ਭੇਜੋ ਫਸੀ ਜਾਨ ਮੇਰੀ ਏਥੇ ਛੜੀ ਹੈ ਜੀ
ਭੇਜੋ ਤੋਪਖਾਨਾ ਜੰਗੀ ਫੌਜ ਚੰਗੀ ਵਰ੍ਹੇ ਸਿੰਘਾਂ ਉਤੇ ਲਾ ਕੇ ਝੜੀ ਹੈ ਜੀ
ਦੋਸ਼ ਖਾਲਸਾ ਸਿਰ ਕਰਤਾਰ ਸਿੰਘਾ ਵਾਦੀ ਆਪ ਤੁਰਕਾਂ ਭੈੜੀ ਫੜੀ ਹੈ ਜੀ

ਖਾਨ ਬਹਾਦਰ ਨੇ ਸਿੰਘਾਂ ਪਾਸੋਂ ਖਜ਼ਾਨਾ ਵਾਪਸ ਮੰਗਣਾ

ਓਧਰ ਸ਼ਾਹ ਨੂੰ ਲਿਖ ਏਹ ਘਲਿਓ ਸੂ ਏਧਰ ਹੋਰ ਛੇੜੀ ਕੀਲ ਕਾਲ ਸਿੰਘੋ
ਸਿੰਘਾਂ ਵਲ ਏਹ ਘਲਦਾ ਲਿਖ ਸੂਬਾ ਦੇ ਕੇ ਧਮਕੀਆਂ ਜ਼ੋਰ ਦੇ ਨਾਲ ਸਿੰਘੋ
ਤੁਸਾਂ ਬਾਦਸ਼ਾਹੀ ਟਕੇ ਲੁਟ ਲਏ ਮੇਰਾ ਰਖਿਆ ਨਹੀਂ ਖਿਆਲ ਸਿੰਘੋ
ਭਲਾ ਚਾਹੁੰਦੇ ਨਾਲ ਭਲਮਾਨਸੀ ਦੇ ਮੋੜ ਦਿਹੋ ਸਾਰਾ ਮੇਲਾ ਮਾਲ ਸਿੰਘੋ
ਨਹੀਂ ਤੇ ਬੁਰਾ ਮੈਂ ਤੁਸਾਂ ਦੇ ਪੇਸ਼ ਆਵਾਂ ਦੇਵਾਂ ਦੇਸ ਤੋਂ ਬਾਹਰ ਨਿਕਾਲ ਸਿੰਘੋ
ਚੰਗੇ ਭਲੇ ਤੁਸੀਂ ਮੈਨੂੰ ਜਾਣਦੇ ਹੋ ਜੜ੍ਹਾਂ ਦਿਆਂਗਾ ਮੁਢ ਥੀਂ ਗਾਲ ਸਿੰਘੋ
ਪੈਸਾ ਇਕ ਭੀ ਜੇ ਵਿਚੋਂ ਭੋਰਿਓ ਜੇ ਫੇਰ ਜਾਣਿਓਂ ਆ ਗਿਆ ਕਾਲ ਸਿੰਘੋ
ਹੈ ਖਾਨ ਬਹਾਦਰ ਨਾਮ ਮੇਰਾ ਤੁਸੀਂ ਜਾਣਦੇ ਹੋ ਮੇਰੀ ਚਾਲ ਸਿੰਘੋ
ਗੁਸਾ ਆਯਾ ਤਾਂ ਨਾਮ ਨਿਸ਼ਾਨ ਸਾਰਾ ਸਫਾ ਹਸਤੀਓਂ ਦਿਆਂ ਉਠਾਲ ਸਿੰਘੋ
ਮਾਰੇ ਉਨ੍ਹਾਂ ਨੂੰ ਕੌਣ ਕਰਤਾਰ ਸਿੰਘਾ ਰਾਖਾ ਜਿਨ੍ਹਾਂ ਦਾ ਆਪ ਅਕਾਲ ਸਿੰਘੋ

ਸਿੰਘਾਂ ਨੇ ਸੂਬੇ ਵਲ ਜਵਾਬ ਲਿਖਣਾ

ਸਿੰਘਾਂ ਲਿਖਿਆ ਏਹ ਜਵਾਬ ਅਗੋਂ ਜ਼ਰਾ ਹੋਸ਼ ਦੇ ਵਿਚ ਤੂੰ ਆ ਸੂਬੇ
ਅਸੀਂ ਜਾਣਦੇ ਤੇਰੀਆਂ ਸਭ ਚਾਲਾਂ ਸਾਨੂੰ ਐਵੇਂ ਹੀ ਨਾ ਧਮਕਾ ਸੂਬੇ
ਨਹੀਂ ਤੇਰੀਆਂ ਗਿਦੜ ਭਬਕੀਆਂ ਤੋਂ ਅਸੀਂ ਡਰਦੇ ਸਮਝ ਦੁੜਾ ਸੂਬੇ
ਸਾਥੋਂ ਮੰਗਦਾ ਲੁਟ ਦਾ ਮਾਲ ਹੈਂ ਤੂੰ ਕਿਥੇ ਬੈਠਾ ਹੈਂ ਅਕਲ ਵੰਞਾ ਸੂਬੇ
ਸਾਡੇ ਪਾਸ ਪਿਆ ਰਿਹਾ ਹੁਣ ਤੋੜੀ ਵਾਹ ਅਕਲ ਤੇਰੀ ਹੈਂ ਦਨਾ ਸੂਬੇ
ਖਾ ਪੀ ਘਤਾ ਵਿਚ ਖਾਲਸੇ ਦੇ ਗਫੇ ਸਿੰਘਾਂ ਨੇ ਲਏ ਉਡਾ ਸੂਬੇ
ਭਲਾ ਭਲਿਆ ਗਲਾਂ ਏਹ ਕਦੇ ਹੋਈਆਂ ਸ਼ੇਰ ਰਖਦੇ ਮਾਸ ਦਬਾ ਸੂਬੇ
ਵਿਚ ਸ਼ੇਰਾਂ ਦੀ ਦਾੜ੍ਹਾਂ ਦੇ ਮਾਸ ਫਸਿਆ ਕਿਸੇ ਲਿਆ ਈ ਸਚ ਸੁਨਾ ਸੂਬੇ

ਸਿੰਘਾਂ ਪਾਸ ਨ ਧਨ ਦੀ ਆਸ ਰਖੀਂ ਵਿਚ ਦਿਨਾਂ ਘਤਾ ਓਹ ਤਾਂ ਖਾ ਸੂਬੇ
ਗਲਾਂ ਨਾਲ ਰਹੀਆਂ ਭਲਾ ਹੋਰ ਗਲਾਂ ਦਾਬੇ ਮੁਫਤ ਨ ਮਾਰ ਡਰਾ ਸੂਬੇ
ਜੜ੍ਹ ਖਾਲਸੇ ਦੀ ਤੈਥੋਂ ਪੁਟੀ ਦੀ ਨਹੀਂ ਡੂੰਘੀ ਦਿਤੀ ਅਕਾਲ ਨੇ ਲਾ ਸੂਬੇ
ਅਗੇ ਕਸਰ ਕੇਹੜੀ ਛਡੀ ਨਾਲ ਸਾਡੇ ਰਹਿੰਦਾ ਜ਼ੋਰ ਭੀ ਕਢ ਵਖਾ ਸੂਬੇ
ਤੈਨੂੰ ਕਸਮ ਹੈ ਰਬ ਦੀ ਕਰ ਛੇਤੀ ਫੌਜ ਖਾਲਸੇ ਵਲ ਚੜ੍ਹਾ ਸੂਬੇ
ਕਦੋਂ ਨੀਵਿਆਂ ਛਡਿਆ ਅਸਾਂ ਨੂੰ ਤੂੰ ਆਣ ਸਾਹਮਣੇ ਜੰਗ ਮਚਾ ਸੂਬੇ
ਵੰਗਾ ਪਹਿਨ ਕੇ ਖਾਲਸਾ ਨਹੀਂ ਬੈਠਾ ਡਰ ਜਾਵੇ ਜੋ ਮੂੰਹ ਛਪਾ ਸੂਬੇ
ਹਥ ਵੇਖ ਸਾਡੇ ਕਦੇ ਆਪ ਆ ਕੇ ਪੁਤ ਓਪਰੇ ਰਿਹੋਂ ਮਰਵਾ ਸੂਬੇ
ਆਵੇਂ ਵਿਚ ਮੈਦਾਨ ਜੇ ਇਕ ਵਾਰੀ ਤੇਰਾ ਲਾਹ ਦਈਏ ਸਾਰਾ ਚਾ ਸੂਬੇ
ਤੈਥੋਂ ਨਾਲ ਤਲਵਾਰ ਦੇ ਰਾਜ ਲੈਣਾ ਜੰਗਾਂ ਵਿਚ ਹੀ ਤੁਰਕ ਖਪਾ ਸੂਬੇ
ਭਾਵੇਂ ਚੜ੍ਹ ਮੁਹੰਮਦੀ ਆਓ ਸਾਰੇ ਲੜੇ ਖਾਲਸਾ ਵਜ ਵਜਾ ਸੂਬੇ
ਨਾ ਤੂੰ ਕਰ ਗੁਮਾਨ ਕਰਤਾਰ ਸਿੰਘਾ ਕਖੋਂ ਲਖ ਕਰ ਦਏ ਖੁਦਾ ਸੂਬੇ

### ਸਿੰਘਾਂ ਉਤੇ ਦਿਲੀਓਂ ਬਾਦਸ਼ਾਹੀ ਫੌਜ ਚੜ੍ਹਨੀ

ਦਿਲੀ ਵਿਚ ਮੁਹੰਮਦ ਸ਼ਾਹ ਤਾਈਂ ਏਸ ਗਲ ਦੀ ਹੋਈ ਜਾਂ ਸਾਰ ਬੇਲੀ
ਸਿੰਘਾਂ ਲੁਟ ਖਜ਼ਾਨਾ ਹੈ ਲਿਆ ਮੇਰਾ ਕੀਤੀ ਫੌਜ ਤਾਈਂ ਚੰਗੀ ਮਾਰ ਬੇਲੀ
ਓਸੇ ਵਕਤ ਦਰਬਾਰ ਦੇ ਵਿਚ ਬੈਠੇ ਬਾਦਸ਼ਾਹ ਨੇ ਖਾ ਕੇ ਖਾਰ ਬੇਲੀ
ਝਟ ਪਟ ਨਵਾਬ ਨਜੀਬ ਖਾਂ ਨੂੰ ਜਫਰਜੰਗ ਨੂੰ ਕੀਤਾ ਤਿਆਰ ਬੇਲੀ
ਨਜਬੁਲ ਦੌਲਾ ਅਮੀਰ ਤੇ ਖਾਨ ਮੋਮਨ ਸਫਦਰ ਖਾਂ ਪਠਾਨ ਸਰਦਾਰ ਬੇਲੀ
ਪੰਜੇ ਵਲ ਪੰਜਾਬ ਤਯਾਰ ਕੀਤੇ ਫੌਜ ਦੇ ਕੇ ਵੀਹ ਹਜ਼ਾਰ ਬੇਲੀ
ਸਤਾਰਾਂ ਸੌ ਸਤਾਸੀਏਂ ਬਿਕ੍ਰਮੀ ਨੂੰ ਚੜ੍ਹੀ ਫੌਜ ਕਰਦੀ ਮਾਰੋ ਮਾਰ ਬੇਲੀ
ਰੌਲਾ ਘਤਿਆ ਰਾਹੀਂ ਰੁਹੇਲਿਆਂ ਨੇ ਅਗੇ ਤੋਪਖਾਨੇ ਲਾਏ ਚਾਰ ਬੇਲੀ
ਪਿਛੋਂ ਕੁਲ ਪੰਜਾਬ ਦੇ ਹਾਕਮਾਂ ਨੂੰ ਏਹ ਚਾੜ੍ਹਿਆ ਹੁਕਮ ਸਰਕਾਰ ਬੇਲੀ
ਤੁਸੀਂ ਆਪਣੀ ੨ ਫੌਜ ਲੈ ਕੇ ਮੇਰੀ ਫੌਜ ਦੇ ਹੋਵੋ ਮਦਦਗਾਰ ਬੇਲੀ
ਰਹਿਣ ਦਿਹੋ ਨਾ ਸਿੰਘ ਪੰਜਾਬ ਅੰਦਰ ਦਿਹੋ ਦੇਸ ਥੀਂ ਬਾਹਰ ਨਕਾਰ ਬੇਲੀ
ਕਠੇ ਸਿੰਘਾਂ ਨੂੰ ਹੋਣ ਨ ਦਿਹੋ ਕਿਧਰੇ ਮਾਰੋ ਚੁਣਕੇ ਕਰ ਖਵਾਰ ਬੇਲੀ

ਫੌਜ ਦਿਲੀ ਤੋਂ ਚਲਕੇ ਬਾਦਸ਼ਾਹੀ ਹੋਈ ਝਟ ਸਤਲੁਜ ਥੀਂ ਪਾਰ ਬੇਲੀ
ਖਬਰ ਸੁਣਕੇ ਦੇਸ ਦਿਆਂ ਮੁਸਲਮਾਨਾਂ ਖਿਚੀ ਗਜ਼ਬ ਦੀ ਫੇਰ ਤਲਵਾਰ ਬੇਲੀ
ਫੌਜ ਬਾਦਸ਼ਾਹੀ ਆਈ ਅਸਾਂ ਵੇਲੇ ਹੋਈ ਖਾਲਸੇ ਤਾਈਂ ਭੀ ਸਾਰ ਬੇਲੀ
ਨ ਹਰਖ ਨ ਸੋਗ ਕਰਤਾਰ ਸਿੰਘਾ ਰਾਜੀ ਭਾਂਵਦੀ ਜਿਵੇਂ ਕਰਤਾਰ ਬੇਲੀ

ਜੰਗੀ ਸਿੰਘਾਂ ਨੇ ਪਹਾੜਾਂ ਵਿਚ ਜਾ ਛਿਪਨਾ, ਬਾਦਸ਼ਾਹੀ ਫੌਜ ਤੇ ਬਸੀ ਦੇ ਹਾਕਮਾਂ ਦੀ
ਜਬਰੀ ਗਰੀਬਾਂ ਸਿਖਾਂ ਤੇ

ਏਸ ਆਫਤ ਦੇ ਸਿਰ ਤੋਂ ਟਾਲਨੇ ਨੂੰ ਕਠੇ ਹੋ ਕੇ ਸਿੰਘ ਪਹਾੜ ਚੜ ਗਏ
ਕੁਲੂ ਮੰਡੀ ਸੁਕੇਤ ਕਸ਼ਮੀਰ ਵਨੇ ਕੁਝ ਦੂਨ ਥੋੜੇ ਨੀਲੀ ਧਾਰ ਚੜ ਗਏ
ਪਿਛੇ ਰਹੇ ਪਿੰਡਾਂ ਵਿਚ ਸਿਖ ਕਿਰਤੀ ਦੁਸ਼ਮਨ ਉਨ੍ਹਾਂ ਤੇ ਲੈ ਤਲਵਾਰ ਚੜ ਗਏ
ਕੀਤੇ ਕਤਲ ਬੇ ਦਰਦੀਆਂ ਦੇਸ ਵਿਚੋਂ ਰਹੇ ਖਹੇ ਜਿਹੜੇ ਅਗੇ ਧਾਰ ਚੜ ਗਏ
ਫੌਜ ਨਾਲ ਮੁਲਖੀਏ ਭੀ ਰਲ ਬਹੁਤੇ ਉਨ ਸਿੰਘਾਂ ਕੋਲੋਂ ਲੈਣ ਖਾਰ ਚੜ ਗਏ
ਬੱਚੇ ਬੱਚੀਆਂ ਸਿੰਘਾਂ ਦੇ ਕਤਲ ਕੀਤੇ ਮੁਸਲਮਾਨ ਭੂਹੇ ਬੇਸ਼ੁਮਾਰ ਚੜ ਗਏ
ਹਿੰਦੂ ਨਾਲ ਜ਼ੋਰਾਂ ਮੁਸਲਮਾਨ ਕਰ ਲਏ ਕਈ ਹਠ ਕਰਕੇ ਉਤੇ ਦਾਰ ਚੜ ਗਏ
ਦਾੜ੍ਹੀ ਕੇਸ ਵਾਲਾ ਜੇੜ੍ਹਾ ਨਜ਼ਰ ਆਯਾ ਐਲੀ ਬੋਲ ਉਸਤੇ ਇਕੋਵਾਰ ਚੜ ਗਏ
ਚਾਹੇ ਸਿਖ ਹੋਵੇ ਚਾਹੇ ਨਾ ਹੋਵੇ ਕਤਲ ਕਰਨ ਬੇ ਮੁਹਾਰ ਚੜ ਗਏ
ਜੇਹੜੇ ਪਿੰਡ ਸੁਣੇ ਘਰ ਖਾਲਸੇ ਦੇ ਲੁਟ ਲੈਣ ਨੂੰ ਝਟ ਅਸਵਾਰ ਚੜ ਗਏ
ਹਲ ਵਾਹ ਗਰੀਬ ਵੀ ਲੁਟ ਲਏ ਅਤੇ ਤੁਰਕਾਂ ਨੂੰ ਆਨ ਖੁਮਾਰ ਚੜ ਗਏ
ਥੋੜੇ ਜਥੇ ਭੀ ਫੌਜ ਦੇ ਹਥ ਆਏ ਗੁਰ ਪੁਰੀ ਨੂੰ ਸਣੇ ਪਰਵਾਰ ਚੜ ਗਏ
ਦੇਸ ਵਿਚ ਬਰਬਾਦੀ ਏਹ ਘਤੀਓ ਨੇ ਜਿਧਰ ਜੀ ਕੀਤਾ ਨਾਹਰਾ ਮਾਰ ਚੜ ਗਏ
ਦੌਰਾ ਕਰ ਪੰਜਾਬ ਦੇ ਵਿਚ ਸਾਰੇ ਫੌਜੀ ਪਿਛਾਂਹ ਨੂੰ ਪਰਤ ਮੁਹਾਰ ਚੜ ਗਏ
ਵਧੇ ਦਿਨੋਂ ਦਿਨ ਵੈਰ ਕਰਤਾਰਸਿੰਘਾ ਦੇਸ ਸਿਰ ਜਮ ਹੋਰੀਂ ਲਲਕਾਰ ਚੜ ਗਏ

ਸਿੰਘਾਂ ਨੇ ਮੁੜ ਪੰਜਾਬ ਵਿਚ ਕਠਿਆਂ ਹੋਣਾ

ਫੌਜ ਬਾਦਸ਼ਾਹੀ ਪਰਤ ਗਈ ਦਿਲੀ ਗਪਾਂ ਸ਼ਾਹ ਨੂੰ ਜਾ ਸੁਨਾਨ ਲਗੇ
ਵਿਚ ਦੇਸ ਨਾ ਛਡਿਆ ਸਿਖ ਕੋਈ ਗਲਾਂ ਝੂਠੀਆਂ ਜੋੜ ਬਨਾਨ ਲਗੇ
ਲਿਖ ਘਲਿਆ ਸੂਬੇ ਲਾਹੌਰ ਨੇ ਭੀ ਬਾਦਸ਼ਾਹ ਦੇ ਤਾਈਂ ਪਰਚਾਨ ਲਗੇ

ਰਿਹਾ ਸਿਖਾਂ ਦਾ ਨਾਮ ਨਿਸ਼ਾਨ ਨਾਹੀਂ ਝੰਡੇ ਦੀਨ ਦੇ ਫੇਰ ਲਹਿਰਾਨ ਲਗੇ
ਏਧਰ ਖਾਲਸੇ ਨੂੰ ਖਬਰ ਹੋਈ ਸਾਰੀ ਵਾਗਾਂ ਦੇਸ ਦੇ ਵਲ ਪਰਤਾਨ ਲਗੇ
ਨਿਕਲ ਨਿਕਲ ਪਹਾੜਾਂ ਤੋਂ ਹੋਏ ਕਠੇ ਮਿਲ ਮਿਲਕੇ ਜਥੇ ਬਨਾਨ ਲਗੇ
ਬੀਕਾਨੇਰ ਤੇ ਰਾਜਪੂਤਾਨੇ ਤੋਂ ਭੀ ਸਿੰਘ ਆਣਕੇ ਫਤੇ ਗਜਾਨ ਲਗੇ
ਨਵੇਂ ਸਿਰੇ ਆ ਘਤਿਆ ਫੇਰ ਰੌਲਾ ਰਲ ਰਲ ਕੇ ਜਫੀਆਂ ਪਾਨ ਲਗੇ
ਵਾਂਗ ਸੌਣ ਦੇ ਬਦਲਾਂ ਹੋ ਕਠੇ ਸਭ ਤਾਈਂ ਆ ਮੂੰਹ ਵਿਖਾਨ ਲਗੇ
ਫੜ ਲਈ ਓਹ ਆਪਣੀ ਚਾਲ ਪਹਿਲੀ ਲੁਟ ਪੁਟ ਤੁਰਕਾਂ ਤਾਈਂ ਖਾਨ ਲਗੇ
ਦਿਨ ਦੀਵੀਂ ਲਾਹੌਰ ਦੇ ਵਿਚ ਜਾਕੇ ਡਾਕੇ ਮਾਰਕੇ ਕਰਨ ਗੁਜ਼ਰਾਨ ਲਗੇ
ਮੁਸਲਮਾਨ ਜੋ ਖਾਨ ਸਰਦਾਰ ਆਹੇ ਕਰਨ ਉਹਨਾਂ ਦੇ ਤਾਈਂ ਵੈਰਾਨ ਲਗੇ
ਦੁਖ ਦੇਣ ਨਾ ਮੂਲ ਗਰੀਬ ਤਾਈਂ ਜ਼ੋਰਾਂ ਵਾਲਿਆਂ ਤਾਈਂ ਸਤਾਨ ਲਗੇ
ਦਿਤੀ ਫੇਰ ਦੁਹਾਈ ਪੰਜਾਬ ਅੰਦਰ ਬਦਲੇ ਵੈਰੀਆਂ ਦੇ ਸਿਰੋਂ ਲਾਹਨ ਲਗੇ
ਜਿੰਨੀ ਪੁਜੀ ਸੀ ਕੀਤੀ ਸੀ ਮੁਸਲਮਾਨਾਂ ਸਿੰਘ ਵਧਕੇ ਭਾਜੀ ਚੜ੍ਹਾਨ ਲਗੇ
ਤੋਬਾ ਤੋਬਾ ਵੈਰੀ ਫੇਰ ਕਰ ਉਠੇ ਬੀਜ ਬੀਜਿਆ ਆਪਣਾ ਖਾਨ ਲਗੇ
ਸੂਬੇ ਤਾਈਂ ਅਰਾਮ ਹਰਾਮ ਹੋਯਾ ਹੋਰ ਦੇਸ ਦੇ ਖਾਨ ਘਬਰਾਨ ਲਗੇ
ਵੈਰ ਕਿਸ ਤਰ੍ਹਾਂ ਘਟੇ ਕਰਤਾਰ ਸਿੰਘਾ ਜਿੰਦਾਂ ਵਿਚ ਪੈ ਦੁਖ ਵਧਾਨ ਲਗੇ

ਵਾਕ ਕਵੀ

ਦਿਨੋ ਦਿਨ ਏਹ ਜਾਂਵਦਾ ਵੈਰ ਵਧਦਾ ਹਾਕਮ ਨਾਲ ਸਿੰਘਾਂ ਨਿਤਛੇੜ ਰਖਨ
ਬਹਿਣ ਦੇਣ ਨਾ ਪਿੰਡਾਂ ਦੇ ਵਿਚ ਕਿਧਰੇ ਅਠੇ ਪਹਿਰ ਹੀ ਲਾਈ ਰਖੇੜ ਰਖਨ
ਸਤੇ ਸਿੰਘ ਭੀ ਘਟ ਨ ਕਰਨ ਅਗੋਂ ਜਿੰਨੀ ਪੁਜਦੀ ਪਾਈ ਕੁਹੇੜ ਰਖਨ
ਹਾਕਮ ਜ਼ੋਰ ਕਰਦੇ ਸਿੰਘ ਰਹਿਣ ਵਿਹਰੇ ਘਤੀ ਦੇਸ ਦੇ ਵਿਚ ਬਖੇੜ ਰਖਨ
ਮੁਸਲਮਾਨ ਚਾਂਹਦੇ ਦੀਨ ਇਕ ਕਰੀਏ ਮਜ਼੍ਹਬੀ ਮਾਮਲੇ ਨਿਤ ਸਹੇੜ ਰਖਨ
ਸਿੰਘ ਹੋਣ ਨਾ ਦੇਣ ਮੁਰਾਦ ਪੂਰੀ ਮੁਸਲਮਾਨ ਵਡੀ ਇਹੋ ਚਹੇੜ ਰਖਨ
ਸਿੰਘ ਹਿੰਦ ਦੀ ਕਰਨ ਇਮਦਾਦ ਨ ਜੋ ਵੈਰੀ ਝਟ ਹੀ ਜੜੋਂ ਉਖੇੜ ਰਖਨ
ਇਹੋ ਗਲ ਸੀ ਵਿਚ ਕਰਤਾਰ ਸਿੰਘਾ ਤੁਰਕ ਨਾਲ ਸਿੰਘਾਂ ਪਾਈ ਭੇੜ ਰਖਨ

ਪੰਜਾਬ ਦੇ ਅਮੀਰਾਂ ਨੇ ਲਾਹੌਰ ਦੇ ਸੂਬੇ ਪਾਸ ਇਕਠਿਆਂ ਹੋਣਾ

ਜ਼ੋਰ ਘਤਿਆ ਦੇਸ ਦੇ ਵਿਚ ਸਿੰਘਾਂ ਲਗੇ ਤੁਰਕ ਸਾਰੇ ਘਬਰਾਨ ਭਾਈ
ਏਸ ਆਫਤੋਂ ਆਖਦਾ ਯਾ ਰਬਾ ਔਖੇ ਦਿਨ ਹੋ ਗਏ ਲੰਘਾਨ ਭਾਈ
ਰਲ ਰਲਕੇ ਪੈਂਚ ਸਰਦਾਰ ਹਾਕਮ ਚੰਗੀ ਗੁਜ਼ਰ ਵਾਲੇ ਜੇਹੜੇ ਖਾਨ ਭਾਈ
ਸਿੰਘ ਕੌਮ ਦਾ ਜਿਸ ਤਰ੍ਹਾਂ ਨਾਸ ਹੋਵੇ ਲਗੇ ਓਹ ਸਲਾਹ ਪਕਾਨ ਭਾਈ
ਖੋਹਣ ਖੁਸ਼ੀ ਨਾ ਸਿੰਘਾਂ ਦੀ ਹਾਕਮਾਂ ਤੋਂ ਥਕੇ ਲਾਕੇ ਸਭ ਤਰਾਨ ਭਾਈ
ਸੂਬਾ ਖਾਨ ਬਹਾਦਰ ਥਕ ਲਥਾ ਚੁਪ ਕਰ ਬੈਠਾ ਹਾਰ ਮਾਨ ਭਾਈ
ਚਲੋ ਵਿਚ ਲਾਹੌਰ ਦੇ ਪਾਸ ਸੂਬੇ ਕਠੇ ਹੋ ਸਾਰੇ ਖਾਨਦਾਨ ਭਾਈ
ਓਹਨੂੰ ਆਖੀਏ ਦੇਹ ਇਮਦਾਦ ਸਾਨੂੰ ਜੰਗ ਵਾਸਤੇ ਸਾਜ ਸਮਾਨ ਭਾਈ
ਬੀੜਾ ਚੁਕਦੇ ਹਾਂ ਅਸੀਂ ਛਡਾਂਗੇ ਨਾ ਕਿਤੇ ਸਿੰਘਾਂ ਦਾ ਨਾਮ ਨਿਸ਼ਾਨ ਭਾਈ
ਹੁਣ ਵੇਖ ਜ਼ਰਾ ਸਾਡੇ ਹਥ ਭੀ ਤੂੰ ਕੀਤਾ ਰਹਿਮ ਜੋ ਆਪ ਰਹਿਮਾਨ ਭਾਈ
ਇਹ ਕਰ ਸਲਾਹ ਲਾਹੌਰ ਦੇ ਵਿਚ ਹੋਏ ਸਭ ਕਠੇ ਝਟ ਆਨ ਭਾਈ
ਹਾਜੀ ਬੇਗ ਤੇ ਮਰਤਜ਼ਾ ਖਾਂ ਤਾਜਰ ਤਕੀ ਬੇਗ ਸਰਦਾਰ ਪਛਾਨ ਭਾਈ
ਸ਼ਮਸਦੀਨ ਸਲੀਮ ਖਾਂ, ਖਾਣ ਜ਼ਾਹਫਰ ਖਾਂ ਹੁਸੈਨ ਕਸੂਰੀਆ ਜਾਨ ਭਾਈ
ਦੌਲਤ ਖਾਂ ਨਜੀਬਾਬਾਦ ਵਾਲਾ ਤੇ ਅਨਾਇਤੁਲਾ ਭਰਿਆ ਮਾਨ ਭਾਈ
ਹੈਸੀ ਇਹ ਤਾਵਨੀ ਰਹਿਣ ਵਾਲਾ ਤੇ ਜਾਲੰਧਰੀ ਨਾਲ ਪਠਾਨ ਭਾਈ
ਪਹਾੜ ਚੰਦ ਬਨੇਰਾ ਤੇ ਪੀਰ ਮੁਹੰਮਦ ਇਹ ਰਲ ਬੈਠੇ ਇਕੋ ਹਾਨ ਭਾਈ
ਨਾਲ ਹਿੰਦੂ ਭੀ ਰਲੇ ਰਈਸ ਬਹੁਤੇ ਬਾਦਸ਼ਾਹ ਦਾ ਲੂਣ ਜੋ ਖਾਨ ਭਾਈ
ਮੁਲਾਂ ਮੌਲਵੀ ਤੇ ਕਾਜ਼ੀ ਪੀਰਜ਼ਾਦੇ ਲਗੇ ਦੀਨ ਦਾ ਜੋਸ਼ ਵਧਾਨ ਭਾਈ
ਸਭੇ ਹੋ ਕਠੇ ਗਏ ਪਾਸ ਸੂਬੇ ਸਾਰੀ ਖੋਲ੍ਹ ਕੇ ਗਲ ਸੁਨਾਨ ਭਾਈ
ਕੀਤਾ ਸਿੰਘਾਂ ਨੇ ਦੇਸ ਨੂੰ ਤੰਗ ਬਹੁਤਾ ਰਾਤੀ ਦਿਨੇ ਪਏ ਧੂੜ ਧੁਮਾਨ ਭਾਈ
ਕੌਮ ਸਿੰਘਾਂ ਦੀ ਹੈ ਜਬਰਦਸਤ ਵਡੀ ਖੌਫ ਕਿਸੇ ਤੋਂ ਮੂਲ ਨਾ ਖਾਨ ਭਾਈ
ਸਿੰਘ ਦੀਨ ਇਸਲਾਮ ਦੇ ਹੈਨ ਵੈਰੀ ਦਿਨੋ ਦਿਨ ਨੁਕਸਾਨ ਪੁਚਾਨ ਭਾਈ
ਇਕ ਘੜੀ ਆਰਾਮ ਨਾ ਲੈਣ ਦੇਂਦੇ ਡਾਢੇ ਤੰਗ ਪਏ ਮੁਸਲਮਾਨ ਭਾਈ
ਢਾਹ ਮਸਜਦਾਂ ਦੀਨ ਖਰਾਬ ਕਰਦੇ ਕੀਤੇ ਘਰਾਂ ਦੇ ਘਰ ਵੈਰਾਨ ਭਾਈ

ਸਾਡੇ ਦੀਨ ਨੂੰ ਕੌਮ ਇਹ ਘੁਣ ਲਗੀ ਕਰੋ ਏਸਦੇ ਵਲ ਧਿਆਨ ਭਾਈ
ਪਏ ਆਪਦੇ ਨਾਲ ਮੁਕਾਬਲੇ ਕਈ ਹੋਏ ਲਖਾਂ ਰੁਪਏ ਨੁਕਸਾਨ ਭਾਈ
ਸਿਖ ਲੋਕ ਨਾ ਕਾਬੂ ਦੇ ਵਿਚ ਆਏ ਜ਼ੋਰ ਲਾ ਥਕੇ ਆਕੜਖਾਨ ਭਾਈ
ਅਸੀਂ ਲੋਕ ਹੋਏ ਵਾਂਗ ਛਾਨਣੀ ਦੇ ਡਾਢੀ ਤੰਗ ਪਈ ਸਾਡੀ ਜਾਨ ਭਾਈ
ਜੇ ਤਾਂ ਹੋ ਰਹੇ ਅਸੀਂ ਹੁਣ ਢਿਲੇ ਸਿਖ ਜ਼ੋਰ ਵਡਾ ਫੜ ਜਾਨ ਭਾਈ
ਮੁੜ ਫੇਰ ਨ ਕਿਸੇ ਤੋਂ ਲਈ ਦੇ ਇਹ ਭਾਵੇਂ ਰਲ ਸੂਬੇ ਜ਼ੋਰ ਲਾਨ ਭਾਈ
ਹੁਣ ਇਕ ਸਲਾਹ ਹੈ ਇਹ ਸਾਡੀ ਕਰੀਏ ਆਪਦੇ ਪਾਸ ਬਿਆਨ ਭਾਈ
ਝੰਡਾ ਕਢੀਏ ਹੈਦਰੀ ਰਲ ਸਾਰੇ ਉੱਤੋਂ ਲਿਖ ਕੇ ਕਸਮ ਕੁਰਾਨ ਭਾਈ
ਵਿਚ ਦੇਸ ਦੇ ਡੌਂਡੀਆਂ ਫੇਰ ਦੇਈਏ ਝਟ ਕਾਬਲ ਪਸ਼ੋਰ ਮੁਲਤਾਨ ਭਾਈ
ਦੀਨ ਮਜ਼੍ਹਬ ਦੇ ਜੰਗ ਤੇ ਹੋਵੇ ਕਠੇ ਨਨੇ ਆਓ ਸਭੇ ਮੁਸਲਮਾਨ ਭਾਈ
ਏਸ ਤਰ੍ਹਾਂ ਜਮ੍ਹਾਂ ਹੋ ਕੇ ਨਾਲ ਸਿਖਾਂ ਫੇਰ ਨਿਕਲੀਏ ਵਿਚ ਮੈਦਾਨ ਭਾਈ
ਆਟੇ ਵਿਚ ਨੇ ਲੂਣ ਇਹ ਸਿਖ ਸਾਰੇ ਜਿਹਨਾਂ ਚੁਕਿਆ ਏਡ ਤੂਫਾਨ ਭਾਈ
ਦਾਰੂ ਇਕ ਦਾ ਦੋ ਤੇ ਚਾਰ ਚੂਹ ਦੇ ਕਠੇ ਹੋ ਲਈਏ ਝਟ ਰਾਨ ਭਾਈ
ਸੂਬੇ ਤਾਈਂ ਭੀ ਗਲ ਪਸੰਦ ਆਈ ਕਹਿੰਦਾ ਦੇਰ ਦਾ ਨਹੀਂ ਮਕਾਨ ਭਾਈ
ਕਰੋ ਦੇਸ ਵਿਚੋਂ ਮਸਲਮਾਨ ਕਠੇ ਆਉਣ ਦੀਨ ਤੇ ਹੋਣ ਕੁਰਬਾਨ ਭਾਈ
ਜਿੰਨਾ ਪੁਜੇਗਾ ਲਵਾਂਗਾ ਜ਼ੋਰ ਮੈਂ ਭੀ ਮੈਨੂੰ ਸਿਖ ਇਹ ਨਿਤ ਸਤਾਨ ਭਾਈ
ਪਕੀ ਕਰ ਸਲਾਹ ਫਿਰ ਦੇਸ ਅੰਦਰ ਸਾਰੇ ਡੌਂਡੀਆਂ ਝਟ ਫਿਰਾਨ ਭਾਈ
ਖਤ ਲਿਖ ਸ਼ਤਾਬ ਕਰਤਾਰ ਸਿੰਘਾ ਦੇ ਕੇ ਕਾਸਦਾਂ ਹਥ ਦੁੜਾਨ ਭਾਈ

### ਲਾਹੌਰ ਵਿਚ ਹੈਦਰੀ ਝੰਡਾ ਖੜਾ ਹੋਣਾ

ਹੁਕਮ ਲੈ ਲਿਆ ਸੂਬੇ ਤੋਂ ਮੁਸਲਮਾਨਾਂ ਪੂਰੀ ਹੋਈ ਆ ਦਿਲ ਦੀ ਭਾਵਨਾ ਜੇ
ਈਦਗਾਹ ਦੇ ਵਿਚ ਜਾ ਗਡਿਓ ਨੇ ਝੰਡਾ ਰੰਗ ਨੀਲੇ ਦਾ ਸੁਹਾਵਨਾ ਜੇ
ਫੇਰ ਦਿਤੀਆਂ ਡੌਂਡੀਆਂ ਦੇਸ ਅੰਦਰ ਕਠੇ ਹੋ ਕੇ ਮੋਮਨੋ ਆਵਨਾ ਜੇ
ਦੀਨ ਮਜ਼੍ਹਬ ਦਾ ਠਟਿਆ ਜੰਗ ਅਸੀਂ ਹੁਣ ਨਾਲ ਸਿੰਘਾਂ ਮਥਾ ਡਾਹਵਨਾ ਜੇ
ਮੁਸਲਮਾਨ ਜੋ ਸਮਝਦੇ ਆਪ ਤਾਈਂ ਕਸਮ ਉਨ੍ਹਾਂ ਨੂੰ ਖਾਨਾ ਨ ਖਾਵਨਾ ਜੇ

ਵਿਚ ਉੱਮਤ ਰਸੂਲ ਦੀ ਹੈਨ ਜਿਹੜੇ ਓਹਨਾਂ ਝਟ ਲਾਹੌਰ ਨੂੰ ਧਾਵਨਾ ਜੇ
ਭਰੇ ਉਨ੍ਹਾਂ ਦੀ ਨਬੀ ਸ਼ਫਾਤ ਨਹੀਂ ਏਥੋਂ ਜਿਨ੍ਹਾਂ ਨੇ ਜੀ ਚੁਰਾਵਨਾ ਜੇ
ਗਾਨੇ ਬੰਨ੍ਹਕੇ ਆਓ ਸ਼ਹੀਦੀਆਂ ਦੇ ਜਿਨ੍ਹਾਂ ਵਿਚ ਬਹਿਸ਼ਤ ਦੇ ਜਾਵਨਾ ਜੇ
ਮੁਸਲਮਾਨ ਦੇ ਤਾਈਂ ਸਵਾਬ ਵਡਾ ਮਾਰ ਕਾਫਰਾਂ ਤਾਈਂ ਮੁਕਾਵਨਾ ਜੇ
ਸਿਖ ਦੀਨ ਇਸਲਾਮ ਦੇ ਹੈਨ ਵੈਰੀ ਚੁਣ ਉਨ੍ਹਾਂ ਦੇ ਤਾਈਂ ਖਪਾਵਨਾ ਜੇ
ਆਓ ਆਪ ਇਸਲਾਮ ਦੇ ਮਦਦੀ ਹੋ ਨਾਲ ਹੋਰਨਾਂ ਤਾਈਂ ਲਿਆਵਨਾ ਜੇ
ਝਟ ਪਟ ਲਾਹੌਰ ਹੋ ਜਾਓ ਕਠੇ ਦਿਨਾਂ ਥੋੜ੍ਹਿਆਂ ਨੂੰ ਬੀੜਾ ਚਾਵਨਾ ਜੇ
ਇਹ ਮਜ਼੍ਹਬੀ ਜੰਗ ਕਰਤਾਰ ਸਿੰਘਾ ਨਾਲ ਕਾਫਰਾਂ ਅਸਾਂ ਮਚਾਵਨਾ ਜੇ

### ਦੇਸ ਦਿਆਂ ਮੁਸਲਮਾਨਾਂ ਹੈਦਰੀ ਝੰਡੇ ਹੇਠ ਦੀਨ ਮਜ਼੍ਹਬੀ ਜੰਗ ਦੇ ਵਾਸਤੇ ਕਠਿਆਂ ਹੋਣਾ

ਹੋਈ ਦੇਸ ਦੇ ਵਿਚ ਇਹ ਖਬਰ ਸਾਰੇ ਬੰਨ੍ਹ ੨ ਟੋਲੇ ਮੁਸਲਮਾਨ ਆਏ
ਭਟਾਂ, ਚਠੇ, ਬਲੋਚ, ਰਜਪੂਤ, ਰੰਘੜ, ਡੋਗਰ, ਸ਼ੇਖ ਤੇ ਮੁਗਲਪਠਾਨ ਆਏ
ਛੀਂਬੇ, ਨਾਈ, ਮਿਰਾਸੀ, ਭਿਰਾਈ, ਸਯਦ ਉਨ ੨ ਲੋਹਾਰ ਤਰਖਾਨ ਆਏ
ਮੁਲਾਂ,ਕਾਜ਼ੀ,ਕਸ਼ਮੀਰੀ, ਜੁਲਾਹੇ ਆਦਿਕ ਜੰਗ ਸਿੰਘਾਂ ਦੇ ਨਾਲ ਮਚਾਨ ਆਏ
ਬੰਨ੍ਹ ੨ ਗਾਨੇ ਹਥੀਂ ਲਾ ਮਹਿੰਦੀ ਦੀਨ ਮਜ਼੍ਹਬ ਤੇ ਹੋਣ ਕੁਰਬਾਨ ਆਏ
ਖਰਚ ਬੰਨ੍ਹ ਲਾਹੌਰ ਦੇ ਵਿਚ ਪਹੁੰਚੇ ਨਾਲ ਖਾਲਸੇ ਜ਼ੋਰ ਅਜ਼ਮਾਨ ਆਏ
ਭੜਥੂ ਪਾਂਵਦੇ ਐਲੀ ਦੇ ਬੋਲ ਨਾਹਰੇ ਆਪੋ ਆਪਣੇ ਜ਼ੋਰ ਵਖਾਨ ਆਏ
ਧੂੜਾਂ ਉਡੀਆਂ ਰਾਹਾਂ ਦੇ ਵਿਚ ਰੌਲਾ ਝਟ ਨੂਹ ਦੇ ਵਾਂਗ ਤੂਫਾਨ ਆਏ
ਰੌਲਾ ਪੈ ਗਿਆ ਦੇਸ ਦੇ ਵਿਚ ਸਾਰੇ ਨਿਕਲ ਚੋਣਵੇਂ ਸਭ ਜਵਾਨ ਆਏ
ਆਏ ਮਜ਼੍ਹਬੀ ਜੋਸ਼ ਤੇ ਨਾਲ ਗੁਸੇ ਟੁਟੇ ਫੁਟੇ ਲੈ ਸਾਜ ਸਮਾਨ ਆਏ
ਮੁਦਾ ਦਲ ਗਿਆ ਕਠਾ ਹੋ ਭਾਰਾ ਫਸਤਾ ਸਿੰਘਾਂ ਦਾ ਦਿਲੋਂ ਮੁਕਾਨ ਆਏ
ਪਹੁੰਚੇ ਮਦਤਾਂ ਲੈ ਰਈਸ ਸਾਰੇ ਸ਼ਹਿਰਾਂ ਸਾਰਿਆਂ ਦੇ ਖਾਨਦਾਨ ਆਏ
ਜਮ੍ਹਾਂ ਲਖ ਤੋਂ ਆਣ ਵਧੀਕ ਹੋਏ ਸਭੇ ਸਿੰਘਾਂ ਨੂੰ ਦੇਸੋਂ ਧਕਾਨ ਆਏ
ਢੋਲ ਵਜਦੇ ਐਲੀ ਯਾ ਐਲੀ ਹੋਵੇ ਤਾਂ ਮੁਛਾਂ ਨੂੰ ਦੇ ਆਕੜਖਾਨ ਆਏ
ਪਿਆ ਸ਼ਹਿਰ ਲਾਹੌਰ ਦੇ ਵਿਚ ਰੌਲਾ ਖਾਣ ਕੁਲਚੇ ਕਬਾਬ ਤੇ ਨਾਨ ਆਏ
ਦੇਸਾਂ ਦੇਸਾਂ ਦੇ ਵਿਚੋਂ ਕਰਤਾਰ ਸਿੰਘਾ ਦੀਨ ਮਜ਼੍ਹਬ ਤੇ ਕਰਨ ਘਮਸਾਨ ਆਏ

ਹੈਦਰੀ ਝੰਡੇ ਬਹਾਦਰ

ਦੀਨ ਮਜ਼੍ਹਬੀ ਜੰਗ ਮਚਾਵਨੇ ਨੂੰ ਕਠਾ ਦੇਸ ਹੋਯਾ ਸਾਰਾ ਆ ਬੇਲੀ
ਝੰਡੇ ਹੇਠ ਹੋਏ ਕਠੇ ਆਣ ਸਾਰੇ ਬੰਨ੍ਹ ਕੰਙਣੇ ਤੇ ਮਹਿੰਦੀ ਲਾ ਬੇਲੀ
ਢੋਲ ਸੈਂਕੜੇ ਵਜਦੇ ਥਾਂ ਥਾਂ ਤੇ ਰਹੇ ਸੂਰਮੇਂ ਜਲੀਆ ਪਾ ਬੇਲੀ
ਝੰਡੇ ਝੂਲਦੇ ਬੇਸ਼ੁਮਾਰ ਪਏ ਕਈ ਰਹੇ ਨਸ਼ਾਨ ਲਹਿਰਾ ਬੇਲੀ
ਦੁੰਬੇ ਖਾਂਵਦੇ ਵਫਦੇ ਬੇਠ ਖਪਾਂ ਦੇ ਦੇ ਪਏ ਮੁਛਾਂ ਤਾਈਂ ਤਾ ਬੇਲੀ
ਕੋਈ ਆਖਦਾ ਵੇਖਿਓ ਹਥ ਮੇਰੇ ਜ਼ਰਾ ਵਿਚ ਮੈਦਾਨ ਦੇ ਜਾ ਬੇਲੀ
ਕੋਈ ਆਖਦਾ ਮਾਰਾਂਗੇ ਸਿਖੜਿਆਂ ਨੂੰ ਦੇਸੋਂ ਕਢਾਂਗੇ ਬਾਹਿਰ ਧਕਾ ਬੇਲੀ
ਕੋਈ ਆਖਦਾ ਐਵੇਂ ਹੀ ਹੈ ਖੇਰਲ਼ ਕੀਹ ਹੈਨ ਇਹ ਸਿਖ ਬਲ਼ਾ ਬੇਲੀ
ਕੋਈ ਆਖਦਾ ਮਾਰ ਉਡਾ ਦਿਆਂਗੇ ਜਿਵੇਂ ਬਦਲ਼ਾਂ ਤਾਈ ਹਵਾ ਬੇਲੀ
ਕੋਈ ਆਖਦਾ ਵਿਚ ਮੈਦਾਨ ਜਾ ਕੇ ਮਾਰ ਦਿਆਂਗੇ ਪੂਰ ਖਪਾ ਬੇਲੀ
ਕੋਈ ਆਖਦਾ ਸਿਖ ਨੇ ਲੜਨ ਜੋਗੇ ਸਾਵੇਂ ਵਿਚ ਮੈਦਾਨ ਦੇ ਆ ਬੇਲੀ
ਇਹਨਾਂ ਲੋਕਾਂ ਕੀ ਝਲਨੀ ਝਾਲ ਸਾਡੀ ਕਿਤੇ ਜ ਣਗੇ ਜਾਨ ਛਪਾ ਬੇਲੀ
ਜਟ ਬੂਟ ਕਠੇ ਹੋਕੇ ਪਾਣ ਰੌਲਾ ਲੜ ਜਾਣਦੇ ਕੀਹ ਹਲ ਵਾਹ ਬੇਲੀ
ਮੁਸਲਮਾਨ ਮੁਢੋਂ ਅਸੀਂ ਮਾਰ ਖੋਰੇ ਸਾਡੀ ਹੈ ਲੜਾਈ ਗਜ਼ਾ ਬੇਲੀ
ਕੋਈ ਆਖਦਾ ਮਾਰਿਆਂ ਕਾਫਰਾਂ ਨੂੰ ਵਡਾ ਦੇ ਸਵਾਬ ਖੁਦਾ ਬੇਲੀ
ਮਨ ਤਾਂ ਰਾਜ਼ੀ ਸਾਰੇ ਦੇਸ ਅੰਦਰ ਜਾਵੇ ਦੀਨ ਇਸਲਾਮ ਹੀ ਛਾ ਬੇਲੀ
ਵਿਚ ਅਰਬ ਸਾਰੇ ਮੁਸਲਮਾਨ ਜਿਵੇਂ ਦੂਜੀ ਕੌਮ ਦਾ ਨਾਮ ਨ ਕਾ ਬੇਲੀ
ਓਸੇ ਤਰ੍ਹਾਂ ਹੋਵੇ ਜੇਕਰ ਹਿੰਦ ਅੰਦਰ ਪੂਰਾ ਤਾਂ ਹੁੰਦਾ ਸਾਡਾ ਚਾ ਬੇਲੀ
ਇਕ ਆਖਦੇ ਹੁਣ ਇਹ ਕਰ ਲੋ ਖਾਂ ਦਿਤਾ ਰਬ ਸਬਬ ਹੈ ਲਾ ਬੇਲੀ
ਕਠਾ ਦੇਸ ਹੈ ਜੇ ਹੁਣ ਹੋਯਾ ਹੋਜਾ ਜੋ ਚਾਹੇ ਲੌ ਕਰ ਕਰਵਾ ਬੇਲੀ
ਇਕੋ ਕੌਮ ਇਹ ਜੜ੍ਹ ਫਸਾਦ ਦੀ ਏ ਪਹਿਲਾਂ ਏਸ ਨੂੰ ਲੌ ਮੁਕਾ ਬੇਲੀ
ਪਿਛੇ ਹਿੰਦੂ ਵਿਚਾਰੇ ਰਹਿ ਜਾਣਗੇ ਜਾਂ ਜਿਧਰ ਚਾਹੋ ਲੌ ਲਫਾ ਬੇਲੀ
ਜੋ ਆਂਵਦੀ ਕਿਸੇ ਦੇ ਮਨ ਕਹਿੰਦਾ ਫੜਾਂ ਮਾਰਦੇ ਜਫੀਆਂ ਪਾ ਬੇਲੀ
ਬਹੁਤਾ ਛਡ ਵਧਾ ਕਰਤਾਰ ਸਿੰਘਾ ਹੁਣ ਅਗਲੀ ਬਾਤ ਸੁਨਾ ਬੇਲੀ

ਸਿੰਘਾਂ ਨੇ ਤਰਨ ਤਾਰਨ ਦੇ ਪਾਸ ਹੈਦਰੀ ਝੰਡੇ ਦੇ ਮੁਕਾਬਲੇ ਲਈ ਇਕਠਿਆਂ ਹੋਣਾਂ

ਏਧਰ ਵਿਚ ਲਾਹੌਰ ਦੇ ਹੋਏ ਕਠੇ ਦੇਸਾਂ ਦੇਸਾਂ ਤੋਂ ਦੀਨੀਏ ਢੇਰ ਆਏ
ਓਧਰ ਸਿੰਘਾਂ ਨੂੰ ਖੜਕ ਭੀ ਲਗ ਗਈ ਸਾਡੇ ਮਾਰਨੇ ਨੂੰ ਤੁਰਕ ਫੇਰ ਆਏ
ਕਰ ਗੁਰਮਤੇ ਕਠੇ ਹੋਣ ਲਗੇ ਬੋਲ ਬੋਲ ਕੇ ਫਤੇ ਬਿਨਾਂ ਦੇਰ ਆਏ
ਝੰਡਾ ਤਰਨ ਤਾਰਨ ਚਲ ਗਡਿਓ ਨੇ ਪੰਧ ਮਾਰ ਕੇ ਸੰਝ ਸਵੇਰ ਆਏ
ਸਿਖੀ ਸਿਦਕ ਤੇ ਹੋਣ ਸ਼ਹੀਦ ਭਾਈ ਚਲ ਘਰਾਂ ਤੋਂ ਸਿੰਘ ਦਲੇਰ ਆਏ
ਕੋਈ ਛਵੀ, ਗੰਡਾਸਾ ਤੇ ਲੈ ਨੇਜ਼ਾ ਕੋਈ ਲੈ ਕਮਾਨ ਸ਼ਮਸ਼ੇਰ ਆਏ
ਮਾਝਾ ਮਾਲਵਾ ਤੇ ਲੰਬਾ ਦੇਸ ਬਾਗਰ ਧਰਮ ਕਾਜ ਪੁਵਾਧੀਏ ਹੋਰ ਆਏ
ਪੁਠੋਹਾਰ ਧੰਨੀ ਬਾਰ ਦੜਪ ਵਿਚੋਂ ਚਕਰ ਸਿਰਾਂ ਉਤੇ ਕਛਾਂ ਤੇੜ ਆਏ
ਏਸੇ ਤਰ੍ਹਾਂ ਕਠੇ ਹੋਏ ਸਿੰਘ ਸਾਰੇ ਜੈ ਜੈ ਕਾਰ ਅਕਾਲ ਦੀ ਟੇਰ ਆਏ
ਲਖਾਂ ਬਕਰੇ ਹੋਏ ਲਾਹੌਰ ਕਠੇ ਸਿੰਘ ਉਹਨਾਂ ਤੇ ਕੁਦਦੇ ਸ਼ੇਰ ਆਏ
ਜਿਹਨਾਂ ਜੰਗ ਦੀ ਆਸ ਹਮੇਸ਼ ਰਖੀ ਲੇਖੇ ਘਰਾਂ ਦੇ ਨਾਲ ਨਬੇੜ ਆਏ
ਕਠ ਵੀਰ ਹੋ ਗਏ ਕਰਤਾਰ ਸਿੰਘਾ ਕਢ ਦਿਲਾਂ ਵਿਚੋਂ ਮੇਰ ਤੇਰ ਆਏ

ਵਾਕ ਕਵੀ

ਸਿੰਘ ਵੀਹ ਹਜ਼ਾਰ ਕੁ ਹੋਯਾ ਕਠਾ ਮਿਲ ਮਿਲ ਕੇ ਫਤੇ ਗਜਾਨ ਲਗੇ
ਪੜ੍ਹਨ ਬਾਣੀਆਂ ਤੇ ਜਾਪ ਜਪਨ ਸਾਰੇ ਅਗੇ ਵਾਹਿਗੁਰੂ ਅਰਜ ਸੁਨਾਨ ਲਗੇ
ਮਾਝੇ ਮਾਲਵੇ ਦੇ ਵਿਚੋਂ ਰਲ ਚੋਬਰ ਹੇਠ ਝੰਡੇ ਦੇ ਜਲੀਆਂ ਪਾਨ ਲਗੇ
ਮੂੰਹ ਤੇ ਲਾਲੀਆਂ ਦਿਲੀਂ ਨ ਖੁਸ਼ੀ ਮੇਵੇਂ ਖੇਡ ਸੋਂਦੀਆਂ ਧੂੜ ਧੁਮਾਨ ਲਗੇ
ਮੂੰਹੋਂ ਆਖਦੇ ਨੇ ਧੰਨ ਭਾਗ ਸਾਡੇ ਅਸੀਂ ਧਰਮ ਤੇ ਹੋਣ ਕੁਰਬਾਨ ਲਗੇ
ਅੰਗ ਫਰਕਦੇ ਜੋਧਿਆਂ ਸਾਰਿਆਂ ਦੇ ਜੰਗ ਲਈ ਕਚੀਚੀਆਂ ਖਾਨ ਲਗੇ
ਘਰੋਂ ਛਡ ਆਏ ਆਸ ਜੀਵਨੇ ਦੀ ਚੜ੍ਹੇ ਚਾ ਸ਼ਹੀਦੀਆਂ ਪਾਨ ਲਗੇ
ਮੋਹ ਤੋੜ ਆਏ ਬਾਲ ਬਚਿਆਂ ਦੇ ਜਦੋਂ ਘਰਾਂ ਥੀਂ ਕਦਮ ਉਠਾਨ ਲਗੇ
ਗੁਸਾ ਖਾਲਸੇ ਦੇ ਮਨ ਵਿਚ ਭਰਿਆ ਸਾਨੂੰ ਤੁਰਕ ਹਮੇਸ਼ ਸਤਾਨ ਲਗੇ
ਹੁਣ ਇਕ ਦੂ ਇਕ ਹੋ ਜਾਏ ਏਥੇ ਮੌਕੇ ਦੂੰਹੀਂ ਵਲੀਂ ਦੰਗੇ ਆਨ ਲਗੇ
ਮੇਲਾ ਆਨ ਭਰਿਆ ਦੋਹਾਂ ਪਾਸਿਆਂ ਦਾ ਧਰਮ ਜੰਗ ਉੱਤੇ ਮਥੇਡਾਹਨ ਲਗੇ

ਏਧਰ ਸਿੰਘ ਰੁਠੇ ਖੜੇ ਮਰਨ ਉਤੇ ਅੱਤ ਕਰਨ ਓਧਰ ਮੁਸਲਮਾਨ ਲਗੇ
ਕਰ ਲਈ ਤਯਾਰੀਆਂ ਦੋਹਾਂ ਧਿਰਾਂ ਦੀਨ ਮਜ਼੍ਹਬੀ ਕਰਨ ਘਮਸਾਨ ਲਗੇ
ਜ਼ਿਦੋ ਜ਼ਿਦੀ ਲੈ ਵੇਖ ਕਰਤਾਰ ਸਿੰਘਾ ਕਰਨ ਦੇਸ ਪੰਜਾਬ ਵੈਰਾਨ ਲਗੇ

ਮੁਸਲਮਾਨਾਂ ਨੇ ਲਾਹੌਰੋਂ ਕੂਚ ਕਰਨਾ ਤੇ ਸਿੰਘਾਂ ਨੇ ਕਾਹਨੂੰਵਾਨ ਦੇ ਛੰਭ ਵਿਚ ਕਠਿਆਂ ਹੋਣਾ

ਸਤਰਾਂ ਸੌ ਅਠਾਈਏ ਬਿਕ੍ਰਮੀ ਨੂੰ ਮੁਸਲਮਾਨ ਸਭ ਹੋ ਤਿਆਰ ਚਲੇ
ਲਾਕੇ ਲਾਲ ਮਹਿੰਦੀ ਹਥੀਂ ਬੰਨ੍ਹ ਗਾਨੇ ਹੋ ਕੇ ਤਾਜ਼ੀਆਂ ਦੇ ਅਸਵਾਰ ਚਲੇ
ਘਟਾਂ ਸਾਉਣ ਦੇ ਵਿਚ ਜਯੋਂ ਚੜ੍ਹਦੀਆਂ ਨੇ ਮੁਸਲਮਾਨ ਤਦੋਂ ਬੇ ਸ਼ੁਮਾਰ ਚਲੇ
ਝੰਡਾ ਹੈਦਰੀ ਸਭ ਤੋਂ ਕਢ ਮੋਹਰੇ ਪਿਛੇ ਓਸ ਦੇ ਕਦਮ ਉਭਾਰ ਚਲੇ
ਧੌਂਸੇ ਨੌਬਤਾਂ ਵਜਦੇ ਢੋਲ ਮਾਰੂ ਯਾ ਅਲੀ ਮਦਦ ਨਾਹਰੇ ਮਾਰ ਚਲੇ
ਚੜੇ ਦੀਨ ਦਾ ਜੰਗ ਮਚਾਵਨੇ ਨੂੰ ਨਿਕਲ ਖਾਨ ਅਮੀਰ ਸਰਦਾਰ ਚਲੇ
ਕੋਹਾਂ ਵਿਚ ਆਦਮ ਪਰੇ ਬੰਨ੍ਹ ਟੁਰਿਆ ਪੰਛੀ ਰੁਖਾਂ ਤੋਂ ਹੋ ਉਡਾਰ ਚਲੇ
ਚੜ੍ਹੀ ਲਾਲ ਹਨ੍ਹੇਰੀ ਲਾਹੌਰ ਵਿਚੋਂ ਉਠ ਵਲ ਅਸ਼ਨਾਨ ਗੁਬਾਰ ਚਲੇ
ਰੌਲਾ ਮਚਿਆ ਆਨ ਗੜਗਜ ਪੈ ਗਈ ਲੋਕ ਹੋ ਕੇ ਬੇ ਮੁਹਾਰ ਚਲੇ
ਇਕ ਦੂਜੇ ਪਿਛੇ ਦੇਸ ਲਗ ਟੁਰਿਆ ਘਰੋਂ ਪੁਛ ਨਾਹੀਂ ਐਤਵਾਰ ਚਲੇ
ਹਾਥੀ ਘੋੜਿਆਂ ਦਾ ਕੁਝ ਅੰਤ ਨਾਹੀਂ ਊਠ ਸੈਂਕੜੇ ਬੰਨ੍ਹ ਕਤਾਰ ਚਲੇ
ਰਸਦ ਬਸਦ ਲੈ ਲਈ ਜਿੰਨੀ ਹਥ ਆਈ ਦਾਰੂ ਸਿਕੇ ਦੇ ਲੈ ਅੰਬਾਰ ਚਲੇ
ਗਡੇ ਲਦ ਅਸਬਾਬ ਵਹੀਰ ਪਾਯਾ ਠਾਠਾਂ ਵਾਂਗ ਦਰਯਾ ਦੇ ਮਾਰ ਚਲੇ
ਸਿਖ ਛਡਨਾ ਵਿਚ ਪੰਜਾਬ ਦੇ ਨਹੀਂ ਇਹੋ ਨੀਤ ਸਾਰੇ ਦਿਲੋਂ ਧਾਰ ਚਲੇ
ਦੇਂਦੇ ਤਾ ਮੁਛੀਂ ਚੜੇ ਖਾਨ ਵਡੇ ਬੀੜੇ ਚੁੰਮ ਪਾ ਕੇ ਹਥਯਾਰ ਚਲੇ
ਚੜ੍ਹੇ ਦੇਸ ਦੇ ਵਡੇ ਰਈਸ ਸਾਰੇ ਲੈ ਕੇ ਮਦਤਾਂ ਹੋ ਹੁਸ਼ਯਾਰ ਚਲੇ
ਫੌਜ ਆਪਣੀ ਸੂਬੇ ਨੇ ਨਾਲ ਦਿਤੀ ਹੋ ਕੇ ਜੰਗੀ *ਅਫਸਰ ਖਬਰਦਾਰ ਚਲੇ
ਦਿਤਾ ਗੋਲਾ ਬਾਰੂਦ ਤੇ ਤੋਪਖਾਨਾ ਕਈ ਲਏ ਹਥਯਾਰਾਂ ਦੇ ਭਾਰ ਚਲੇ

---

*ਅਮੀਰ ਅਨਾਇਤੁਲਾ ਖਾਂ ਸੂਬ ਵਲੋਂ ਸਭ ਦਾ ਅਫਸਰ, ਦੇਸੀ ਅਮੀਰ ਮਿਰਜ਼ਾ ਹਾਜੀ ਬੇਗ ਮੁਰਤਜ਼ਾ ਖਾਂ ਮੁਗਲ, ਦੌਲਤ ਖਾਂ ਨਜੀਬਾਬਾਦੀ, ਹੁਸੈਨ ਖਾਂ, ਅਫਗਾਨ ਕਸੂਰੀ ਜ਼ਾਫਰ ਖਾਂ ਸਲੀਮ ਖਾਂ, ਤਕੀ ਬੇਗ, ਸ਼ਮਸਦੀਨ ਜਾਲੰਧਰੀ ਰਈਸ, ਪਹਾੜ ਚੰਦ ਬਨੇਰਾ, ਖਤਰੀ, ਟੋਡਰ ਮਲ ਦੀਵਾਨ ਲਾਹੌਰੀ।

ਹੋਕੇ ਦੇਸ ਕਠਾ ਚੜਿਆ ਖਾਲਸੇ ਤੇ ਮੁਸਲਮਾਨ ਕਢਨ ਦਿਲੋਂ ਖਾਰ ਚਲੇ
ਆਜਾ ਸਖਤ ਭੁਚਾਲ ਡੋ ਧਰਤ ਕੰਬੀ ਬਦਲ ਹੋ ਕਠੇ ਇਕੋ ਵਾਰ ਚਲੇ
ਧੁੰਮਾਂ ਪੈ ਗਈਆਂ ਦੇਸ ਵਿਚ ਸਾਰੇ ਹਿੰਦੂ ਲੋਕ ਘਰ ਬਾਰ ਵਿਸਾਰ ਚਲੇ
ਕਹਿੰਦੇ ਹੁਣ ਏਹਨਾਂ ਸਾਨੂੰ ਛਡਣਾ ਨਹੀਂ ਨਿਕਲ ਦੇਸ ਤੋਂ ਲੈ ਪ੍ਵਾਰ ਚਲੇ
ਚੜ੍ਹ ਪਈ ਲਾਹੌਰ ਤੋਂ ਮੁਸਲਮਾਨੀ ਏਹ ਸਿੰਘ ਲੈ ਕੇ ਝਟ ਸਾਰ ਚਲੇ
ਕਾਹਨੂੰਵਾਨ ਦਾ ਛੰਭ ਜਾ ਮਲਿਓ ਨੇ ਜਿਥੇ ਤੁਰਕ ਦਾ ਕੁਝ ਨ ਵਾਰ ਚਲੇ
ਮੁਸਲਮਾਨ ਭੀ ਸੁਣਕੇ ਖਬਰ ਸਾਰੀ ਓਸੇ ਤਰਫ ਨੂੰ ਕਰ ਮੁਹਾਰ ਚਲੇ
ਆਓ ਮੌਜ ਲਓ ਵੇਖ ਕਰਤਾਰ ਸਿੰਘਾ ਤੁਰਕ ਸਿੰਘਾਂ ਦਾ ਕਰਨ ਸ਼ਿਕਾਰ ਚਲੇ

ਹੈਦਰੀ ਝੰਡੇ ਦਾ ਉਜਾੜ

ਖਿਚ ਜ਼ੁਲਮ ਦੀ ਤੇਗ ਲਈ ਹਥ ਸਭਨਾਂ ਬਾਗ ਜਿਸ ਵੇਲੇ ਸ਼ਾਲਾਮਾਰ ਲੰਘੇ
ਆਯਾ ਪਿੰਡ ਜੇਹੜਾ ਅਗੇ ਹਿੰਦੂਆਂ ਦਾ ਤੁਰਕ ਮਾਰਕੇ ਕਰ ਉਜਾੜ ਲੰਘੇ
ਮਾਝੇ ਦੇਸ ਦੇ ਭਾ ਆ ਬਨੀ ਔਖੀ ਸਾਰੇ ਮੌਤ ਵਿਚੋਂ ਨਰ ਨਾਰ ਲੰਘੇ
ਪਿੰਡ ਸਿੰਘਾਂ ਦੇ ਮਾਰ ਫਨਾਹ ਕੀਤੇ ਬਾਲ ਬਚੇ ਧਰ ਖਿਤੀਆਂ ਸਾੜ ਲੰਘੇ
ਕਤਲ ਆਮ, ਜਿਥੇ ਨਾਮ ਸਿਖ ਦਾ ਹੋਇ ਇਕ ਪਿੰਡ ਨ ਖੈਰ ਗੁਜ਼ਾਰ ਲੰਘੇ
ਕੇਸਾਂ ਵਾਲਿਆਂ ਨੂੰ ਬਣੀ ਆਣ ਔਖੀ ਲੋਕ ਸੈਂਕੜੇ ਹੇਠ ਤਲਵਾਰ ਲੰਘੇ
ਮਾਪੇ ਸਿੰਘਾਂ ਦੇ ਤੇ ਬਚੇ ਬਚੀਆਂ ਜੀ ਕਰ ਔਰਤਾਂ ਤਾਈਂ ਲਾਚਾਰ ਲੰਘੇ
ਢਾਹੇ ਧਰਮਸਾਲਾਂ, ਮੰਦਰ, ਗੁਰਦਵਾਰੇ ਜੇਹੜੇ ਪਾਸੇ ਨੂੰ ਕਰ ਮੁਹਾਰ ਲੰਘੇ
ਮੁਦਾ ਗਲ ਜਿੰਨੀ ਪੁਜੀ ਕੀਤੀਓ ਨੇ ਵਿਚ ਰਾਹਾਂ ਕਰਦੇ ਮਾਰੋ ਮਾਰ ਲੰਘੇ
ਢੁਕੇ ਛੰਭ ਦੇ ਨੇੜੇ ਕਰਤਾਰ ਸਿੰਘਾ ਮਾਰੇ ਡਰ ਦੇ ਵਿਚ ਨਾ ਰਾਤ ਲੰਘੇ

ਪਹਿਲੀ ਰਾਤ ਸਿੰਘਾਂ ਦਾ ਹਲਾ ਹੈਦਰੀ ਝੰਡੇ ਤੇ

ਕੋਹਾਂ ਵਿਚ ਲਾਹੇ ਡੇਰੇ ਛੰਭ ਗਿਰਦੇ ਕਠੇ ਦੇਸ ਦੇ ਜੋ ਮੁਸਲਮਾਨ ਹੋਏ
ਤ੍ਰੂ ਲਾ ਘੇਰਾ ਘਤ ਚਹੁ ਪਾਸੀਂ ਘੇਰ ਸਿੰਘਾਂ ਨੂੰ ਖੁਸ਼ੀ ਮਹਾਨ ਹੋਏ
ਦੇਗਾਂ ਚਾੜ੍ਹੀਆਂ ਦੌਰ ਪਿਆਲਿਆਂ ਦੇ ਸਭੋ ਆਪਨੀ ਥਾਈਂ ਮਸਤਾਨ ਹੋਏ
ਹੋਵੇ ਛੰਭ ਗਿਰਦ ਅਲਾ, ਅਲਾ ਪਿਆ, ਮੁਲਾਂ ਦੇਣ ਬਾਂਗਾਂ ਸ਼ੁਰੂ ਆਨ ਹੋਏ
ਅਧੀ ਰਾਤ ਬੀਤੀ ਵਿਚ ਸ਼ੁਗਲ ਬਾਜ਼ੀ ਸੁਤੇ ਕੁਝ ਨਸ਼ੇ ਗਲਤਾਨ ਹੋਏ

ਓਧਰ ਸਿੰਘਾਂ ਨੂੰ ਭੀ ਵੇਲਾ ਹਥ ਆਯਾ ਸਬ ਖ਼ੂਨ ਨੂੰ ਤਯਾਰ ਜਵਾਨ ਹੋਏ
ਲਗੇ ਔਂਦਿਆਂ ਦੀ ਹਛੀ ਕਰਨ ਖਾਤਰ ਘੋੜੀ ਚੜਕੇ ਸਭ ਰਵਾਨ ਹੋਏ
ਤੜਕੇ ਪਹਿਰ ਦੇ ਪਏ ਇਕ ਪਾਸਿਓਂ ਹੋ ਤੁਰਕ ਪਏ ਸੀਗੇ ਦੁਪਚਾਨ ਹੋਏ
ਧਰ ਵਾਢ ਦਿਤੀ ਸਿੰਘਾਂ ਇਕੋ ਵਾਰੀ ਵਾਢੀ ਕਰਨ ਜਯੋਂ ਸੂਰੂ ਕਿਸਾਨ ਹੋਏ
ਹਲਜੁਲੀ ਪਈ ਵਿਚ ਦਲ ਸਾਰੇ ਰੌਲਾ ਪਾਨ ਨ ਕੁਝ ਸਾਮਾਨ ਹੋਏ
ਸੁਤੇ ਪਏ ਇਕ ਵਾਰ ਬੜਾ ਉਠੇ ਔਹੜੇ ਕੁਝ ਨ ਬੇ ਪਰਾਨ ਹੋਏ
ਇਕ ਦੂਸਰੇ ਤੇ ਐਵੇਂ ਪਏ ਡਿਗਣ ਫਹੋ, ਮਾਓ ਈ ਕਰਨ ਤੇ ਆਨ ਹੋਏ
ਜਿਵੇਂ ਚੋਰ ਤੇ ਕਿਰਾੜਾਂ ਦੇ ਘਰ ਵੜੇ ਪਏ ਕੰਬਦੇ ਬੇ ਤਰਾਨ ਹੋਏ
ਪੈਹਲੀ ਰਾਤ ਹੀ ਵੇਖ ਕਰਤਾਰ ਸਿੰਘਾ ਨਾਈ, ਡੂਮ, ਸਭ ਆਨ ਹੈਰਾਨ ਹੋਏ

ਤਥਾ

ਇਕ ਰਾਤ ਹਨੇਰੀ ਤੇ ਦੂਆ ਜੰਗਲ ਤੀਜੇ ਸਿੰਘ ਪੈ ਵਾਢ ਮਚਾਨ ਲਗੇ
ਨੇਜ਼ੇ ਬਰਛੀ ਤਲਵਾਰ ਦੀ ਮਾਰ ਘਤੀ ਕੜਾ ਕਾੜ ਬੰਦੂਕ ਚਲਾਨ ਲਗੇ
ਇਕ ਪਾਸਿਓਂ ਵਾਂਗ ਹਨੇਰੀ ਪਏ, ਤੁਰਕ ਜ਼ਿਮੀ ਤੇ ਮਾਰ ਵਿਛਾਨ ਲਗੇ
ਢੇਰ ਲਾ ਦਿਤੇ ਮਾਰ ਮੁਰਦਿਆਂ ਦੇ ਲਹੂ ਨਾਲ ਜ਼ਮੀਨ ਨੁਲ੍ਹਾਨ ਲਗੇ
ਸਿੰਘ ਚੜੇ ਘਟਾ, ਮੀਂਹ ਗੋਲੀਆਂ ਦਾ ਬਰਛੀ ਬਿਜਲੀ ਵਾਂਗ ਚਲਾਨ ਲਗੇ
ਬਦਲ ਗਜਦੇ ਲੋਹੇ ਤੇ ਲੋਹਾ ਖੜਕੇ ਚੰਗੇ ਖ਼ੂਨ ਦੇ ਵਹਿਨ ਵਹਾਨ ਲਗੇ
ਮੁਸਲਮਾਨ ਜੋ ਵਿਚ ਦਲੇਰ ਸੀਗੇ ਅਗੋਂ ਉਠ ਓਹ ਹਥ ਵਟਾਨ ਲਗੇ
ਜਿਹਨਾਂ ਅਗੇ ਲੜਾਈਆਂ ਵੇਖੀਆਂ ਸਨ ਓਹ ਖੜੇ ਹੋ ਲੜਨ ਲੜਾਨ ਲਗੇ
ਕਠੇ ਹੋਇ ਜੋ ਸਾਨ ਕਮੀਨ ਕਾਂਦੂ ਮਾਰੇ ਡਰ ਉਹ ਥਰ ਥਰਾਨ ਲਗੇ
ਜਿਸ ਵੇਲੇ ਘਰੋਂ ਉਠ ਤੁਰੇ ਸੀਗੇ ਓਸ ਵੇਲੇ ਤਾਈਂ ਪਛੋਤਾਨ ਲਗੇ
ਏਸ ਵੇਲੇ ਦੀ ਓਹਨਾਂ ਨੂੰ ਖਬਰ ਕੀਹ ਸੀ ਡਾਢੇ ਵੇਖਕੇ ਹਾਲ ਘਬਰਾਨ ਲਗੇ
ਨਿਕਲ ਗਏ ਪਸ਼ਾਬ ਵਿਚ ਸਾਫਿਆਂ ਦੇ ਲੰਮੇ ਪਏ ਹੀ ਪਏ ਬੜਾਨ ਲਗੇ
ਮਾਰੇ ਡਰ ਦੇ ਕਈ ਨਾ ਉਠ ਸਕੇ ਪਏ ਬਿਸਤਰੇ ਜਾਣ ਪਰਾਨ ਲਗੇ
ਭਜ ਜਾਣ ਨੂੰ ਰਾਹ ਨ ਕੋਈ ਲਭੇ ਆਪੋ ਵਿਚ ਹੀ ਟਕਰਾਂ ਖਾਨ ਲਗੇ
ਮੁਲਾਂ, ਕਾਜ਼ੀ, ਮਰਾਸੀ, ਜੁਲਾਹੇ, ਪੇਂਜੇ ਭਜ ਭਜ ਕੇ ਜਾਨ ਛਪਾਨ ਲਗੇ

ਤੰਬ ਚੁਕ ਅੰਨੇਵਾਹ ਉੱਠ ਭਜੇ ਜਿਧਰ ਰਾਹ ਲਭਾ ਓਧਰ ਜਾਨ ਲਗੇ
ਬਖਸ਼ੀਂ ਤੋਬਾ ਏਹ ਸਿੰਘ ਬਲਾ ਰਬਾ ਕੰਬ ਕੰਬ ਕੇ ਜਾਨ ਗਵਾਨ ਲਗੇ
ਜੀਉਂਦੇ ਰਹੇ ਨ ਲਵਾਂਗੇ ਨਾਉਂ ਮੁੜਕੇ ਸਾਰੇ ਹਥ ਕੰਨਾਂ ਉਤੇ ਲਾਨ ਲਗੇ
ਗਾਨੇ ਬੰਨ੍ਹ ਆਏ ਜੇਹੜੇ ਲਾ ਮਹਿੰਦੀ ਵਿਚ ਝਾੜੀਆਂ ਸਿਰ ਲੁਕਾਨ ਲਗੇ
ਘਰੋਂ ਆਏ ਸ਼ਹੀਦੀਆਂ ਲੈਣ ਜੇਹੜੇ ਉਹ ਭਜਦੇ ਪਿਨ ਵਢਾਨ ਲਗੇ
ਏਨੇ ਚਿਰ ਨੂੰ ਲਾਲੀ ਭੀ ਧੂੰਮ ਆਈ ਮੁਸਲਮਾਨ ਫਿਰ ਪੈਰ ਜਮਾਨ ਲਗੇ
ਰਾਤੋ ਰਾਤ ਕੀਤਾ ਸਿੰਘਾਂ ਬਹੁਤ ਹਲਾ ਤੁਰਕ ਦਿਨ ਚੜੇ ਜ਼ੋਰ ਪਾਨ ਲਗੇ
ਸਿੰਘਾਂ ਵੇਖਿਆ ਜਦੋਂ ਨੁਕਸਾਨ ਹੁੰਦਾ ਪਿਛਾਂ ਝਲ ਨੂੰ ਪੈਰ ਖਿਸਕਾਨ ਲਗੇ
ਵਾਂਗ ਚੋਰ ਦੇ ਦਾਓ ਲਾ ਭਜ ਗਏ ਦਿਲੋਂ ਫਤੇ ਪਾ ਫਤੇ ਗਜਾਨ ਲਗੇ
ਮੁਸਲਮਾਨ ਨ ਜਾੜ ਦੇ ਵਿਚ ਵੜਦੇ ਆਖਰ ਪਿਛਾਂ ਨੂੰ ਕਦਮ ਹਟਾਨ ਲਗੇ
ਲੁਟ ਮਾਰ ਉਜਾੜ ਕਰ ਸਿੰਘ ਗਏ ਵੇਖ ਖਾਨ ਅਮੀਰ ਸ਼ਰਮਾਨ ਲਗੇ
ਮੋਇਆਂ ਸਿੰਘਾਂ ਦੇ ਸਿਰ ਲਾਹੌਰ ਭੇਜੇ ਮੁਸਲਮਾਨਾਂ ਤਾਈਂ ਦਫਨਾਨ ਲਗੇ
ਡਰਦੇ ਫੇਰ ਪੁਖਤਾਈਆਂ ਕਰ ਬੈਠੇ ਦੂਰ ਦੂਰ ਪਹਿਰੇ ਬਠਲਾਨ ਲਗੇ
ਘੇਰਾ ਚਾਰ ਚੁਫੇਰਿਓਂ ਘਤਿਓ ਨੇ ਸਾਰੇ ਰਾਸਤੇ ਬੰਦ ਕਰਾਨ ਲਗੇ
ਸਿੰਘ ਵਾਂਗ ਕਿਲੇ ਛੰਭ ਵਿਚ ਬੈਠੇ ਜਿਵੇਂ ਲੰਘਦਾ ਝਟ ਲੰਘਾਨ ਲਗੇ
ਹਰਨ, ਸੂਰ, ਸਹੇ. ਕੂੰਜਾਂ, ਮਘ ਆਦਿਕ ਮਾਰ ਖਾਕੇ ਕਰਨ ਗੁਜ਼ਰਾਨ ਲਗੇ
ਡੇਲੇ, ਸਾਗ ਪਤਰ, ਪੋਂਝੂ, ਬੇਰ ਮਲ੍ਹਿਆਂ, ਏਹਨਾਂ ਚੀਜ਼ਾਂ ਤੇ ਝਟ ਟਪਾਨ ਲਗੇ
ਪਈਆਂ ਸਿਰ ਮੁਸੀਬਤਾਂ ਝਲ ਰਹੇ ਬੈਠ ਰਬ ਦਾ ਸ਼ੁਕਰ ਮਨਾਨ ਲਗੇ
ਬਾਹਿਰ ਉਤਰੇ ਤੁਰਕ ਕਰਤਾਰ ਸਿੰਘਾ ਕਰਨ ਤਲਕਾ ਓਹ ਵੈਰਾਨ ਲਗੇ

ਵਾਕ ਕਵੀ

ਹਥ ਸਿੰਘਾਂ ਦੇ ਵੇਖਕੇ ਰਾਤ ਪਹਿਲੀ ਲੋਕ ਪਿਛਾ ਨੂੰ ਪੈਰ ਖਿਸਕਾ ਗਏ
ਕੇਹੜਾ ਜਾਣਕੇ ਬਾਂਹ ਮੂੰਹ ਦੇ ਸ਼ੇਰ ਦੇ, ਏਹ ਸੋਚਕੇ ਜਿੰਦ ਬਚਾ ਗਏ
ਸਟਾ ਖਾ ਕੇ ਸੈਂਕੜੇ ਪਏ ਸੋਚੀਂ ਅਸੀਂ ਕਾਸ ਨੂੰ ਘਰਾਂ ਤੋਂ ਆ ਗਏ
ਜਹਨਾਂ ਨਹੀਂ ਸੀ ਕਦੇ ਲੜਾਈ ਵੇਖੀ ਪੈਹਲੇ ਹਥ ਹੀ ਓਹ ਘਬਰਾ ਗਏ
ਚੋਰੀ ਨਿਕਲ ਭਜੇ ਵਾਂਗ ਗਿਦੜਾਂ ਦੇ ਇਕ ਦੂਸਰੇ ਦੇ ਪਿਛੇ ਧਾ ਗਏ

ਕਹਿੰਦੇ ਐਤਕੀਂ ਤਾਂ ਅਸੀਂ ਭੁਲ ਗਏ ਕੰਨੀਂ ਹਥ ਅਗੋਂ ਲਈ ਲਾ ਗਏ
ਵੇਖੋ ਵੇਖੀ ਓਥੇ ਬਹੁਤੇ ਰਹੇ ਬੈਠੇ ਚੌਥਾ ਹਿਸਾ ਕੁ ਪਲਾ ਛੁਡਾ ਗਏ
ਪਿਛੇ ਹਟਣਾ ਉਹਨਾਂ ਨੂੰ ਸ਼ਰਮ ਹੈ ਸੀ ਜੇਹੜੇ ਬੀੜੇ ਲਾਹੌਰ ਥੀਂ ਚਾ ਗਏ
ਓਹ ਦੇਣ ਦਲੇਰੀਆਂ ਸਾਰਿਆਂ ਨੂੰ ਤੁਸੀਂ ਕਾਸ ਨੂੰ ਦਿਲ ਡੁਲਾ ਗਏ
ਕੀਹ ਹੋਯਾ ਜੇ ਅਜ ਨੁਕਸਾਨ ਹੋਯਾ ਦਾਉ ਵਿਚ ਬੇਖਬਰੀ ਲਾ ਗਏ
ਦਸੋ ਸਿੰਘ ਸਾਡੇ ਅਗੇ ਚੀਜ਼ ਕੀਹ ਨੇ ਜੇਹੜੇ ਤੁਸਾਂ ਦੇ ਦਿਲਾਂ ਨੂੰ ਢਾਹ ਗਏ
ਓਸੇ ਦਿਨ ਫਨਾਹ ਕਰ ਸੁਟਣੇ ਨੇ ਜਿਸ ਦਿਨ ਅਸੀਂ ਗੁਸਾ ਖਾ ਗਏ
ਕੰਮ ਕਰ ਪਕੇ ਘੇਰਾ ਪਾ ਬੈਠੇ ਦਿਨ ਕੁਝ ਕੁ ਐਵੇਂ ਵਿਹਾ ਗਏ
ਸੁਣੋਂ ਸਿੰਘਾਂ ਦਾ ਹਾਲ ਕਰਤਾਰ ਸਿੰਘਾ ਛੰਭ ਵਿਚ ਘੇਰੇ ਜੇਹੜੇ ਆ ਗਏ

### ਸਿੰਘਾਂ ਦੀ ਰੋਜ਼ ਦੀ ਚਾਲ

ਸਿੰਘ ਝਲ ਦੇ ਵਿਚ ਨਚਿੰਤ ਬੈਠੇ ਪੜ੍ਹਨ ਬਾਣੀਆਂ ਤੇ ਸ਼ਬਦ ਗਾਂਵਦੇ ਜੀ
ਝਲੀ ਜਾਣ ਮੁਸੀਬਤਾਂ ਸਿਰ ਪਈਆਂ ਵਿਚ ਦੁਖ ਦੇ ਸੁਖ ਮਨਾਂਵਦੇ ਜੀ
ਥਾਂ ਸੌਣ ਨੂੰ ਨ ਪਲੇ ਖਾਣ ਨੂੰ ਨ ਸਾਗ ਪਤ ਤੇ ਝਟ ਲੰਘਾਂਵਦੇ ਜੀ
ਸਾਰੇ ਜੰਗਲੀ ਚੁਣ ਜਨੌਰ ਖਾਧੇ ਰੋਜ਼ ਮਾਰੀ ਦੇ ਉਹ ਮੁਕ ਜਾਂਵਦੇ ਜੀ
ਕਦੇ ਕਦੇ ਬੰਨੇ ਨਿਕਲ ਝਲ ਵਿਚੋਂ ਰਸਦਾਂ ਵੈਰੀਆਂ ਦੀਆਂ ਉਠਾਂਵਦੇ ਜੀ
ਵਿਚ ਵਾਰ ਦਿਨ ਦੀਵੀਂ ਹੀ ਮਾਰ ਡਾਕੇ ਲੁਟ ਪੁਟ ਅਸਬਾਬ ਲੈ ਆਂਵਦੇ ਜੀ
ਦਾਰੂ ਸਿਕਾ ਦਾਣਾ ਖਾਣਾ ਲੁਟ ਖੜਦੇ ਤੁਰਕ ਰਹਿ ਜਾਂਦੇ ਕੁਰਲਾਂਵਦੇ ਜੀ
ਜਦੋਂ ਦਾਉ ਲਗੇ ਤਦੋਂ ਆ ਪੈਂਦੇ ਦਿਨੋਂ ਦਿਨ ਨੁਕਸਾਨ ਪੁਚਾਂਵਦੇ ਜੀ
ਸ਼ੇਰਾਂ ਵਾਂਗ ਝਾੜਾਂ ਵਿਚੋਂ ਨਿਕਲ ਔਂਦੇ ਆਣ ਬੈਠਿਆਂ ਤਾਈਂ ਦਬਾਂਵਦੇ ਜੀ
ਜਦੋਂ ਤੁਰਕ ਪੈਂਦੇ ਮਗਰ ਜ਼ੋਰ ਦੇਕੇ ਝਟ ਝਾੜ ਵੰਨੇ ਉਠ ਧਾਂਵਦੇ ਜੀ
ਝਾੜ ਝਾੜੀ ਦੇ ਜਾਣੂ ਹੋ ਸਿੰਘ ਗਏ ਖੌਫ ਕਲੇ ਦੁਕਲੇ ਨ ਖਾਂਵਦੇ ਜੀ
ਮਤਾਂ ਵਿਚ ਝਾੜਾਂ ਅਸੀਂ ਭੁਲ ਜਾਈਏ ਪੈਰ ਤੁਰਕ ਅਗ੍ਹਾਂ ਨ ਪਾਂਵਦੇ ਜੀ
ਸਿੰਘ ਹੋਏ ਭੋਮੀ ਸਾਰੇ ਛੰਭ ਦੇ ਜੀ ਨਾਲੇ ਵਖਤ ਸਿਰ ਪਿਆ ਨਿਭਾਂਵਦੇ ਜੀ
ਦੁਖ ਨਿਤ ਪੈਂਦੇ, ਗਏ ਹੋ ਸਹਿੰਦੜ ਭੁਖ ਤਰੇਹ ਤੋਂ ਨ ਘਬਰਾਂਵਦੇ ਜੀ
ਭੁੰਝੇ ਸੌਂਦਿਆਂ ਦੇ ਪਿੰਡੇ ਸਖਤ ਹੋ ਗਏ ਝਾੜੀ ਕੰਡੇ ਨ ਮੂਲ ਸਤਾਂਵਦੇ ਜੀ

ਤੁਰਕ ਸੁਖਿਆਰੇ ਉਠ ਆਏ ਸਾਰੇ ਵਿਚ ਘਰਾਂ ਜੋ ਮੌਜਾਂ ਉਡਾਂਵਦੇ ਜੀ
ਥੋੜ੍ਹਾ ਦੁਖ ਪਿਆ ਝਟ ਜਾਨ ਘਾਬਰ ਗਲ ਪਿਆ ਓਹ ਢੋਲ ਵਜਾਂਵਦੇ ਜੀ
ਕੰਡੇ ਝਾੜੀਆਂ ਵੇਖ ਕੇ ਡਰ ਆਵੇ ਅਗ੍ਹਾਂ ਇਕ ਨ ਪੈਰ ਵਧਾਂਵਦੇ ਜੀ
ਕਦੇ ੨ ਜੇ ਦਿਲ ਭੀ ਕਢ ਬਹਿੰਦੇ ਤੰਬੇ ਅੜ ਝਾੜੀਂ ਅਟਕਾਂਵਦੇ ਜੀ
ਜਾਵੇ ਤੁਰਕਾਂ ਦੀ ਪੇਸ਼ ਨ ਖਾਲਸੇ ਤੇ ਸਿੰਘ ਰੋਜ਼ ਦੇ ਰੋਜ਼ ਸਤਾਂਵਦੇ ਜੀ
ਨਿਤ ਪਾਣ ਘਾਟਾ ਘਰ ਦੁਸ਼ਮਣਾਂ ਦੇ ਘਰ ਆਪਣਾ ਆਪ ਬਚਾਂਵਦੇ ਜੀ
ਹੋਰ ਗਈ ਨਾ ਪੇਸ਼ ਕਰਤਾਰ ਸਿੰਘਾ ਵੈਰੀ ਝਲ ਤਾਈਂ ਅਗ ਲਾਂਵਦੇ ਜੀ

### ਤੁਰਕਾਂ ਝਲ ਨੂੰ ਅਗ ਲਾ ਦੇਣੀ ਤੇ ਸਿੰਘਾਂ ਨੇ ਬਹੁਤੇ ਜਥੇ ਹੋਕੇ ਨਿਕਲ ਜਾਣਾ

ਮੁਸਲਮਾਨਾਂ ਦੀ ਗਈ ਨ ਪੇਸ਼ ਕੋਈ ਦਿਤੀ ਝਲ ਤਾਈਂ ਅਗ ਲਾ ਬੇਲੀ
ਮਚੀ ਚਾਰ ਚੁਫੇਰਿਓਂ ਆਣ ਜਵਾਲਾ ਔਖੀ ਬਣੀ ਆ ਸਿੰਘਾ ਦੇ ਭਾ ਬੇਲੀ
ਸਿੰਘਾਂ ਵੇਖਿਆ ਹੁਣ ਨਹੀਂ ਪੇਸ਼ ਜਾਂਦੀ ਨਿਕਲ ਜਾਣ ਦੀ ਕੀਤੀ ਸਲਾਹ ਬੇਲੀ
ਇਕ ਰਾਤ ਬਣਾ ਕੇ ਜਥੇ ਬਹੁਤੇ ਨਿਕਲ ਟੁਰੇ ਸਭੇ ਇਕ ਦਾ ਬੇਲੀ
ਖਿੰਡ ਗਏ ਝਲੋਂ ਬਾਹਰ ਨਿਕਲਦੇ ਹੀ ਤੇਗਾਂ ਹਥੀਂ ਲਈਆਂ ਚਮਕਾ ਬੇਲੀ
ਦੂਰ ਨਿਕਲ ਗਏ ਸਭ ਖੂਨ ਕਰਦੇ ਸਭੇ ਤੁਰਕ ਪਿਛੇ ਪਏ ਧਾ ਬੇਲੀ
ਮੁਸਲਮਾਨਾਂ ਤੋਂ ਕੁਝ ਨ ਪੁਜ ਆਈ ਸਿੰਘ ਨਿਕਲ ਗਏ ਠੁਠ ਚੁਮਾ ਬੇਲੀ
ਜਾਂਦੀ ਵਾਰ ਕਰ ਸੈਂਕੜੇ ਖੂਨ ਗਏ, ਗਏ ਬੜਾ ਨੁਕਸਾਨ ਪੁਚਾ ਬੇਲੀ
ਵਿਚ ਦੇਸ ਸਾਰੇ ਸਿੰਘ ਖਿੰਡ ਗਏ ਦੇਣ ਹੋਲੀਆਂ ਫੇਰ ਮਚਾ ਬੇਲੀ
ਮੁਸਲਮਾਨਾਂ ਬਿਨਾਂ ਪਿੰਡ ਸਨ ਖਾਲੀ ਲਭਾ ਖਾਲਸੇ ਨੂੰ ਚੰਗਾ ਦਾ ਬੇਲੀ
ਅੰਨ੍ਹੀ ਮਚੀ ਪੰਜਾਬ ਦੇ ਵਿਚ ਆ ਕੇ ਲੋਕ ਲੁਟੀ ਦੇ ਹੋਏ ਸਫਾ ਬੇਲੀ
ਪੇਸ਼ ਹੈਦਰੀ ਝੰਡੇ ਦੀ ਜਾਏ ਨਾਹੀਂ ਖਿੰਡੇ ਕਾਫਲੇ ਸਿੰਘ ਬਨਾ ਬੇਲੀ
ਜਥੇ ਇਕ ਦਾ ਵੈਰੀ ਜੇ ਕਰਨ ਪਿਛਾ ਦੂਜਾ ਆਨ ਪਿਛੋਂ ਪਵੇ ਧਾ ਬੇਲੀ
ਲੁਟ ਪੁਟ ਡੇਰਾ ਕਰ ਸਾਫ ਜਾਂਦੇ ਰਸਦ ਬਸਦ ਲੈ ਜਾਣ ਉਠਾ ਬੇਲੀ
ਕਦੇ ਸਿੰਘ ਅਗੇ ਮੁਸਲਮਾਨ ਪਿਛੇ ਲੈ ਜਾਂਵਦੇ ਦੂਰ ਦਬਾ ਬੇਲੀ
ਮੁਸਲਮਾਨ ਅਗੇ ਕਦੇ ਸਿੰਘ ਪਿਛੇ ਛਡੀ ਖਾਲਸੇ ਨੇ ਖਡ ਪਾ ਬੇਲੀ
ਝੰਡੇ ਹੈਦਰੀ ਦੇ ਭਾ ਬਣੀ ਔਖੀ ਸਿੰਘ ਟਕਰੇ ਹੋ ਬਲਾ ਬੇਲੀ

ਹੋ ਲਖਾਂ ਰੁਪਯਾਂ ਦੇ ਖਰਚ ਗਏ ਕੰਮ ਸੌਰਿਆ ਮੂਲ ਨਾ ਕਾ ਬੇਲੀ
ਮੁਕਾ ਖਰਚ ਤੇ ਰਸਦ ਨਿਖੁਟ ਗਈ ਲੋਕ ਖਾਣ ਵਾਲੇ ਬੇ ਬਹਾ ਬੇਲੀ
ਸਿੰਘ ਕਈ ਵੇਰੀ ਡਾਕੇ ਮਾਰ ਲੈ ਗਏ ਰਹਿੰਦੀ ਨਿਤ ਹੀ ਲੁਟ ਲੁਟਾ ਬੇਲੀ
ਖਰਚੋਂ ਤੰਗ ਅਮੀਰ ਹੋ ਗਏ ਸਾਰੇ ਪਲੇ ਝਾੜ ਕੇ ਦੇਣ ਦਿਖਾ ਬੇਲੀ
ਬਣੀ ਆਣ ਰਿਆਯਾ ਦੇ ਭਾ ਔਖੀ ਦਿਤਾ ਖਰਚ ਪਿੰਡਾਂ ਸਿਰਲਾ ਬੇਲੀ
ਦੁਧ, ਘਿਓ, ਦਾਣਾ, ਆਟਾ, ਘਾ, ਪਠਾ ਲੈਣ ਲੋਕਾਂ ਤੋਂ ਜ਼ੋਰ ਦਿਖਾ ਬੇਲੀ
ਦੁੰਬਾ, ਬਕਰਾ, ਛਤਰਾ, ਛਡਦੇ ਨਾਹਿ ਰਹੇ ਲੋਕ ਸਾਰੇ ਕੁਰਲਾ ਬੇਲੀ
ਅਗੇ ਸਿੰਘਾਂ ਸੀ ਲੁਟ ਮਚਾ ਰਖੀ ਦੂਜੀ ਹਾਕਮਾਂ ਦੀ ਪਈ ਆ ਬੇਲੀ
ਜਾਨ ਤੰਗ ਪਈ ਲੋਕਾਂ ਸਾਰਿਆਂ ਦੀ ਕਿਨੂੰ ਕਹਿਣ ਫਰਯਾਦ ਸੁਨਾ ਬੇਲੀ
ਏਸੇ ਤਰ੍ਹਾਂ ਮਹੀਨਾ ਕੁ ਗੁਜ਼ਰ ਗਿਆ ਰਹੇ ਤੁਰਕ ਸਾਰੇ ਲਾ ਵਾਹ ਬੇਲੀ
ਸਿੰਘ ਦਾਅ ਹੇਠਾਂ ਸਾਡੇ ਆਂਵਦੇ ਨਹੀਂ ਲੜਨ ਆਪਣਾ ਆਪ ਬਚਾ ਬੇਲੀ
ਝੰਡੇ ਹੈਦਰੀ ਦੇ ਲੋਕ ਤੰਗ ਪਏ ਚਲੇ ਘਰਾਂ ਨੂੰ ਪੈਰ ਖਿਸਕਾ ਬੇਲੀ
ਦੁਖ ਸਫਰ ਦਾ ਤੇ ਮਾਰ ਭੁਖ ਦੀ ਭੀ ਰਾਤ ਦਿਨ ਦਾ ਹੋਰ ਸਤਾ ਬੇਲੀ
ਮੂੰਹ ਸੁਕ ਗਏ ਪਿੰਡੇ ਹੋਏ ਕਾਲੇ ਲਥ ਗਏ ਸਾਰੇ ਦਿਲੋਂ ਚਾ ਬੇਲੀ
ਉੱਡ ਗਏ ਉਹ ਸ਼ੌਕ ਸ਼ਹੀਦੀਆਂ ਦੇ ਦਿਤੀ ਸਿੰਘਾਂ ਨੇ ਹੋਸ਼ ਭੁਲਾ ਬੇਲੀ
ਦਿਨੋਂ ਦਿਨ ਘਟਨ ਆਣ ਤੁਰਕ ਲਗੇ ਠੰਡੇ ਹੋ ਗਏ ਲਥੇ ਤਾ ਬੇਲੀ
ਪਿਛੇ ਅਧੇ ਕੂ ਝੰਡੇ ਦੇ ਨਾਲ ਰਹਿ ਗਏ ਭਜ ਘਰੀਂ ਬੈਠੇ ਕੁਝ ਜਾ ਬੇਲੀ
ਕੁਝ ਸਿੰਘਾਂ ਨੇ ਵਿਚ ਮੈਦਾਨ ਮਾਰੇ ਚੰਗਾ ਜੰਗ ਦਾ ਮਜ਼ਾ ਚਖਾ ਬੇਲੀ
ਏਸੇ ਤਰ੍ਹਾਂ ਗਏ ਨਸ ਭਜ ਬਹੁਤੇ ਜਿੰਦ ਆਪਣੀ ਤਾਈਂ ਛੁਡਾ ਬੇਲੀ
ਪਿਛਾਂ ਹਟਣਾ ਉਹਨਾਂ ਮੁਹਾਲ ਹੋਯਾ ਜੇਹੜੇ ਚੜ੍ਹੇ ਸਨ ਢੋਲ ਵਜਾ ਬੇਲੀ
ਕੇਹੜਾ ਨਕ ਲੈ ਪਿੰਡ ਦੇ ਵਿਚ ਜਾਵਨ ਅਸੀਂ ਆਏ ਹਾਂ ਸਿੰਘ ਮੁਕਾ ਬੇਲੀ
ਮਾਰੇ ਸ਼ਰਮ ਦੇ ਓਹ ਪਿਛਾ ਜਾਣ ਨਠੀ ਖੋਜ ਸਿੰਘਾਂ ਦੇ ਤਾਈਂ ਦਬਾ ਬੇਲੀ
ਕਿਤੇ ਕਿਤੇ ਆ ਟਾਕਰਾ ਹੋ ਪੈਂਦਾ ਸਿੰਘ ਰਖਦੇ ਪੈਰ ਹਟਾ ਬੇਲੀ
ਮੂਲ ਖਾਲਸਾ ਫਸਕੇ ਲੜੇ ਨਾਹੀਂ ਦੂਰ ਦੂਰ ਰਹੇ ਫਾਸਲਾ ਪਾ ਬੇਲੀ
ਵਿਚ ਮੁਸਲਮਾਨਾਂ ਏਹ ਹੌਂਸਲਾ ਨਾ ਜੰਗ ਕਰੀਏ ਪੈਰ ਵਧਾ ਬੇਲੀ

ਅਗੇ ਪਿਛੇ ਲਗੇ ਦੇਸ ਵਿਚ ਫਿਰਦੇ ਕੀਤਾ ਦੇਸ ਉਜਾੜ ਸਫਾ ਬੇਲੀ
ਮਾਝਾ ਹੋਯਾ ਬਰਬਾਦ ਕਰਤਾਰ ਸਿੰਘਾ ਢਾਡਾ ਵਰਤਿਆ ਕਹਿਰ ਖੁਦਾ ਬੇਲੀ

ਸਿੰਘਾਂ ਨੂੰ ਦੁਖ

ਮਗਰ ਖਾਲਸੇ ਪੈ ਗਈ ਬਾਦਸ਼ਾਹੀ ਫਿਰਨ ਤੁਰਨ ਨਸ਼ਾਨ ਮਿਟਾਰਨੇ ਨੂੰ
ਡਾਢੀ ਸਿੰਘਾਂ ਦੇ ਭਾ ਆ ਬਣੀ ਔਖੀ ਥਾਂ ਮਿਲੇ ਨ ਪੈਰ ਟਿਕਾਵਨੇ ਨੂੰ
ਵਿਚ ਹਥਾਂ ਦੇ ਕਿਲ੍ਹਾ ਨ ਰਿਹਾ ਕੋਈ ਘੜੀ ਬੈਠਕੇ ਜੰਗ ਮਚਾਵਨੇ ਨੂੰ
ਵਿਚ ਝਲਾਂ ਦੇ ਮਾਰੀ ਦੇ ਫਿਰਨ ਭੌਂਦੇ ਸਿਰ ਝਲਦੇ ਰਬ ਦੇ ਭਾਵਨੇ ਨੂੰ
ਰੋਟੀ ਖਾਧਿਆਂ ਮੁਦਤਾਂ ਗੁਜ਼ਰ ਗਈਆਂ ਮਿਲੇ ਸਾਗ ਪਤ੍ਰ ਨਿਤ ਖਾਵਨੇ ਨੂੰ
ਬਿਨਾਂ ਸੁਤਿਆਂ ਗੁਜ਼ਰ ਗਏ ਕਈ ਸਾਤੇ ਵੇਲਾ ਮਿਲੇ ਨ ਅਖ ਦੇ ਲਾਵਨੇ ਨੂੰ
ਪੇਂਝੂ, ਸੰਗਰੀ, ਬੇਰ ਖਾ ਗੁਜ਼ਰ ਕਰਦੇ ਰਹੇ ਕਪੜੇ ਨ ਅੰਗ ਪਾਵਨੇ ਨੂੰ
ਕਈ ਦਿਨ ਬੀਤਨ ਕਚੇ ਦਾਨਿਆਂ ਤੇ ਓਹ ਭੀ ਸਦਾ ਨ ਮਿਲਣ ਚਬਾਵਨੇ ਨੂੰ
ਜੋ ਲਭਦਾ ਖਾਂਵਦੇ ਸ਼ੁਕਰ ਕਰਕੇ ਏਸ ਕੁਖ ਦਾ ਦੁਖ ਮਿਟਾਵਨੇ ਨੂੰ
ਰਾਤ ਦਿਨੇ ਰਹਿੰਦੇ ਕੀਤੇ ਕਮਰ ਕਸੇ ਥਾਂ ਕੋਈ ਨਾ ਸਿਰ ਲੁਕਾਵਨੇ ਨੂੰ
ਵਿਚ ਜੰਗਲਾਂ ਦੇ ਭੌਂਦੇ ਜਾਂਗਲੀ ਹੋਏ ਦਿਲ ਤਰਸਦੇ ਪਿੰਡਾਂ ਵਿਚ ਆਵਨੇ ਨੂੰ
ਹੋਈਆਂ ਮੁਦਤਾਂ ਵਿਛੜੇ ਟਬਰਾਂ ਤੋਂ ਜੀ ਭੜਕਦੇ ਖਬਰਾਂ ਪਾਵਨੇ ਨੂੰ
ਜੀਉਂਦੇ ਮੋਯਾਂ ਦੀ ਸਾਰ ਨ ਕਿਸੇ ਤਾਈਂ ਅਖਾਂ ਤਰਸਦੀਆਂ ਘਰੀਂ ਜਾਵਨੇ ਨੂੰ
ਬਣੀ ਅਤ ਔਖੀ ਉੱਪਰ ਖਾਲਸੇ ਦੇ ਦਿਲ ਕਰੇ ਨ ਗਲ ਜਤਾਵਨੇ ਨੂੰ
ਅਖਾਂ ਵਿਚ ਫਿਰਦਾ ਪਿਆ ਹਾਲ ਸਾਰਾ ਅਕਲ ਚਾਹੁੰਦੀ ਨਹੀਂ ਲਖਾਵਨੇ ਨੂੰ
ਵੇਲਾ ਯਾਦ ਕਰ ਕਾਲਜਾ ਭਰ ਔਂਦਾ ਹਿੰਮਤ ਰਹੇ ਨ ਕਲਮ ਚਲਾਵਨੇ ਨੂੰ
ਏਸੇ ਵਾਸਤੇ ਨਹੀਂ ਵਧਾ ਕਰਦਾ ਐਵੇਂ ਸਿੰਘਾਂ ਦਾ ਦਿਲ ਦੁਖਾਵਨੇ ਨੂੰ
ਭਲਾ ਪੜ੍ਹ ਕਿਹਨੂੰ ਆਵੇ ਜੋਸ਼ ਨਾਹੀਂ ਏਸੇ ਲਈ ਨ ਚਾਹਾਂ ਸੁਨਾਵਨੇ ਨੂੰ
ਪਰ ਇਕ ਏਥੇ ਗਲ ਲਿਖਾਂ ਜ਼ਾਹਰੀ ਅਦਲ ਮੁਨਸਫਾਂ ਪਾਸੋਂ ਕਰਾਵਨੇ ਨੂੰ
ਹੈ ਸ਼ਾਬਾਸ਼ ਓਸ ਵੇਲੇ ਦੇ ਹਾਕਮਾਂ ਤੇ ਬਧਾ ਲਕ ਜਿਹਨਾਂ ਜ਼ੁਲਮ ਚਾਵਨੇ ਨੂੰ
ਛਡੀ ਕਸਰ ਨ ਲਗਦਿਆਂ ਵਾਹ ਬਾਕੀ ਏਥੋਂ ਹਿੰਦ ਦਾ ਨਾਮ ਉਠਾਵਨੇ ਨੂੰ
ਸਿੰਘਾਂ ਨਾਲ ਭੀ ਫਰਕ ਨ ਰਖਯੋ ਨੇ ਥਕੇ ਜ਼ੋਰ ਲਾ ਖਾਕ ਮਿਲਾਵਨੇ ਨੂੰ

ਆਫਰੀਨ ਓਸ ਵੇਲੇ ਦੇ ਖਾਲਸੇ ਤੇ ਧਰਮ ਸਮਝਆ ਸਿਦਕ ਨਭਾਵਨੇ ਨੂੰ
ਮੁਸਲਮਾਨਾਂ ਦੀ ਸਿਰ ਝਲ ਸਟਾਂ ਰਹੇ ਹੁਸ਼ਯਾਰ ਹੋ ਵਕਤ ਲੰਘਾਵਨੇ ਨੂੰ
ਏਹਨਾਂ ਦੁਖਾਂ ਦੇ ਵਿਚ ਭੀ ਨਹੀਂ ਡੋਲੇ ਸ਼ੇਰ ਬਣੇ ਰਹੇ ਦੁਸ਼ਮਣਾਂ ਘਾਵਨੇ ਨੂੰ
ਗਏ ਸਵਰਗ ਸਧਾਰ ਕਰਤਾਰ ਸਿੰਘਾ ਜਸ ਛਡ ਗਏ ਲੋਕਾਂ ਦੇ ਗਾਵਨੇ ਨੂੰ

ਅਜ ਕਲ ਦਿਆਂ ਸਿੰਘਾਂ ਦੇ ਸਿਦਕ

ਸਿਖ ਸਿਦਕੀ ਪਿਛਲੇ ਜਿਨ੍ਹਾਂ ਜੰਮੇ ਹੈ ਸ਼ਾਬਾਸ਼ ਉਨ੍ਹਾਂ ਦੀਆਂ ਮਾਈਆਂ ਤੇ
ਦੁਖਾਂ ਵਿਚ ਭੀ ਸਿਖੀ ਨਬਾਹੁੰਦੇ ਜੀ ਰਾਜ਼ੀ ਰਹਿੰਦੇ ਸਨ ਰਬ ਰਜ਼ਾਈਆਂ ਤੇ
ਧੰਨ ਧੰਨਜਤਾ ਉਨ੍ਹਾਂ ਦੇ ਨਾਮ ਨੂੰ ਹੈ ਲਾਹਨਤ ਸਾਡੀਆਂ ਇਨ੍ਹਾਂ ਕਮਾਈਆਂ ਤੇ
ਚੰਗੇ ਖਾਂਵਦੇ ਚੰਗੇ ਹੰਡਾਂਵਦੇ ਹਾਂ ਨਿਤ ਲੇਟਦੇ ਲੇਫ ਤੁਲਾਈਆਂ ਤੇ
ਵਿਚ ਘਰਾਂ ਦੇ ਵਸਦੇ ਨਾਲ ਖੁਸ਼ੀਆਂ ਗਫੇ ਉਡਦੇ ਦੁਧ ਮਲਾਈਆਂ ਤੇ
ਕਿਸੇ ਗਲ ਦਾ ਦੁਖ ਨ ਫਿਕਰ ਕੋਈ ਲਗੇ ਰਹਿੰਦੇ ਹਾਂ ਨਿਤ ਸਫਾਈਆਂ ਤੇ
ਬਾਦਸ਼ਾਹ ਦਾ ਜ਼ੁਲਮ ਨ ਡੰਨ ਕੋਈ ਦੁਖ ਪਹੁੰਚਦਾ ਨਹੀਂ ਸਿਪਾਹੀਆਂ ਤੇ
ਆਪੋ ਆਪਨੀ ਘਰੀਂ ਸਰਦਾਰ ਬੈਠੇ ਬੱਚੇ ਭਾਜੜਾਂ ਅਤੇ ਜੁਦਾਈਆਂ ਤੇ
ਇਨ੍ਹਾਂ ਸੁਖਾਂ ਦੇ ਵਿਚ ਸਿਖੀ ਤਾਈਂ ਲਕ ਬੰਨ੍ਹੇ ਤੇ ਦੇਨ ਜੁਦਾਈਆਂ ਤੇ
ਕਦੂ ਵਾਂਗ ਚਾ ਮੂੰਹ ਛਿਲਾ ਬਹਿੰਦੇ ਕੇਸ ਚਾ ਕਟਾਂਵਦੇ ਨਾਈਆਂ ਤੇ
*ਪੀਣ ਚੁਰਟ ਜਾਂ ਹੋਟਲੀ ਖਾਣ ਖਾਣੇ ਮਾਸ ਖਾਂਵਦੇ ਲੈ ਕਸਾਈਆਂ ਤੇ
ਵੇਖੋ ਪਿਓ ਦਾਦਾ ਸਿਖ ਜਿਨ੍ਹਾਂ ਦਾ ਸੀ ਲਗੇ ਰਹਿਣ ਓਹ ਕੇਸ ਕਟਾਈਆਂ ਤੇ
ਨਾਲ ਰਬ ਦੇ ਪਾਂਵਦੇ ਵੈਰ ਪਕਾ ਨੁਕਸ ਰਖਦੇ ਬਣਤ ਬਣਾਈਆਂ ਤੇ
ਓਹਦੀ ਸ਼ਕਲ ਬਣਾਈ ਨੂੰ ਢਾਹ ਦੇਂਦੇ ਨਹੀਂ ਡਰਦੇ ਕਹਿਰ ਖੁਦਾਈਆਂ ਤੇ
ਓਹਦੀ ਕੀਤੀ ਨੂੰ ਰਦਨਾ ਅੰਦ ਵਡਾ ਭੁੰਞੇ ਡਿਗਣਾ ਚੜ੍ਹ ਉਚਾਈਆਂ ਤੇ
ਸੂਰਤ ਸਾਬਤ ਹੀ ਰਖਣੀ ਚਾਹੀਦੀ ਏ ਲੌ ਪੁਛ ਪੁਛਾ ਗਵਾਹੀਆਂ ਤੇ
ਰਦ ਰੱਬ ਦੀ ਆਪਣੀ ਜਾਇਜ਼ ਕਰਨੀ ਵਡਾ ਹੈ ਅਫਸੋਸ ਚੁਤਰਾਈਆਂ ਤੇ
ਸੁਣੋ ਖਾਲਸਾ ਜੀ ਹਾਂ ਮੈਂ ਅਰਜ ਕਰਦਾ ਗੁਸਾ ਕਰਯੋ ਨ ਗਲਾਂ ਸੁਨਾਈਆਂ ਤੇ

*ਏਹ ਸਾਰੇ ਹਾਲ ਉਹਨਾਂ ਸਿੰਘਾਂ ਦੀਆਂ ਅਲਾਦਾਂ ਦੇ ਹਨ ਜਿਨ੍ਹਾਂ ਆਪਣੀਆਂ ਅੰਲਾਦਾਂ ਨੂੰ ਧਾਰਮਕ ਵਿਦਯਾ ਨਹੀਂ ਦਿਤੀ ਤੇ ਆਰੀਆਂ, ਏਸਾਈਆਂ ਦੇ ਸਕੂਲਾ ਵਿਚ ਪੜ੍ਹਾਏ ਹਨ ਆਪਣੇ ਖਾਲਸਾ ਸਕੂਲ ਹੋਣ ਤਾਂ ਫੇਰ ਇਹ ਗਲਾਂ ਸਾਨੂੰ ਲਿਖਣੀਆਂ ਹੀ ਨ ਪੈਣ ।

ਹਾਂ ਮੈਂ ਆਪ ਕੀ ਕਿਸੇ ਨੂੰ ਕੈਹਣ ਜੋਗਾ ਲਗਾ ਰਹਿੰਦਾ ਹਾਂ ਨਿਤ ਬੁਰਯਾਈਆਂ ਤੇ
ਸਚ ਆਖਣੋਂ ਰੁਕਦੀ ਜੀਭ ਨਾਹੀਂ ਹੈ ਅਫਸੋਸ ਮੇਰਾ ਓਹਨਾਂ ਭਾਈਆਂ ਤੇ
ਕੇਸਾਂ ਦਾੜ੍ਹੀਆਂ ਦੇ ਜੇਹੜੇ ਹੈਣ ਵੈਰੀ ਲਗੇ ਰਹਿਣ ਏਹਨਾਂ ਕਾਰਵਾਈਆਂ ਤੇ
ਵੇਖੋ ਰਾਜ ਅੰਗਰੇਜ਼ ਦਾ ਅਦਲ ਭਰਿਆ ਨਹੀਂ ਕੋਈ ਭੀ ਜ਼ੋਰ ਜਤਾਈਆਂ ਤੇ
ਨਹੀਂ ਕਿਸੇ ਦੇ ਮਜ਼ੁਬ ਤੇ ਜ਼ੋਰ ਦੇਂਦੇ ਲੈਂਦੇ ਕੰਮ ਨਹੀਂ ਮੂਲ ਅਤਾਈਆਂ ਤੇ
ਸਿੰਘੋ ਰਾਜ ਔਰੰਗੇ ਦਾ ਨਹੀਂ ਜੇ ਹੁਣ ਹੈ ਜੇ ਰਾਜ ਅੰਗਰੇਜ਼ ਨਰਮਾਈਆਂ ਤੇ
ਵੇਖੋ ਮੁੰਨਦੇ ਮੂੰਹ ਸਿਰ ਕੈਦੀਆਂ ੇ ਨਿਗਾਹ ਰਖਦੇ ਨਹੀਂ ਵਡਿਆਈਆਂ ਤੇ
ਪਰ ਸਿੰਘ ਦਾ ਵਾਲ ਨ ਕੋਈ ਛੇੜੇ ਦਹੀਂ ਮਿਲਦਾ ਸਗੋਂ ਮਲਾਈਆਂ ਤੇ
ਸ਼ਰਮ ਫੇਰ ਭੀ ਉਨ੍ਹਾਂ ਨੂੰ ਆਂਵਦੀ ਨਹੀਂ ਚਟਮ ਕਰਨ ਜੋ ਦਾੜ੍ਹੀਆਂ ਆਈਆਂ ਤੇ
ਨਹ ਂ ਜੇ ਭੋਲਿਓ ਰਾਜ ਚੁਗਤਿਆਂ ਦਾ ਡੰਨ ਨਹੀਂ ਕੋਈ ਦਾੜ੍ਹੀਆਂ ਰਖਾਈਆਂ ਤੇ
ਨਹੌਣ ਧੋਣ ਦੀ ਕੋਈ ਤਕਲੀਫ ਨਾਹੀਂ ਲਗੇ ਕਜੋਂ ਫਿਰ ਇਨ੍ਹਾਂ ਅਦਾਈਆਂ ਤੇ
ਪੜ੍ਹਦੇ ਸੁਣ ਦਿਓ ਰਬ ਦੀ ਕਸਮ ਹੈ ਜੇ ਤੁਸੀਂ ਮੂੰਹ ਮੁਨਾਓ ਜੇ ਨਾਈਆਂ ਤੇ
ਸਾਬਤ ਰਬ ਦਾ ਰੂਪ ਕਰਤਾਰ ਸਿੰਘਾ ਮੂਲ ਤੋੜੋ ਨ ਦੇਖ ਦਖਾਈਆਂ ਤੇ

ਕੁਝ ਕੁ ਸਿੰਘਾਂ ਨੇ ਘਰ ਵਿਚ ਆ ਜਾਣਾ

ਅਗੇ ਸਿੰਘ ਪਿਛੇ ਲਗੇ ਤੁਰਕ ਫਿਰਦੇ ਇਕ ਦੂਸਰੇ ਦਾ ਖਾਂਦੇ ਦਾ ਨਾਹੀਂ
ਬਣੀ ਖਾਲਸੇ ਦੇ ਭਾ ਬੜੀ ਔਖੀ ਕਿਤੇ ਆਂਵਦਾ ਸੁਖ ਦਾ ਸਾਹ ਨਾਹੀਂ
ਥਾਂ ਬਹਿਨ ਨੂੰ ਨ ਰੋਟੀ ਖਾਨ ਨੂੰ ਨ ਕਿਤੇ ਹੋਂਵਦਾ ਸਿਰ ਲੁਕਾ ਨਾਹੀਂ
ਦੂਰ ੨ ਟੋਲੇ ਖਿੰਡ ਪੁੰਡ ਗਏ ਰਿਹਾ ਨੇੜੇ ਦਾ ਮੇਲ ਮਿਲਾ ਨਾਹੀਂ
ਸਿੰਘ ਸਤ ਕੁ ਸੌ ਕੰਢੇ ਰਾਵੀ ਦੇ ਆ ਲਥਾ ਦੁਸ਼ਮਣਾਂ ਦਾ ਜਿਥੇ ਰਾਹ ਨਾਹੀਂ
ਅਜੇ ਉਤਰੇ ਸੀ ਪਿਛੋਂ ਤੁਰਕੀ ਪੁਜ ਪਈ ਨੇੜੇ ਵਾਹ ਕਾ ਨਾਹੀਂ
ਸਿੰਘ ਪਏ ਸੋਚੀਂ ਗਲ ਬਣੀ ਔਖੀ ਕੋਈ ਆਸਰਾ ਲੈਣ ਨੂੰ ਜਾ ਨਾਹੀਂ
ਭਗਤ ਪੁਰ ਨੇੜੇ ਇਕ ਪਿੰਡ ਆਹਾ ਹੋਰ ਝਲ ਨੇੜੇ ਕੋਈ ਸਾ ਨਾਹੀਂ
ਭਗਤੇ ਖਤ੍ਰੀ ਸੀ ਕੋਟ ਵਾਲਿਆਂ ਜਿਹਨੂੰ ਤੋਪ ਮਾੜੀ ਸਕੇ ਢਾਹ ਨਾਹੀਂ
ਸਿੰਘ ਕਰ ਹਲਾ ਵੜੇ ਜਾ ਓਥੇ ਕੀਤੀ ਖਤਰੀ ਦੀ ਪਰਵਾਹ ਨਾਹੀਂ
ਬਾਲ ਬੱਚਾ ਲੈ ਖਤਰੀ ਨਿਕਲ ਗਿਆ ਮਤਾਂ ਐਵੇਂ ਮੈਂ ਲਾਂ ਮਰਵਾ ਨਾਹੀਂ

ਸਿੰਘ ਕਰ ਬੈਠੇ ਗੜ੍ਹੀ ਖੂਬ ਆਕੀ ਰਹੀ ਸਿਰ ਤੇ ਕੋਈ ਬਲਾ ਨਾਹੀਂ
ਅੰਦਰ ਭਰੇ ਕੋਠੇ ਤੂੜੀ ਦਾਣਿਆਂ ਦੇ ਰਹੀ ਸਿੰਘਾਂ ਤਾਈਂ ਕਮੀ ਕਾ ਨਾਹੀਂ
ਆਪ ਖਾਂਵਦੇ ਪਾਂਵਦੇ ਘੋੜਿਆਂ ਨੂੰ ਦੁਖ ਭੁਖ ਹੁਣ ਸ਼ਕਲ ਵਿਖਾ ਨਾਹੀਂ
ਕੁਝ ਦਿਨ ਆਰਾਮ ਦੇ ਮਿਲ ਗਏ ਰਿਹਾ ਸਿੰਘਾਂ ਦਾ ਥਕ ਥਕਾ ਨਾਹੀਂ
ਆਕੀ ਕਰ ਗੜ੍ਹੀ ਬੰਨ੍ਹ ਮੋਰਚੇ ਲਏ ਖਾਂਦੇ ਤੁਰਕ ਦਾ ਮੂਲ ਵਿਸਾਹ ਨਾਹੀਂ
ਅੰਦਰ ਖਾਲਸਾ ਤੇ ਮੁਸਲਮਾਨ ਬਾਹਿਰ ਬਾਹਰੋਂ ਦੁਸ਼ਮਨਾਂ ਦੀ ਪੇਸ਼ ਜਾ ਨਾਹੀਂ
ਬੰਨ੍ਹ ਮੋਰਚੇ ਚਾਰ ਚੁਫੇਰ ਬੈਠੇ ਕੋਈ ਸਕਦਾ ਭੀ ਜਾ ਆ ਨਾਹੀਂ
ਵੈਰ ਵੈਰੀਆਂ ਤਾਈਂ ਕਰਤਾਰ ਸਿੰਘਾ ਮੂਲ ਚਾਹੁੰਦੇ ਖੈਰ ਖੁਦਾ ਨਾਹੀਂ

### ਭਗਤ ਪੁਰ ਦੀ ਲੜਾਈ

ਸਿੰਘ ਵਿਚ ਗੜ੍ਹੀ ਹੋ ਬੇਖਤਰ ਬੈਠੇ ਬਾਹਰੋਂ ਤੁਰਕ ਵਡਾ ਜ਼ੋਰ ਲਾਂਵਦੇ ਜੀ
ਜੰਗ ਤੀਰ ਬੰਦੂਕ ਦਾ ਆਣ ਪਿਆ ਬੈਠ ਮੋਰਚੀਂ ਸਿੰਘ ਚਲਾਂਵਦੇ ਜੀ
ਵਾਰ ਖਾਲਸੇ ਦੇ ਖਾਲੀ ਜਾਣ ਨਾਹੀਂ ਵੈਰੀ ਤਾਈਂ ਨੁਕਸਾਨ ਪੁਚਾਂਵਦੇ ਜੀ
ਬਾਹਰ ਵਾਲਿਆਂ ਦੀ ਜਾਵੇ ਪੇਸ਼ ਨਾਹੀਂ ਮੁਸਲਮਾਨ ਕਚੀਚੀਆਂ ਖਾਂਵਦੇ ਜੀ
ਹਲੇ ਕਰ ਵੈਰੀ ਪੈਨ ਗੜ੍ਹੀ ਉੱਤੇ ਐਲੀ ਐਲੀ ਦੇ ਨਾਹਰੇ ਸੁਨਾਂਵਦੇ ਜੀ
ਜਿਨੇ ਵਧ ਕੇ ਜਾਂਵਦੇ ਤੁਰਕ ਅਗੇ ਸਿੰਘ ਓਤਨਾ ਮਾਰ ਹਟਾਂਵਦੇ ਜੀ
ਸਤ ਸੈ ਗੋਲੀ ਪਏ ਅੰਦਰੋਂ ਆਏ ਖਾਲੀ ਕੋਈ ਨਸ਼ਾਨ ਨ ਜਾਂਵਦੇ ਜੀ
ਬੁਰਜਾਂ ਵਾਂਗ ਬਾਹਰੋਂ ਮੁਸਲਮਾਨ ਢਹਿੰਦੇ ਸਿੰਘ ਖੁਸ਼ੀ ਹੋ ਫਤੇ ਗਜਾਂਵਦੇ ਜੀ
ਮੁਸਲਮਾਨਾਂ ਦਾ ਬੜਾ ਨੁਕਸਾਨ ਹੋਯਾ ਮੁਰਦੇ ਚਹੁੰਪਾਸੀਂ ਨਿਗ੍ਹਾ ਆਂਵਦੇ ਜੀ
ਸਿੰਘ ਆਸਰੇ ਵਿਚ ਬੇਖਤਰ ਬੈਠੇ ਗੋਲੀ ਮੀਂਹ ਦੇ ਵਾਂਗ ਵਰ੍ਹਾਂਵਦੇ ਜੀ
ਬਾਹਰ ਵਾਲਿਆਂ ਦੇ ਵਾਰ ਜਾਣ ਖਾਲੀ ਐਵੇਂ ਗੋਲੀ ਬਾਰੂਦ ਗਵਾਂਵਦੇ ਜੀ
ਮਿਟੀ ਮਾਸ ਦੀ ਆਣ ਲੜਾਈ ਲਗੀ ਕੰਮ ਹੋਣ ਜੋ ਰਬ ਨੂੰ ਭਾਂਵਦੇ ਜੀ
ਤੁਰਕ ਹਾਰ ਘੇਰਾ ਘਤ ਬੈਠ ਗਏ ਆਪੋ ਵਿਚ ਸਲਾਹ ਪਕਾਂਵਦੇ ਜੀ
ਸਾਡੀ ਪੇਸ਼ ਨ ਜਾਂਵਦੀ ਕੋਈ ਬਾਹਰੋਂ ਐਵੇਂ ਕਿਉਂ ਨੁਕਸਾਨ ਉਠਾਂਵਦੇ ਜੀ
ਲਿਆ ਤੋਪਖਾਨਾ ਮੰਗਵਾ ਪਿਛੋਂ ਮਦਦ ਆਈ ਤੇ ਖੁਸ਼ੀ ਮਨਾਂਵਦੇ ਜੀ
ਹਲਾ ਬੋਲ ਐਲੀ ਐਲੀ ਕਰ ਉੱਠੇ ਤੋਪਾਂ ਧਰ ਹਵੇਲੀ ਨੂੰ ਢਾਂਹਵਦੇ ਜੀ

ਗਾੜ ਗਾੜ ਕਾਲੀ ਗੜਗਜ ਪਾਈ ਮੇਘ ਸਾਉਣ ਦੇ ਜਿਵੇਂ ਗਰਜਾਂਵਦੇ ਜੀ
ਫੈਹ ਫੈਹ ਹਵੇਲੀ ਤੇ ਪਏ ਗੋਲਾ ਲਗੀ ਢਹਿਣ ਆ ਸਿੰਘ ਘਬਰਾਂਵਦੇ ਜੀ
ਗੋਲਨਦਾਜ਼ ਗੋਲੇ ਉਤੇ ਮਰ ਗੋਲਾ ਇਕ ਪਾਸਿਓਂ ਕੰਧ ਚਾ ਢਾਹੁੰਦੇ ਜੀ
ਹੋਏ ਸਿੰਘ ਉਦਾਸ ਕਰਤਾਰ ਸਿੰਘਾ ਨਿਕਲ ਜਾਣ ਦੀ ਬਨਤ ਬਨਾਂਵਦੇ ਜੀ

### ਸਿੰਘਾਂ ਨੇ ਹਵੇਲੀ ਵਿਚੋਂ ਨਿਕਲਣਾ

ਜਦੋਂ ਕੰਧ ਹਵੇਲੀ ਦੀ ਡਿਗ ਪਈ ਟੁਟੇ ਹੌਸਲੇ ਸਿੰਘ ਲਾਚਾਰ ਹੋਏ
ਕਿਤੇ ਰਾਹ ਨ ਲਭਦਾ ਭਜਣੇ ਨੂੰ ਬਾਹਰੋਂ ਤੁਰਕ ਵਡੇ ਹੁਸ਼ਯਾਰ ਹੋਏ
ਸਿੰਘਾਂ ਕਾਠੀਆਂ ਪਾ ਲਈਆਂ ਘੋੜਿਆਂ ਤੇ ਫਤੇ ਬੋਲਕੇ ਝਟ ਅਸਵਾਰ ਹੋਏ
ਲਈਆਂ ਧੂਹ ਭਗੌਤੀਆਂ ਵਿਚ ਹਥਾਂ ਇਕੋ ਵਾਰ ਹਵੇਲੀਓਂ ਬਾਹਰ ਹੋਏ
ਬਾਹਰ ਹੋਣ ਦੀ ਦੇਰ ਚਹੁੰ ਪਾਸਿਆਂ ਥੀਂ ਗਿਰਦ ਆਣ ਵੈਰੀ ਲਲਕਾਰ ਹੋਏ
ਕਟਾ ਵਢ ਤਲਵਾਰ ਦੀ ਮਾਰ ਮਚੀ ਇਕੋ ਵਾਰ ਸਵਾਦਲੇ ਵਾਰ ਹੋਏ
ਚੰਗੀ ਘੜੀ ਕੁ ਤੇਗ ਤੇ ਤੇਗ ਖੜਕੀ ਸੈ ਮਾਂਵਾਂ ਦੇ ਪੁਤ ਸਥਾਰ ਹੋਏ
ਚੜ੍ਹ ਲੋਥ ਉਤੇ ਗਈ ਲੋਥ ਓਥੇ ਟੋਟੇ ਮਾਰੀ ਦੇ ਟੁਟ ਹਥਿਆਰ ਹੋਏ
ਵਿਚ ਘੜੀ ਦੇ ਖੂਨ ਦੇ ਵਹਿਨ ਵਗੇ ਰੰਗੇ ਸੂਰਮੇ ਜਿਉਂ ਗੁਲਾਨਾਰ ਹੋਏ
ਸਿੰਘ ਚੰਦ ਵਾਂਗੂ ਵਿਚ ਆਏ ਘੇਰੇ ਮੁਸਲਮਾਨ ਚੌਗਿਰਦ ਪਰਵਾਰ ਹੋਏ
ਅੰਤ ਵਢਦੇ ਕਟਦੇ ਵੈਰੀਆਂ ਨੂੰ ਜੇਹੜੇ ਬਚੇ ਸੋ ਦਲ ਥੀਂ ਪਾਰ ਹੋਏ
ਫਸੀ ਜਾਨ ਛੁਡਾ ਕਰਤਾਰ ਸਿੰਘਾ ਵਾਗਾਂ ਬਾਰ ਦੇ ਵਲ ਉਲਾਰ ਹੋਏ

### ਹੈਦਰੀ ਝੰਡੇ ਨੇ ਫਤੇ ਦੇ ਵਾਜੇ ਵਜਾਂਦਿਆਂ ਲਾਹੌਰ ਨੂੰ ਮੁੜਨਾ ਤੇ ਭੀਲੋਵਾਲ ਦੇ ਵਿਚ ਡੇਰੇ ਲਾਉਣੇ

ਸਿੰਘ ਨਿਕਲ ਗਏ ਹਥ ਨ ਮੂਲ ਆਏ ਮੁਸਲਮਾਨਾਂ ਨੇ ਜੋਰ ਕਮਾਲ ਕੀਤੇ
ਧਸੇ ਜਾ ਡਲੇ ਦੀ ਬਾਰ ਅੰਦਰ ਆਯਾ ਦਮ ਤੇ ਸ਼ੁਕਰ ਅਕਾਲ ਕੀਤੇ
ਏਧਰ ਮੁਸਲਮਾਨਾਂ ਏਹ ਚਾਲ ਖੇਡੀ ਮੁਰਦੇ ਦਫਨ ਸਾਰੇ ਤਤਕਾਲ ਕੀਤੇ
ਫੇਰ ਵਢਕੇ ਸਿੰਘਾਂ ਦੇ ਸਿਰ ਸਾਰੇ ਚੁਕਵਾ ਕੇ ਆਪਨੇ ਨਾਲ ਕੀਤੇ
ਧੌਂਸਾ ਮਾਰ ਕੇ ਮੁੜ ਲਾਹੌਰ ਵੰਨੇ ਅਗੇ ਫਤ੍ਹਾ ਦੇ ਢੰਗ ਦਵਾਲ ਕੀਤੇ
ਮਾਰੇ ਚੁਣਕੇ ਸਿੰਘ ਧੁਮਾਇਓ ਨੇ ਖਚਰ ਪੁਨੇ ਦੇ ਕੰਮ ਇਸ ਢਾਲ ਕੀਤੇ
ਝੂਠੀ ਫਤ੍ਹਾ ਤੇ ਖੁਸ਼ੀ ਮਨਾਈ ਜਾਂਦੇ ਵਿਚੋਂ ਖਾਲਸੇ ਨੇ ਬੁਰੇ ਹਾਲ ਕੀਤੇ

ਮੁਸਲਮਾਨ ਕੋਹੜਾ ਇਕ, ਦੋ ਜੀ ਦੇ ਸਿੰਘਾਂ ਮਾਰ ਹਵਾਲੇ ਨਾ ਕਾਲ ਕੀਤੇ
ਕਿਤੇ ਖਾਨ ਅਮੀਰ ਦੇ ਪਲੇ ਕੀਹ ਸੀ ਲੁਟ ਪੁਟ ਕੇ ਸਭੇ ਕੰਗਾਲ ਕੀਤੇ
ਦਿਲੋਂ ਰੋਂਵਦੇ ਜ਼ਾਹਿਰੀ ਖੁਸ਼ੀ ਕਰਦੇ ਮੜੇ ਜਿਗਰ ਤੇ ਮੁਖੜੇ ਲਾਲ ਕੀਤੇ
ਚੋਰੀ ਰੋਂਵਦੇ ਸਕਿਆ ਨਿਜ਼ਦਿਆਂ ਨੂੰ ਦੁਖੀ ਖਾਲਸੇ ਨੇ ਵਾਲ ਵਾਲ ਕੀਤੇ
ਫਤ੍ਹਾ ਪਾ ਕੇ ਆਏ ਕਰਤਾਰ ਸਿੰਘਾ ਡੇਰੇ ਮੁਸਲਮਾਨਾਂ ਭੀਲੋਵਾਲ ਕੀਤੇ

ਹੈਦਰੀ ਝੰਡੇ ਵਾਲਿਆਂ ਨੇ ਖੁਸ਼ਖਬਰੀ ਸੂਬੇ ਵਲ ਲਿਖਣੀ

ਥੋੜ੍ਹੀ ਦੂਰ ਲਾਹੌਰ ਤੋਂ ਲਾ ਡੇਰਾ ਬੈਠ ਦੇਸ ਦਾ ਗਦਰ ਮਿਟਾ ਆਏ
ਅਰਜ਼ੀ ਖੁਸ਼ੀ ਦੀ ਲਿਖਦੇ ਵਲ ਸੂਬੇ ਅਸੀਂ ਸਿੰਘਾਂ ਉਤੇ ਫਤ੍ਹਾ ਪਾ ਆਏ
ਬੀ ਸਿੰਘਾਂ ਦਾ ਚੁਣ ਕੇ ਮਾਰ ਦਿਤਾ ਮੂਲੋਂ ਨਾਮ ਨਿਸ਼ਾਨ ਗਵਾ ਆਏ
ਬੁਰੇ ਦਿਨਾਂ ਵਾਂਗੂ ਕਢੇ ਦੇਸ ਵਿਚੋਂ ਕਿਤੇ ਵਲ ਪਰਦੇਸ ਧਕਾ ਗਏ
ਖੋਜ ਖੁਰਾ ਨ ਸਿੰਘਾਂ ਦਾ ਛਡਿਆ ਏ ਅਸੀਂ ਫਸਤਾ ਸਭ ਚੁਕਾ ਆਏ
ਜਿਨ੍ਹਾਂ ਭੂਣ ਦਿਤੀ ਮਾਰ ਬਾਦਸ਼ਾਹੀ ਅਸੀਂ ਉਹਨਾਂ ਦੀ ਜੜ੍ਹ ਪੁਟਾ ਆਏ
ਮਾਰੇ ਸੈਂਕੜੇ ਰੋਲ ਮੈਦਾਨ ਅੰਦਰ ਧੂੜ ਬਦਲਾਂ ਵਾਂਗ ਉਡਾ ਆਏ
ਆਂਦੇ ਸਿਰ ਸਰਦਾਰਾਂ ਦੇ ਵਡ ਕੇ ਜੀ ਬਾਕੀ ਖਾਤਿਆਂ ਵਿਚ ਸੁਟਾ ਆਏ
ਰਾਜ ਕਰੋ ਬੇਖਬਰ ਪੰਜਾਬ ਅੰਦਰ ਅਸੀਂ ਸਿੰਘਾਂ ਦੀ ਕੰਗ ਮੁਕਾ ਆਇ
ਸਾਡੇ ਲਈ ਜਾਗੀਰਾਂ ਤਯਾਰ ਰਖੋ ਵਡੇ ਜੰਗ ਦੇ ਦੁਖ ਉਠਾ ਆਏ
ਸੂਬੇ ਤਾਈਂ ਜਾ ਏਤਨੀ ਖਬਰ ਪੁਜੀ ਰੰਗ ਚੇਹਰੇ ਦੇ ਹੋਰ ਵਟਾ ਆਏ
ਆਖੇ ਬੜੀ ਖੁਦਾ ਨੇ ਮਿਹਰ ਕੀਤੀ ਲੈ ਕੇ ਇਜ਼ਤਾਂ ਦੀਨੀ ਭਿਰਾ ਆਏ
ਮੁਕ ਗਿਆ ਏਹ ਸਿੰਘਾਂ ਦਾ ਹੇੜਕਾ ਜੀ ਭਲੇ ਦਿਨ ਸਾਡੇ ਪਲਟਾ ਜਾ ਆਏ
ਕੀਹ ਸੂਬੇ ਨੂੰ ਖਬਰ ਕਰਤਾਰ ਸਿੰਘਾ ਸਿੰਘਾਂ ਪਾਸੋਂ ਨੇ ਖੁੰਬ ਠਪਾ ਆਏ

ਵਾਕ ਕਵੀ

ਮਨੋਂ ਆਪਨੇ ਸਿੰਘਾਂ ਤੇ ਫਤੇ ਪਾ ਕੇ ਮੁਸਲਮਾਨ ਸਭ ਹੋ ਖੁਸ਼ਹਾਲ ਬੈਠੇ
ਸਿਧੇ ਵੜੇ ਨੇ ਵਿਚ ਲਾਹੌਰ ਜਾ ਕੇ ਡੇਰੇ ਪਾ ਸਾਰੇ ਭੀਲੋਵਾਲ ਬੈਠੇ
ਕਿਸੇ ਨੇਕ ਘੜੀ ਸ਼ਹਿਰ ਵੜਾਂਗੇ ਜੀ ਮਸਤ ਹੋ ਵਿਚ ਏਸ ਖਿਆਲ ਬੈਠੇ
ਵਡੇ ਜਸ਼ਨ ਮਨਾ ਕੇ ਸ਼ਹਿਰ ਵੜਨਾ ਸਭੇ ਖਾਨ ਅਮੀਰ ਕੰਗਾਲ ਬੈਠੇ

ਰਾਗ ਰੰਗ ਚੰਗੇ ਲਗੇ ਗੋਸ਼ ਉੱਡਲ ਸਿਰੋਂ ਖਾਲਸੇ ਦਾ ਡਰ ਟਾਲ ਬੈਠੇ
ਵਿਚ ਡੇਰਿਆਂ ਲਗੀ ਸ਼ਰਾਬ ਉੱਡਲ ਭਾਰ ਜੰਗ ਦੇ ਨੂੰ ਸਿਰੋਂ ਡਾਲ ਬੈਠੇ
ਲਗੇ ਲੇਟ ਕੇ ਲਾਹੁਣ ਥਕੇਵਿਆਂ ਨੂੰ ਪਟੇ ਧੋ ਖਿਲਾਰ ਕੇ ਵਾਲ ਬੈਠੇ
ਦਿਲੋਂ ਸਿੰਘਾਂ ਵਲੋਂ ਹੋ ਬੇਖਬਰ ਗਏ ਫਤੂਾ ਪਾਕੇ ਮੌਜ ਦੇ ਨਾਲ ਬੈਠੇ
ਰਾਤ ਦਿਨੇ ਰੁਝੇ ਵਿਚ ਮਸਤੀਆਂ ਦੇ ਭੁਲ ਪਿਛਲਾ ਦੁਖਾਂ ਦਾ ਹਾਲ ਬੈਠੇ
ਪਏ ਅੰਤ ਨੂੰ ਮਾਰ ਕਰਤਾਰ ਸਿੰਘਾ ਪੁਠੀ ਚਲ ਸ਼ਤਰੰਜ ਦੀ ਚਾਲ ਬੈਠੇ

### ਮੁਸਲਮਾਨਾਂ ਨੇ ਖੁਸ਼ੀਆਂ ਦੇ ਵਿਚ ਰੁਝ ਜਾਣਾ ਖਾਲਸੇ ਨੂੰ ਖਬਰ ਹੋਣੀ

ਮੁਸਲਮਾਨ ਰੁਝੇ ਵਿਚ ਐਸ਼ ਇਸ਼ਰਤ ਸਿਰੋਂ ਸਿੰਘਾਂ ਦਾ ਡਰ ਵਿਸਾਰ ਬੈਠੇ
ਕਿਤੇ ਉਡਦੇ ਪੈਗ, ਕਬਾਬ ਭੁਜਣ ਮਸਤ ਝੂਲਦੇ ਵਿਚ ਖੁਮਾਰ ਬੈਠੇ
ਥਾਂ ਥਾਂ ਹੁੰਦੇ ਨਾਚ ਕੰਜਰੀ ਦੇ ਸੁਣਨ ਖਾਨ ਅਮੀਰ ਵਿਚ ਘਾਰ ਬੈਠੇ
ਕਿਤੇ ਹੋਂਵਦੀ ਪਈ ਪੂਲਾ ਬਾਜ਼ੀ ਕਿਤੇ ਖਾਣ ਖਾਣੇ ਮਜ਼ੇਦਾਰ ਬੈਠੇ
ਕਿਤੇ ਤਾਸ਼, ਸ਼ਤਰੰਜ ਦੀ ਖੇਡ ਮਚੀ ਕਿਤੇ ਪੀਨ ਦੰਭੂ ਰਲ ਸਾਰ ਬੈਠੇ
ਕਿਤੇ ਡਿਗ ਰਹੇ ਉੱਤੇ ਹੁਕਿਆਂ ਦੇ ਮੂੰਹੋਂ ਸੁਟਦੇ ਪਏ ਖੰਘਾਰ ਬੈਠੇ
ਕਈ ਚਾਹ ਦੀ ਚਾਹ ਦੇ ਵਿਚ ਡੁਬ ਕਈ ਮਾਰਦੇ ਖਾ ਡਕਾਰ ਬੈਠੇ
ਕਈ ਨਾਲ ਲੈ ਲੈ ਕੇ ਰੰਡੀਆਂ ਨੂੰ ਬਾਹਰ ਜੋਬਨ ਦੀ ਲੈਣ ਬਹਾਰ ਬੈਠੇ
ਬਹੁਤੇ ਫੜਕੇ ਤਸਬੀਆਂ ਮੀਟ ਅਖਾਂ ਵਿਚ ਰਬ ਦੀ ਓਹ ਯਾਦਗਾਰ ਬੈਠੇ
ਕਾਜ਼ੀ ਕਢ ਕੁਰਾਨ ਸੁਨਾ ਰਹੇ ਮੁਲਾਂ ਕਢ ਕਿਤਾਬ ਖਿਲਾਰ ਬੈਠੇ
ਕਈ ਰੋਂਵਦੇ ਮੋਇਆਂ ਨੂੰ ਯਾਦ ਕਰਕੇ ਸਨਬੰਧੀਆਂ ਤਾਈਂ ਚਿਤਾਰ ਬੈਠੇ
ਬਾਹਵਾਂ ਭਜੀਆਂ ਜਿਹਨਾਂ ਦੇ ਸਾਕ ਮੋਏ ਓਹ ਪਰੋਂਵਦੇ ਹੰਝੂਆਂ ਹਾਰ ਬੈਠੇ
ਮੁਦਾ ਗਲ ਕਾਦੀ ਸਭੇ ਰੁਝ ਰਹੇ ਉੱਤੇ ਕਿਲੀਆਂ ਟੰਗ ਹਥਯਾਰ ਬੈਠੇ
ਕਿਸੇ ਖਬਰ ਦਿਤੀ ਜਾਕੇ ਖਾਲਸੇ ਨੂੰ ਨਠਕਾਣੇ ਦੀ ਵਿਚ ਜੋ ਬਾਰ ਬੈਠੇ
ਗਲ ਸੁਣਦਿਆਂ ਸਾਰ ਹੀ ਰੋਹ ਚੜ੍ਹ ਗਏ ਕਠੇ ਹੋਕੇ ਸਭ ਸਰਦਾਰ ਬੈਠੇ
ਮਤਾ ਕਰ ਲਿਓ ਨੇ ਛਾਪਾ ਮਾਰਨੇ ਦਾ ਮੁਸਲਮਾਨ ਜਾਂ ਸਣੇ ਬੇਸਾਰ ਬੈਠੇ
ਮੁਸਲਮਾਨ ਲਾਹੌਰ ਨਾ ਜਾਣ ਖਾਲੀ ਜੇਹੜੇ ਖੌਫ ਅਸਾਡੜਾ ਟਾਰ ਬੈਠੇ
ਅਜ ਰਾਤ ਧਾਵਾ ਹੋਵੇ ਖਾਲਸਾ ਜੀ ਸਭ ਏਸ ਦਲੀਲ ਨੂੰ ਧਾਰ ਬੈਠੇ

ਓਸੇ ਵਕਤ ਲਏ ਕਰ ਕਮਰ ਕਸੇ ਰਹੇ ਮੂਲ ਨਾ ਪੈਰ ਪਸਾਰ ਬੈਠੇ
ਸਿੰਘ ਸ਼ੇਰ ਚੜ੍ਹ ਪਏ ਕਰਤਾਰ ਸਿੰਘਾ ਭੀਲੋਵਾਲ ਵਿਚ ਤੁਰਕ ਸ਼ਿਕਾਰ ਬੈਠੇ

### ਸਿੰਘਾਂ ਨੇ ਹੈਦਰੀ ਝੰਡੇ ਤੇ ਛਾਪਾ ਮਾਰਨਾ

ਰਾਤੋ ਰਾਤ ਸਿੰਘਾਂ ਕੀਤਾ ਉਠ ਧਾਵਾ ਗੁਸਾ ਜਿਨ੍ਹਾਂ ਦੀ ਦਿਲੀਂ ਸਮਾਇ ਰਿਹਾ
ਪੰਝੀ ਕੋਹ ਦਾ ਮਾਰਕੇ ਪੰਧ ਰਾਤੀਂ ਦਲ ਸਿੰਘਾਂ ਦਾ ਮਾਰ ਤੇ ਆਇ ਰਿਹਾ
ਭੀਲੋਵਾਲ ਤੋਂ ਫਾਸਲਾ ਚਾਰ ਕੋਹ ਤੇ ਬੇਲੇ ਵਿਚ ਸੁਨਸਾਨ ਸੀ ਛਾਇ ਰਿਹਾ
ਓਥੇ ਬੈਠ ਕੇ ਸਭ ਸੰਭਾਲ ਕੀਤੀ ਮਾੜਾ ਮੋਟਾ ਜੋ ਪਿਛੇ ਸੀ ਧਾਇ ਰਿਹਾ
ਦਾਰੂ ਸਿਕਾ ਲਿਆ ਵੰਡ ਸਾਰਿਆਂ ਨੇ ਹਰ ਇਕ ਆਪਨਾ ਸਾਜ ਸਜਾਇ ਰਿਹਾ
ਗੋਲੀ ਤੀਰ ਤਲਵਾਰ ਕਟਾਰ ਨੇਜ਼ਾ ਖੰਡਾ ਜਮਧਰਾਂ ਸਨੇ ਲੁਹਾਇ ਰਿਹਾ
ਚੜ੍ਹੇ ਖਾਲਸਾ ਤਯਾਰ ਬਰਤਯਾਰ ਹੋ ਕੇ ਦਿਲ ਜਿਨ੍ਹਾਂ ਦਾ ਸੀ ਜੋਸ਼ ਥਾਇ ਰਿਹਾ
ਢੁਕੇ ਵਕਤ ਪ੍ਰਭਾਤ ਦੇ ਜਾਇ ਨੇੜੇ ਸਮਾਂ ਹੋਰ ਸੀ ਰੰਗ ਵਟਾਇ ਰਿਹਾ
ਅਗੇ ਹਾਲ ਸੁਣੋ ਝੰਡੇ ਹੈਦਰੀ ਦਾ ਓਹ ਕੀਹ ਸੀ ਤਦੋਂ ਬਨਾਇ ਰਿਹਾ
ਬਹੁਤੇ ਡੇਰਿਆਂ ਦੇ ਵਿਚ ਪਏ ਸੁਤੇ ਸਿਰ ਨੀਂਦ ਦਾ ਭਾਰ ਦਬਾਇ ਰਿਹਾ
ਕੋਈ ਆਕੜਾਂ ਭੰਨਦਾ ਬਿਸਤਰੇ ਤੇ ਕੋਈ ਖਾਬ ਦੇ ਵਿਚ ਸਮਾਇ ਰਿਹਾ
ਕੋਈ ਉਠ ਕੇ ਫੇਰਦਾ ਹਥ ਮੂੰਹ ਤੇ ਕੋਈ ਰਬ ਤੋਂ ਮੰਗ ਦੁਵਾਇ ਰਿਹਾ
ਕੋਈ ਯਾਦ ਕਰ ਸਕਿਆਂ ਮਰ ਗਿਆਂ ਨੂੰ ਰੋਇ ਅੱਖਾਂ ਤੋਂ ਨੀਰ ਵਹਾਇ ਰਿਹਾ
ਕੋਈ ਜ਼ਿੰਦਗੀ ਤੋਂ ਬੇਜ਼ਾਰ ਹੋਯਾ ਕਰ ਨਾਲ ਦਰਦਾਂ ਹਾਇ ਹਾਇ ਰਿਹਾ
ਕੋਈ ਝੂਰਦੇ ਦੁਖ ਏਹ ਮੁਫਤ ਪਾਏ ਕੋਈ ਫਟਾਂ ਨੂੰ ਬੰਨ੍ਹ ਬੰਨਾਇ ਰਿਹਾ
ਕੋਈ ਹਥ ਲੋਟਾ ਲੈ ਕੇ ਸਿਰ ਨੰਗੇ ਉਠ ਟੱਟੀਆਂ ਦੇ ਵਲ ਜਾਇ ਰਿਹਾ
ਕੋਈ ਅਸਤੰਜਾ ਕੋਈ ਵੁਜੂ ਕਰਦਾ ਅਤੇ ਕੋਈ ਮਸਵਾਕ ਫਰਵਾਇ ਰਿਹਾ
ਕੋਈ ਅਲਾਹੁ ਅਕਬਰ ਬਾਂਗ ਦੇਂਦਾ ਉਤੇ ਕੰਨਾਂ ਦੇ ਹਥ ਟਿਕਾਇ ਰਿਹਾ
ਕੋਈ ਵਿਚ ਸ਼ਰਾਬ ਦੇ ਮਸਤ ਪਿਆ ਖਿਲੀ ਹਸਕੇ ਕੋਈ ਮਚਾਇ ਰਿਹਾ
ਜਿਥੇ ਪਏ ਸੋ ਪਏ ਬੇ ਖਬਰ ਹੈਸੀ ਲਸ਼ਕਰ ਇਸ ਤਰ੍ਹਾਂ ਖਿੰਡ ਖਿੰਡਾਇ ਰਿਹਾ
ਕਿਤੇ ਚੌਂਕੀ ਨਾ ਪਹਿਰਾ ਨਾ ਪਿਕਟ ਕਿਧਰੇ ਹੈਸੀ ਹੋ ਮੈਦਾਨ ਸਫਾਇ ਰਿਹਾ
ਪਿਆ ਖਾਲਸਾ ਆਣ ਬੇ ਖਬਰਿਆਂ ਤੇ ਘੇਰਾਂ ਚਾਰ ਦੁਫੇਰਿਓਂ ਪਾਇ ਰਿਹਾ

ਜਿਵੇਂ ਸ਼ੇਰ ਪੈਂਦੇ ਸੁਤੇ ਹਾਥੀਆਂ ਤੇ ਪੰਜਾ ਰੂੰ ਨੂੰ ਜਿਵੇਂ ਉਡਾਇ ਰਿਹਾ
ਬੁਰੇ ਦਿਨਾਂ ਦੀ ਮਾਰ ਕਰਤਾਰ ਸਿੰਘਾ ਰਬ ਸ਼ਾਹਾਂ ਨੂੰ ਗਰਕ ਕਰਵਾਇ ਰਿਹਾ

ਹੈਦਰੀ ਝੰਡੇ ਤੇ ਕਤਲ ਦਾ ਵੇਲਾ

ਸਿੰਘਾਂ ਆਣ ਚੁਫੇਰ ਬੰਦੂਕ ਦਾਈ ਦਲ ਵੈਰੀਆਂ ਵਿਚ ਪੁਕਾਰ ਮਚੀ
ਉਭੜ ਵਾਹ ਲਗੇ ਉਠ ਉਠ ਭਜਣ ਕੀਹ ਹੈ ਕੀਹ ਬੇਇਕਰਾਰ ਮਚੀ
ਸਿੰਘ ਬਿਜਲੀ ਦੇ ਵਾਂਗ ਕੜਕ ਪਏ ਤੇ ਖੜਗ ਚੁਫੇਰ ਚਮਕਾਰ ਮਚੀ
ਜਿਥੇ ਜਿਥੇ ਸਨ ਤਿਥੇ ਦਬਾਏ ਲਏ ਇਕੋ ਵਾਰ ਤਲਵਾਰ ਦੀ ਮਾਰ ਮਚੀ
ਸੁਧ ਕਿਸੇ ਨੂੰ ਲੈਣ ਨਾ ਦਿਤੀਓ ਨੇ ਝਟ ਆਣ ਲੜਾਈ ਬੇਸਾਰ ਮਚੀ
ਸੁਤੇ ਪਿਆ ਤੇ ਕੈਹਰ ਦਾ ਪਿਆ ਗੋਲਾ ਡਾਢੇ ਤੰਗ ਆਏ ਹਾਹਾਕਾਰ ਮਚੀ
ਲੈਣਾ ਕਿਸੇ ਨੂੰ ਨਹੀਂ ਹਥਜ਼ਾਰ ਮਿਲਜਾ ਮਾਰ ਖਾਲਸੇ ਦੀ ਇਕੋ ਵਾਰ ਮਚੀ
ਵਿਚ ਘੜੀ ਦੇ ਲੋਥ ਤੇ ਲੋਥ ਚੜ੍ਹ ਗਈ ਅਹੀ ਸਿੰਘਾਂ ਦੀ ਆਨ ਤਲਵਾਰ ਮਚੀ
ਵਿਚ ਡੇਰਿਆਂ ਲਹੂ ਦੇ ਵਹਿਣ ਵਗੇ ਤੇਗ ਕਾਲਕਾ ਰੂਪ ਕਿਲਕਾਰ ਮਚੀ
ਭਾਵੀ ਰਬ ਦੀ ਏਹ ਕਰਤਾਰ ਸਿੰਘਾ ਮੌਤ ਦੇਸ ਤੇ ਹੋ ਅਸਵਾਰ ਮਚੀ

ਤਥਾ

ਕੀਤਾ ਕਿਸੇ ਨਾ ਸਾਹਮਣਾ ਖਾਲਸੇ ਦਾ ਜਾਨਾਂ ਲੈ ਕੇ ਸਭ ਸਰਦਾਰ ਨਠੇ
ਸੁਤੇ ਜਾਗਦੇ ਨਾਲ ਮੁਕਾਬਲਾ ਕੀਹ ਬੁਰੇ ਹਾਲ ਕਰਹਾਲ ਪੁਕਾਰ ਨਠੇ
ਡੇਰੇ ਛਡ ਖਾਲੀ ਪਈ ਭਜਣੇ ਦੀ ਪਏ ਛਡ ਕੇ ਸਭ ਹਥਿਆਰ ਨਠੇ
ਜਿਧਰ ਕਿਸੇ ਦਾ ਮੂੰਹ ਸੀ ਵਗ ਤੁਰਯਾ ਯਾਰਾਂ ਯਾਰਾਂ ਦੇ ਤਾਈਂ ਵਿਸਾਰ ਨਠੇ
ਇਕ ਸਿੰਘ ਅਗੇ ਵੀਹ ਵੀਹ ਲਗੇ ਤੁਰਕ ਹੋ ਕੇ ਬੇ ਮੁਹਾਰ ਨਠੇ
ਅਧੀ ਘੜੀ ਵੀ ਮਾਰ ਨ ਖਾਧੀਓ ਨੇ ਛਡ ਹੌਸਲੇ ਦਿਲਾਂ ਤੋਂ ਹਾਰ ਨਠੇ
ਕਈ ਸਿਰੋਂ *ਨੰਗੇ ਗਲੋਂ ਤੇੜ ਨੰਗੇ ਬਿਨਾਂ ਜੁਤੀਓਂ ਪੈਰ ਉਭਾਰ ਨਠੇ
ਘੋੜੇ ਰਹੇ ਬਧੇ ਮਿਲੇ ਖੋਲ੍ਹਨੇ ਨ ਜਾਨਾਂ ਲੈਕੇ ਉਠ ਅਸਵਾਰ ਨਠੇ
ਲੈਹ ਗਈਆਂ ਖੁਮਾਰੀਆਂ ਸਾਰੀਆਂ ਈ ਆਕੜ ਖਾਂ ਕਰਦੇ ਹਾਹਾਕਾਰ ਨਠੇ

*ਇਹ ਅਖੌਤ ਤਦ ਦੀ ਸਾਰੇ ਦੇਸ ਵਿਚ ਮਸ਼ਹੂਰ ਹੈ—''ਸਿੰਘਾਂ ਕੀਤਾ ਤੁਰਕ ਦਾ ਮਾਰ ਬੁਰਾ ਸੋ ਹਾਲ। ਨੰਗੋ ਨੰਗ ਚੁਤਾਹਲ ਸੌ ਤੇ ਡੇਰਾ ਭੀਲੋਵਾਲ।

ਮੂਲ ਚੁਕਿਆ ਕਿਸੇ ਹਥਯਾਰ ਨਾਹੀਂ ਖਤਰੇਟਿਆਂ ਵਾਂਗ ਮਨ ਮਾਰ ਨਠੇ
ਸਿੰਘ ਵਾਂਗ ਬਾਜਾਂ ਕਿਤੋਂ ਆਣ ਪਏ ਤੁਰਕ ਵਾਂਗ ਕੂੰਜਾਂ ਵਾਲੀ ਡਾਰ ਨਠੇ
ਸ਼ੇਰ ਪਏ ਆ ਮਸਤਿਆਂ ਹਾਥੀਆਂ ਤੇ ਚੀਕਾਂ ਮਾਰਦੇ ਬੰਨ੍ਹ ਕਤਾਰ ਨਠੇ
ਮੁਸਲਮਾਨ ਅਗੇ ਪਿਛੇ ਸਿੰਘ ਨਠੇ ਤੰਬੇ ਚੁਕ ਕੇ ਜਾਣ ਏਜ਼ਾਰ ਨਠੇ
ਬਹੁਤੇ ਡੇਰਿਆਂ ਵਿਚ ਹੀ ਗਏ ਮਾਰੇ ਬਹੁਤੇ ਇਕ ਦੋ ਕਦਮ ਯਾ ਚਾਰ ਨਠੇ
ਜੇਹੜੇ ਬਚੇ ਲਾਹੌਰ ਨੂੰ ਮੂੰਹ ਕਰਕੇ ਜਾਨਾਂ ਲੈਕੇ ਦੁਖ ਸਹਾਰ ਨਠੇ
ਪਿਛਾ ਕੀਤਾ ਲਾਹੌਰ ਦੇ ਕੋਟ ਤੀਕਰ ਸਿੰਘ ਫਿਰਨ ਕਰੋਧ ਨੂੰ ਧਾਰ ਨਠੇ
ਝੰਡੇ ਹੈਦਰੀ ਦੇ ਨਾਲ ਬੁਰੀ ਹੋਈ ਮੁਸਲਮਾਨ ਖਾ ਸਿੰਘਾਂ ਤੋਂ ਮਾਰ ਨਠੇ
ਡੇਰੇ ਲੁਟ ਲਏ ਸਿੰਘਾਂ ਕਰਤਾਰ ਸਿੰਘਾ ਤੁਰਕ ਖਾ ਕੇ ਅੰਤ ਨੂੰ ਹਾਰ ਨਠੇ

ਹੈਦਰੀ ਝੰਡੇ ਦੀ ਲੁਟ

ਮੁਸਲਮਾਨਾਂ ਨੂੰ ਵਾੜ ਲਾਹੌਰ ਅੰਦਰ ਸਿੰਘ ਕਰ ਮਯਾਨ ਤਲਵਾਰ ਆਏ
ਮਾਰੇ ਗਏ ਅਮੀਰ ਤੇ ਖਾਨ ਬਹੁਤੇ ਜੇਹੜੇ ਘਰਾਂ ਤੋਂ ਨਾਲ ਹੰਕਾਰ ਆਏ
ਹਾਜੀ ਬੇਗ, ਹੁਸੈਨ ਖਾਂ ਮੁਰਤਜ਼ਾ ਖਾਂ ਮੁਗਲ ਮੀਰ ਮੁਹੰਮਦ ਦਰਕਾਰ ਆਏ
ਭਾੜ ਚੰਦ ਜਹੇ ਚੁਣ ਚੁਣ ਮਾਰੇ ਜੇਹੜੇ ਸਾਹਮਣੇ ਤੇਗ ਦੇ ਵਾਰ ਆਏ
ਖੇਤਾਂ ਵਿਚ ਰਾਹਾਂ ਵਿਚ ਰੁਲਨ ਲੋਥਾਂ ਬੈਠੇ ਕਈਆਂ ਦੇ ਜਮ ਇੰਤਜ਼ਾਰ ਆਏ
ਕਾਂ ਕੁਤਿਆਂ ਗਿਦੜਾਂ ਮੌਜ ਲਗੀ ਗਿਧ ਸੈਂਕੜੇ ਖਾਣ ਅਹਾਰ ਆਏ
ਸਿੰਘਾਂ ਸਾਂਭ ਲਿਆ ਡੇਰਾ ਆਣ ਸਾਰਾ ਹਥ ਬੇਸ਼ੁਮਾਰ ਹਥਿਆਰ ਆਏ
ਲੀੜਾ ਕਪੜਾ ਰਸਦ ਬਾਰੂਦ ਸਿਕਾ, ਟਟੂ ਘੋੜੇ ਭੀ ਬੇਸ਼ੁਮਾਰ ਆਏ
ਕੁਝ ਚਿਰ ਦੇ ਲਈ ਸਾਮਾਨ ਜੰਗੀ ਦਿਤਾ ਖਾਲਸੇ ਤਾਈਂ ਕਰਤਾਰ ਆਏ
ਲਿਆ ਸਾਂਭ ਸੰਭਾਲ ਅਸਬਾਬ ਸਾਰਾ ਵਿਚ ਖੁਸ਼ੀ ਦੇ ਸਿੰਘ ਸਰਦਾਰ ਆਏ
ਫਤੇ, ਪਾ ਉਤੇ ਝੰਡੇ ਹੈਦਰੀ ਦੇ ਸਿੰਘ ਬੋਲ ਪਿਛਾਂ ਜੈ ਜੈ ਕਾਰ ਆਏ
ਸਾਂਦਲ ਬਾਰ ਜਾ ਵੜੇ ਕਰਤਾਰ ਸਿੰਘਾ ਝੰਡਾ ਹੈਦਰੀ ਕਰ ਖਵਾਰ ਆਏ

ਹੈਦਰੀ ਝੰਡੇ ਦਾ ਹਾਲ ਸੁਣ ਕੇ ਖਾਨ ਬਹਾਦਰ ਨੇ ਅਫਸੋਸ ਕਰਨਾ

ਏਸ ਖਬਰ ਨੂੰ ਸੁਣ ਲਾਹੌਰ ਸੂਬਾ ਬੋਲ ਮੁਖ ਥੀਂ ਉਠਿਆ ਯਾ ਅਲਾ
ਏਹ ਕੀ ਹੋਯਾ ਅਸੀਂ ਬਰਬਾਦ ਹੋਏ ਪੁਠੀ ਦਿਤੀ ਓਈ ਕਲਮ ਵਗਾ ਅਲਾ

ਕੌਮ ਸਿੰਘਾਂ ਦੀ ਨਹੀਂ ਤੂੰ ਮਗਰ ਸਾਡੇ ਦਿਤਾ ਕੈਹਰ ਅਸਮਾਨ ਥੀਂ ਪਾ ਅਲਾ
ਲਗੀ ਥਰਥਰੀ ਰੰਗ ਕਾਫੂਰ ਹੋਯਾ ਮੂੰਹੋਂ ਤੋਬਾ ਹੀ ਤੋਬਾ ਸੁਨਾ ਅਲਾ
ਹੁਣ ਅਤ ਹੋਈ ਅਸੀਂ ਕਰਾਂਗੇ ਕੀਹ ਸਾਡੀ ਪੇਸ਼ ਨਾ ਕੋਈ ਭੀ ਜਾ ਅਲਾ
ਏਦੂੰ ਵਧਕੇ ਜ਼ੋਰ ਹੁਣ ਲਾਵਨਾ ਕੀਹ ਦੇਸ ਗਿਆ ਸੀ ਹੁਮ ਹੁਮਾ ਅਲਾ
ਖੁਸਾ ਕੁਝ ਨਾਹੀਂ ਮੂਲ ਖਾਲਸੇ ਦਾ ਲਿਆ ਸਗੋਂ ਨੁਕਸਾਨ ਉਠਾ ਅਲਾ
ਕਈ ਲਖਾਂ ਰੁਪਯਾਂ ਦੇ ਖਰਚ ਹੋਏ ਕੰਮ ਸੌਰਿਆ ਮੂਲ ਨ ਕਾ ਅਲਾ
ਮਾਰੇ ਗਏ ਅਮੀਰ ਤੇ ਖਾਨ ਬਹੁਤੇ ਦੀਨੀ ਬੇਸ਼ੁਮਾਰ ਭਿਰਾ ਅਲਾ
ਅਸਬਾਬ ਭੀ ਲਖਾਂ ਰੁਪਯਾਂ ਦਾ ਸੀ ਆਏ ਮੁਫਤ ਦੇ ਵਿਚ ਲੁਟਾ ਅਲਾ
ਕਰ ਸ਼ੇਖੀਆਂ ਗਏ ਸਨ ਹੋ ਭੂਹੇ ਆਏ ਸਿੰਘਾਂ ਤੋਂ ਥੁਕ ਲਵਾ ਅਲਾ
ਰਹੀਆਂ ਦੇਸ ਦੇ ਵਿਚ ਬਦਨਾਮੀਆਂ ਹੋ ਦਿਤੀ ਖਾਲਸੇ ਹੋਸ਼ ਭੁਲਾ ਅਲਾ
ਸੂਬਾ ਝੂਰਦਾ ਕੀ ਇਲਾਜ ਕਰੀਏ ਗਈ ਗਲ ਅਖੀਰ ਤੇ ਆ ਅਲਾ
ਏਸ ਤਰ੍ਹਾਂ ਜੇ ਸਿੰਘਾਂ ਦਾ ਜ਼ੋਰ ਰਿਹਾ ਐਵੇਂ ਬਹਾਂਗੇ ਤਖਤ ਖੁਹਾ ਅਲਾ
ਫਲਯਾ ਫੁਲਯਾ ਰੁਖ ਇਸਲਾਮ ਦਾ ਸੀ ਸਿੰਘ ਦਿਤੀ ਬਧਾਯ ਹੈ ਲਾ ਅਲਾ
ਜਿਵੇਂ ਭਾਂਵਦੀ ਕਰ ਕਰਤਾਰ ਸਿੰਘਾ ਤੇਰੀ ਕੀਤੀ ਨੂੰ ਕੌਣ ਮਿਟਾ ਅਲਾ

### ਦੇਸ ਦਾ ਹਾਲ

ਚਲੀ ਦੇਸ ਦੇ ਵਿਚ ਤਲਵਾਰ ਬਹੁਤੀ ਕੌਣ ਮੇਟਦਾ ਧੁਰੋਂ ਗਵਾਈਆਂ ਨੂੰ
ਲੜ ਬੇਸੁਮਾਰ ਜਵਾਨ ਮੋਏ ਦੁਖ ਲਾ ਗਏ ਸੈਂਕੜੇ ਮਾਈਆਂ ਨੂੰ
ਵਿਚ ਦੇਸ ਦੇ ਪੈਨ ਚੌਫੇਰ ਢਾਈਂ ਵੈਹ ਹੋਂਵਦੇ ਸ਼ਾਮ ਸੁਬਾਹੀਆਂ ਨੂੰ
ਲਾੜੇ ਜਿਨ੍ਹਾਂ ਦੇ ਪਰਤਨ ਘਰੀਂ ਆਏ ਰੰਨਾਂ ਰੋਂਦੀਆਂ ਯਾਦ ਕਰ ਮਾਹੀਆਂ ਨੂੰ
ਵੀਰ ਜਿਹਨਾਂ ਦੇ ਮੋਏ ਜ਼ਹੀਰ ਹੋਈਆਂ ਭੈਣਾਂ ਰੋਂਦੀਆਂ ਬੈਠ ਕੇ ਭਾਈਆਂ ਨੂੰ
ਪਿਓ ਰੋਂਵਦੇ ਪੁਤਾਂ ਨੂੰ ਯਾਦ ਕਰਕੇ ਦੇਉਰ ਦੁਖ ਲਾ ਗਏ ਭਰਜਾਈਆਂ ਨੂੰ
ਯਾਰ ਯਾਰਾਂ ਤੋਂ ਸੈਂਕੜੇ ਮੌਤ ਖੋਹੇ ਜੇਹੜੇ ਪਾ ਗਏ ਨਿਤ ਜੁਦਾਈਆਂ ਨੂੰ
ਜਿਨ੍ਹਾਂ ਵੀਰਾਂ ਦੀਆਂ ਭਜ ਗਈਆਂ ਬਾਹਵਾਂ ਓਹ ਰੋਂਵਦੇ ਮਾਰਕੇ ਢਾਹੀਆਂ ਨੂੰ
ਰੰਡਾਂ ਬੈਠੀਆਂ ਕਈ ਹਜ਼ਾਰ ਰੰਨਾਂ ਕੌਣ ਕਰ ਖਵਾਊ ਕਮਾਈਆਂ ਨੂੰ
ਕਈ ਛਡ ਗਏ ਰੁਲਦਯਾਂ ਬਚਿਆਂ ਨੂੰ ਮੇਟੇ ਕੌਣ ਦਰਗਾਹੋਂ ਲਖਾਈਆਂ ਨੂੰ

ਏਸੇ ਤਰ੍ਹਾਂ ਹੀ ਦੇਸ ਬਰਬਾਦ ਹੋਯਾ ਦਿਤਾ ਰਬ ਨੇ ਪਾ ਤਬਾਹੀਆਂ ਨੂੰ
ਰੋਕ ਸਕਦਾ ਕੌਣ ਕਰਤਾਰ ਸਿੰਘਾ ਰਬਾ ਤੇਰੀਆਂ ਬੇਪਰਵਾਹੀਆਂ ਨੂੰ

### ਅਮੀਰਾਂ ਦੇ ਨਾਲ ਸਿੰਘਾਂ ਨੇ ਸਲਾਹ ਕਰਨੀ

ਸੂਬਾ ਸਿੰਘਾਂ ਹਥੋਂ ਡਾਢਾ ਦੁਖੀ ਹੋਯਾ ਸੁਖ ਕੋਈ ਨ ਖਾਨ ਅਮੀਰ ਦੇਖੋ
ਪਬਾਂ ਤੀਕ ਸੂਬਾ ਜ਼ੋਰ ਲਾ ਥਕਾ ਸਿਟਾ ਨਿਕਲਿਆ ਨਹੀਂ ਅਖੀਰ ਦੇਖੋ
ਖਾਲੀ ਪਿਆ ਦਰਬਾਰ ਅਮੀਰ ਮਰ ਗਏ ਖਰਚ ੨ ਦਾ ਹੋ ਗਿਆ ਕੀਰ ਦੇਖੋ
ਫੌਜ ਛਾਨਣੀ ਦੇ ਵਾਂਗ ਹੋਈ ਸਾਰੀ ਸੂਬਾ ਗਮ ਥੀਂ ਡੋਹਲਦਾ ਨੀਰ ਦੇਖੋ
ਗਦਰ ਵਿਚ ਪੰਜਾਬ ਦੇ ਮਚ ਰਿਹਾ ਕੰਬ ਰਿਹਾ ਜੰਮੂ ਕਸ਼ਮੀਰ ਦੇਖੋ
ਇਕ ਦਿਨ ਬੁਲਾ ਮੁਸਾਹਿਬਾਂ ਨੂੰ ਸੂਬਾ ਆਖਦਾ ਕਰ ਤਦਬੀਰ ਦੇਖੋ
ਨਾਲ ਅਮਨ ਦੇ ਜਿਸ ਤਰ੍ਹਾਂ ਦੇਸ ਵਸੇ ਓਹ ਚਾਲ ਕੋਈ ਮੇਰੇ ਵੀਰ ਦੇਖੋ
ਸਿੰਘ ਦੀਨ ਇਸਲਾਮ ਦੇ ਹੈਨ ਵੈਰੀ ਏਹ ਜਿਸ ਤਰ੍ਹਾਂ ਹੋਣ ਅਸੀਰ ਦੇਖੋ
ਤੰਗ ਕਰਨ ਨ ਜਿਸ ਤਰ੍ਹਾਂ ਨਾਲ ਸਾਨੂੰ ਬੈਠ ਜਾਣ ਏਹ ਵਾਂਗ ਮਖੀਰ ਦੇਖੋ
ਅਸੀਂ ਕਰ ਲੜਾਈਆਂ ਖਪ ਲਥੇ ਰਹੇ ਤੁਰਕ ਫਾਡੀ ਸਿੰਘ ਮੀਰ ਦੇਖੋ
ਬੈਠ ਸਭ ਦਾਨਾ ਕਰਤਾਰ ਸਿੰਘਾ ਦਸੋ ਸੋਚ ਕੇ ਗਲ ਅਖੀਰ ਦੇਖੋ

### ਸੂਬੇ ਦੇ ਨਾਲ ਅਮੀਰਾਂ ਦਾ ਜਵਾਬ

*ਹਥੋਂ ਸਿੰਘਾਂ ਦਿਓਂ ਡਾਢੇ ਸਤੇ ਹੋਏ ਤੰਗ ਪੈ ਰਹੇ ਸਨ ਮੁਸਲਮਾਨ ਬੇਲੀ
ਇਕ ਘੜੀ ਨ ਬੀਤਦੀ ਸੁਖਦੀ ਸੀ ਦੁਖੀ ਹੋਈ ਏ ਸਭ ਦੀ ਜਾਨ ਬੇਲੀ
ਸਭੋ ਰੋਂਵਦੇ ਆਪਣੇ ਫੇੜੇ ਨੂੰ ਸਨ ਬਹਿ ਬਹਿ ਅਮੀਰ ਤੇ ਖਾਨ ਬੇਲੀ
ਘਰੀਂ ਵਸਣਾ ਮਿਲਣਾ ਸੁਖ ਦਾ ਨਾ ਘਤੀ ਰਖਦੇ ਸਿੰਘ ਸਮਸਾਨ ਬੇਲੀ
ਚੜ੍ਹੇ ਦਿਨ ਤੇ ਪਿਟਣੇ ਪਏ ਰਹਿੰਦੇ ਲਖਾਂ ਜੀਵ ਹੋ ਗਏ ਨੁਕਸਾਨ ਬੇਲੀ
ਧਨ ਲੁਟਾ ਤੇ ਆਦਮੀ ਵਿਚ ਜੰਗਾਂ ਸਭੇ ਕਰ ਬੈਠੇ ਕੁਰਬਾਨ ਬੇਲੀ
ਓਹ ਕੋਈ ਨਹੀਂ ਸੀ ਜਿਦਾ ਕੁਝ ਨ ਕੁਝ ਹਥੀਂ ਸਿੰਘਾਂ ਦੀ ਹੋਯਾ ਨ ਜਾਨ ਬੇਲੀ
ਆਪੋ ਆਪਣੀ ਥਾਂ ਸਭੋ ਝੂਰਦੇ ਸਨ ਪਲਾ ਚਾਹੁੰਦੇ ਸਨ ਛੁਡਾਨ ਬੇਲੀ
ਚਾ ਲੜਨ ਦਾ ਸਭ ਦਾ ਲੈਹ ਗਿਆ ਸੀ ਥਕ ਗਏ ਸਨ ਲਾ ਕੇ ਤਾਨ ਬੇਲੀ

*ਜੋ ਬਾਦਸ਼ਾਹ ਪਰਜਾ ਨੂੰ ਦੁਖ ਦੇਂਦਾ ਤੇ ਜ਼ੁਲਮ ਕਰਦਾ ਹੈ ਉਸਦੇ ਸਾਰੇ ਸੁਖ ਦੂਰ ਹੋ ਜਾਂਦੇ ਹਨ।

ਹੁਣ ਸਭ ਦੀ ਇਹੋ ਸਲਾਹ ਹੈਸੀ ਨਾਲ ਵਸੀਏ ਅਮਨ ਅਮਾਨ ਬੇਲੀ
ਬੈਠ ਕਰ ਸਲਾਹ ਅਮੀਰ ਸਾਰੇ ਸੂਬੇ ਤਾਈਂ ਏਹ ਆਖ ਸੁਨਾਨ ਬੇਲੀ
ਜੰਗ ਕੀਤਿਆਂ ਸਿੰਘ ਨਾ ਗਏ ਜਿਤੇ ਏਹ ਕੌਮ ਬੜੀ ਬਲਵਾਨ ਬੇਲੀ
ਅਸੀਂ ਇਨ੍ਹਾਂ ਨੂੰ ਮਾਰਦੇ ਮਰ ਚਲੇ ਹਾਸੀ ਹੋ ਰਹੀ ਵਿਚ ਜਹਾਨ ਬੇਲੀ
ਹੁਣ ਨਾਲ ਸਿੰਘਾਂ ਇਕ ਢਬ ਖੇਡੋ ਜਿਵੇਂ ਸੁਖੀ ਹੋਵੇ ਸਾਡੀ ਜਾਨ ਬੇਲੀ
ਜਿਧੀ ਤੇਗ ਦੀ ਜਾਏ ਨ ਝਾਲ ਝਲੀ ਜਿਤ ਜਾਏ ਜੋ ਹਰ ਮੈਦਾਨ ਬੇਲੀ
ਲੜ ਓਸਦੇ ਨਾਲ ਨ ਪਏ ਪੂਰੀ ਚੰਗੀ ਲੜਨ ਤੋਂ ਸੁਲ੍ਹਾ ਪਛਾਨ ਬੇਲੀ
ਨਾਲ ਅਕਲ ਦੇ ਸਿੰਘਾਂ ਨੂੰ ਗਲੋਂ ਲਾਹੋ ਲੜ ਲੜ ਹੋਈ ਸਾਡੀ ਹਾਨ ਬੇਲੀ
ਤਮ੍ਹਾ ਦੇ ਕੇ ਆਪਣੇ ਵਸ ਕਰ ਲੌ ਚਾਲ ਚਲੀਏ ਨਾਲ ਸਿਆਨ ਬੇਲੀ
ਹਾਲਾਂ ਜ਼ੋਰ ਫੜ ਗਏ ਏਸੇ ਤਨ੍ਹਾਂ ਟਾਲੋ ਭਲਾ ਦੇਣ ਜੇ ਝਟ ਲੰਘਾਨ ਬੇਲੀ
ਵੇਲਾ ਪਾ ਕੇ ਮਾਰਾਂਗੇ ਦੁਸ਼ਮਣਾਂ ਨੂੰ ਰਹਿਣ ਦਿਆਂਗੇ ਨਹੀਂ ਨਸ਼ਾਨ ਬੇਲੀ
ਦੇ ਖਾਲਸੇ ਤਾਈਂ ਜਾਗੀਰ ਦਿਹੋ ਚੁਪ ਕਰ ਕੇ ਜੇ ਬੈਠ ਜਾਨ ਬੇਲੀ
ਇਹੋ ਪਕੀ ਸਲਾਹ ਕਰਤਾਰ ਸਿੰਘਾ ਚੰਦ ਟੋਕਰੀ ਹੇਠ ਛਪਾਨ ਬੇਲੀ

ਸੂਬੇ ਨੇ ਬਾਦਸ਼ਾਹ ਵਲ ਸਿੰਘਾਂ ਵਾਸਤੇ ਜਾਗੀਰ ਦੀ ਸਫਾਰਸ਼ ਕਰਨੀ

ਲਿਖ ਘਲਿਆ ਸੂਬੇ ਨੇ ਵਿਚ ਦਿਲੀ ਤੇਰਾ ਹੋਵੇ ਬੜਾ ਇਕਬਾਲ ਸ਼ਾਹਾ
ਤਖਤ ਤਾਜ ਤੇਰਾ ਰਹੇ ਕਾਇਮ ਸਦਾ ਤੂੰ ਸੁਣ ਪੰਜਾਬ ਦਾ ਹਾਲ ਸ਼ਾਹਾ
ਗਦਰ ਘਤਿਆ ਸਿੰਘਾਂ ਨੇ ਦੇਸ ਅੰਦਰ ਬੁਰੀ ਹੋਂਵਦੀ ਏ ਸਾਡੇ ਨਾਲ ਸ਼ਾਹਾ
ਖੇਤੀ, ਵਣਜ, ਵਪਾਰ ਨੂੰ ਛਡ ਦਿਤਾ ਲੁਟ ਮਾਰਦੀ ਫੜ ਲਈ ਚਾਲ ਸ਼ਾਹਾ
*ਧਾੜੇ ਮਾਰ, ਡਾਕੂ, ਰਾਹਜ਼ਨ ਹੋਏ ਕੀਤੇ ਲੁਟ ਕੇ ਲੋਕ ਕੰਗਾਲ ਸ਼ਾਹਾ
ਮਾਰ ਪਿੰਡਾਂ ਦੇ ਪਿੰਡ ਉਜਾੜ ਦਿਤੇ ਹੁੰਦੀ ਚਹੁੰ ਪਾਸੀਂ ਹਾਲ ਹਾਲ ਸ਼ਾਹਾ
ਮੁਸਲਮਾਨਾਂ ਨੂੰ ਵਸਨਾ ਨਹੀਂ ਮਿਲਦਾ ਦਿਤਾ ਖਾਲਸੇ ਦੁਖ ਕਮਾਲ ਸ਼ਾਹਾ
ਵੈਰੀ, ਦੀਨ ਇਸਲਾਮ ਦੀ ਕੌਮ ਹੈ ਏਹ ਸੋਚ ਕਰ ਲੌ ਦਿਲੋਂ ਖਿਆਲ ਸ਼ਾਹਾ
ਏਹਨਾਂ ਤਖਤ ਲਾਹੌਰ ਦਾ ਝੂਣ ਦਿਤਾ ਜਿਵੇਂ ਪਰਬਤਾਂ ਤਾਈਂ ਭੁਚਾਲ ਸ਼ਾਹਾ
ਮਾਰੇ ਡਰ ਦੇ ਰਾਤ ਨਾ ਲੋਕ ਸੌਂਦੇ ਦਿਨੇ ਰਹੇ ਹੋਈ ਹੜਤਾਲ ਸ਼ਾਹਾ

*ਦੁਸ਼ਮਣ ਬਾਤ ਕਰੇ ਅਨਹੋਣੀ।

ਇਕ ਦਿਨ ਤੇ ਲਖ ਫਰਯਾਦ ਆਵੇ ਸਿੰਘਾਂ ਲੁਟ ਲਿਆ ਜਾਨ ਮਾਲ ਸ਼ਾਹਾ
ਮੈਂ ਥਕਿਆ ਇਹਨਾਂ ਨੂੰ ਮਾਰਦਾ ਜੀ ਏਹ ਦਿਨੋਂ ਦਿਨ ਵਧੇ ਬਸਾ ਸ਼ਾਹਾ
ਰਹਿਨ ਫਿਰਦੀਆਂ ਦੇਸ ਦੇ ਵਿਚ ਫੌਜਾਂ ਕਾਬੂ ਆਵਨੇ ਸਿੰਘ ਮੁਹਾਲ ਸ਼ਾਹਾ
ਲੜ ਲੜ ਕੇ ਮੇਰੀ ਸਪਾਹ ਮਰ ਗਈ ਏਸ ਕੌਮ ਦਾ ਹੋਯਾ ਨ ਕਾਲ ਸ਼ਾਹਾ
ਨਿਤ ਲਜਾਂ ਰੁਪਯਾਂ ਦੇ ਖਰਚ ਹੁੰਦੇ ਅਗੇ ਗਲ ਦੀ ਮੂਲ ਨ ਦਾਲ ਸ਼ਾਹਾ
ਵਾਂਗ ਛਾਨਣੀ ਦੇ ਮੁਸਲਮਾਨ ਕੀਤੇ ਖਾਨਦਾਨ ਦਿਤ ਕਈ ਗਾਲ ਸ਼ਾਹਾ
ਨੰਬਰਦਾਰ ਹਾਕਮ ਜ਼ੋਰ ਲਾ ਥਕੇ ਝਲੀ ਸਿੰਘਾਂ ਦੀ ਕਿਸੇ ਨ ਝਾਲ ਸ਼ਾਹਾ
ਹੁਣ ਦੇਸ਼ ਕਠਾ ਹੋ ਕੇ ਪਿਆ ਹੈਸੀ ਹਥ ਲੈ ਤਅਸਬੀ ਢਾਲ ਸ਼ਾਹਾ
ਪੇਸ਼ ਗਈ ਨ ਸਿੰਘਾਂ ਦੇ ਨਾਲ ਕੋਈ ਹੋਏ ਸੈਂਕੜੇ ਜੀਵ ਹਲਾਲ ਸ਼ਾਹਾ
ਅਸੀਂ ਕੀਹ, ਹਜ਼ੂਰ ਦੇ ਬਾਪ ਦਾਦੇ ਜੰਗ ਰਹੇ ਕਰਦੇ ਕਈ ਸਾਲ ਸ਼ਾਹਾ
ਦਿਨੋਂ ਦਿਨ ਜਾਂਦੇ ਦੇਸ ਵਿਚ ਵਧਦੇ ਮਦਦ ਇਹਨਾਂ ਦੀ ਕਰੇ ਅਕਾਲ ਸ਼ਾਹਾ
ਏਹ ਕੌਮ ਜਾਂਦੀ ਵਡਾ ਜੋਰ ਫੜਦੀ ਸਾਡਾ ਜਾਂਦਾ ਏ ਹੁੰਦਾ ਜ਼ਵਾਲ ਸ਼ਾਹਾ
ਸਿੰਘਾਂ ਨਾਲ ਨ ਅਸੀਂ ਬਸਰ ਆਏ ਐਵੇਂ ਰਹੇ ਮੁਸੀਬਤਾਂ ਜਾਲ ਸ਼ਾਹਾ
ਨਾਲ ਅਕਲ ਦੇ ਮਾਰੀਏ ਦੁਸ਼ਮਨਾਂ ਨੂੰ ਖਾਤੇ ਕਿਸੇ ਫਰੇਬ ਦੇ ਡਾਲ ਸ਼ਾਹਾ
ਸਿੰਘ ਛੇੜਿਆਂ ਛਿੜਦੇ ਵਾਂਗ ਭੂੰਡਾਂ ਨਾਲ ਪਜਾਹ ਦੇ ਦਈਏ ਬਿਠਾਲ ਸ਼ਾਹਾ
ਤਮ੍ਹਾਂ ਤੇਲ ਦਈਏ ਜਿਸ ਆਦਮੀ ਨੂੰ ਨਰਮ ਹੋ ਜਾਵੇ ਤਤਕਾਲ ਸ਼ਾਹਾ
ਹਾਲਾਂ ਇਹਨਾਂ ਨੂੰ ਕੁਝ ਜਾਗੀਰ ਦੇਕੇ ਦਈਏ ਗਦਰ ਮਚਾਵਨੋਂ ਟਾਲ ਸ਼ਾਹਾ
ਵੇਲਾ ਪਾਕੇ ਸੁਟਾਂਗੇ ਪੁਟ ਜੜ੍ਹੋਂ ਜਿਵੇਂ ਮਖਣੋਂ ਕਢੀ ਦਾ ਵਾਲ ਸ਼ਾਹਾ
ਜੇਕਰ ਨਹੀਂ ਤਾਂ ਫੌਜ ਨੂੰ ਭੇਜ ਦਿਹੋ ਨਾਲ ਤੋਪਖਾਨੇ ਜੰਗੀ ਭਾਲ ਸ਼ਾਹਾ
ਮਾਰ ਕਾਫਰਾਂ ਤਾਈਂ ਕਰਤਾਰ ਸਿੰਘਾ ਦਈਏ ਦੇਸ ਤੋਂ ਬਾਹਰ ਨਿਕਾਲ ਸ਼ਾਹਾ

ਬਾਦਸ਼ਾਹ ਨੇ ਸੂਬੇ ਦੀ ਅਰਜੀ ਤੇ ਵਿਚਾਰ ਕਰਨੀ

ਬਾਦਸ਼ਾਹ ਪੰਜਾਬ ਦਾ ਹਾਲ ਪੜ੍ਹਕੇ ਗੁਸਾ ਖਾਏ ਤੇ ਪਿਆ ਬੇਜ਼ਾਰ ਹੋਵੇ
ਆਖੇ ਸਿੰਘਾਂ ਨੇ ਬੜਾ ਸਤਾ ਦਿਤਾ ਸਾਡਾ ਇਹਨਾਂ ਤੋਂ ਕਦ ਛੁਟਕਾਰ ਹੋਵੇ
ਅਗੇ ਬਾਦਸ਼ਾਹ ਹੋਵੇ ਦੋ ਹਥ ਕਰਾਂ ਜਦੋਂ ਜੰਗ ਦਾ ਗਰਮ ਬਾਜ਼ਾਰ ਹੋਵੇ
ਉੱਤੇ ਸਿੰਘਾਂ ਦੇ ਕਰਾਂ ਚੜ੍ਹਾਈ ਕੀਹ ਮੈਂ ਏਸ ਗਲ ਥੀਂ ਚਿਤ ਲਾਚਾਰ ਹੋਵੇ

ਨ ਮੁਲਕ ਨ ਦੇਸ ਨ ਕਿਲ੍ਹਾ ਕੋਈ ਕਿਧੇ ਵਾਸਤੇ ਫੌਜ ਤਯਾਰ ਹੋਵੇ
ਜਟ ਬੂਟ ਕਠੇ ਹੋਕੇ ਪਾਣ ਰੌਲਾ ਲਵਾਂ ਪਕੜ ਜੇ ਇਕ ਸਰਦਾਰ ਹੋਵੇ
ਕਈ ਵਾਰ ਫੌਜਾਂ ਅਗੇ ਫਿਰ ਆਈਆਂ ਕੌਡੀ ਨਫਾ ਨ ਖਰਚ ਹਜ਼ਾਰ ਹੋਵੇ
ਉਡ ਜਾਂਵਦੇ ਫਸਲ ਬਟੇਰਿਆਂ ਜਯੋਂ ਜਦੋਂ ਆਣ ਚੁਫੇਰਿਓਂ ਮਾਰ ਹੋਵੇ
ਗਲ ਜੰਗ ਦੀ ਖੇਡ ਜੂਏ ਵਾਲੀ ਖਬਰੇ ਜਿਤ ਕਿ ਅੰਤ ਨੂੰ ਹਾਰ ਹੋਵੇ
ਜਿਤ ਲਵਾਂ ਤੇ ਦੇਸ ਖੋ ਲਾਂ ਕੇਹੜਾ? ਹਾਰ ਜਾਵਾਂ ਭੰਡੀ ਸੰਸਾਰ ਹੋਵੇ
ਦਾਨੇ ਆਖਦੇ ਲੜਨ ਤੋਂ ਸੁਲ੍ਹਾ ਚੰਗੀ ਸੁਖ ਸੁਲ੍ਹਾ ਅੰਦਰ ਬੇਸ਼ੁਮਾਰ ਹੋਵੇ
ਗੁੜ ਦਿਤਿਆਂ ਜੇ ਮਰ ਜਾਏ ਵੈਰੀ ਮੋਹਰਾ ਦੇ ਕੋਈ ਕਿਉਂ ਖਵਾਰ ਹੋਵੇ
ਹਾਲਾਂ ਵੇਖੀਏ ਸਿੰਘਾਂ ਨੂੰ ਤਮ੍ਹਾਂ ਦੇ ਕੇ ਕੋਈ ਦਿਨ ਜੇ ਮਤਾਂ ਖਲ੍ਹਾਰ ਹੋਵੇ
ਜੇਕਰ ਟਲੇ ਨ ਫੇਰ ਕਰਤਾਰ ਸਿੰਘਾ ਵੇਖੀ ਜਾਏਗੀ ਜੋ ਆਖਰਕਾਰ ਹੋਵੇ

### ਬਾਦਸ਼ਾਹ ਨੇ ਵਜ਼ੀਰ ਪਾਸੋਂ ਸਿੰਘਾਂ ਦਾ ਹਾਲ ਪੁਛਣਾ

ਅਰਜ਼ੀ ਲਿਖੀ ਲਾਹੌਰ ਥੀਂ ਜੋ ਸੂਬੇ ਬਹੁਤਾ ਝੂਠ ਤੇ ਸਚ ਰਲਾਇਆ ਸੀ
ਘਟ ਸਿੰਘ ਭੀ ਨਹੀਂ ਗੁਜ਼ਾਰਦੇ ਸਨ ਸੂਬੇ ਸੌ ਗੁਣਾਂ ਝੂਠ ਲਿਖਾਇਆ ਸੀ
ਬਾਦਸ਼ਾਹ ਪੰਜਾਬ ਦਾ ਹਾਲ ਪੜ੍ਹਕੇ ਸਿਰ ਗੋਡਿਆਂ ਵਿਚ ਨਿਵਾਇਆ ਸੀ
ਸੂਬੇ ਲਿਖਯਾ ਸਿੰਘਾਂ ਦਾ ਜ਼ੋਰ ਜਿੰਨਾਂ ਬਾਦਸ਼ਾਹ ਯਕੀਨ ਨ ਲਿਆਇਆ ਸੀ
ਕੀਹ ਸਿੰਘ ਨੇ ਏਡ ਖਰੂਦ ਕਰਨਾ 'ਬੰਦੇ' ਚਾਰ ਦਿਨ ਸ਼ੋਰ ਮਚਾਇਆ ਸੀ
ਸੂਬਾ ਲਿਖਦਾ ਮੇਰੀ ਨ ਪੇਸ਼ ਜਾਂਦੀ ਏਹ ਸੋਚ ਵਜ਼ੀਰ ਬੁਲਾਇਆ ਸੀ
ਤੂੰ ਕਹੋ ਵਜ਼ੀਰ ਪੰਜਾਬ ਵਿਚੋਂ ਹੈ ਸਚ ਜੋ ਲਿਖਿਆ ਆਇਆ ਸੀ
ਠੀਕ ਏਸੇ ਤਰ੍ਹਾਂ ਸਿੰਘ ਹੈਨ ਕਰਦੇ ਅਗੇ ਕਦੇ ਭੀ ਤੂੰ ਸੁਣ ਪਾਇਆ ਸੀ
ਮੈਂ ਤਾਂ ਸਮਝਦਾ ਟੋਲਾ ਫਕੀਰਾਂ ਦਾ ਸਾਂ ਬਾਬੇ ਨਾਨਕ ਏਹ ਪੰਥ ਚਲਾਇਆ ਸੀ
ਬਾਦਸ਼ਾਹ ਦੇ ਤਾਂਈਂ ਕਰਤਾਰ ਸਿੰਘਾ ਸਾਰਾ ਹਾਲ ਵਜ਼ੀਰ ਸੁਣਾਇਆ ਸੀ

### ਵਜ਼ੀਰ ਨੇ ਬਾਦਸ਼ਾਹ ਨੂੰ ਸਿੰਘਾਂ ਦਾ ਹਾਲ ਦਸਣਾ

ਸੁਣੋ ਸਿੰਘਾਂ ਦਾ ਹਾਲ ਧਿਆਨ ਧਰਕੇ ਦਿਆਂ ਤੁਧ ਦੇ ਤਾਈਂ ਸੁਨਾਇ ਸ਼ਾਹਾ
ਬਾਬਾ ਨਾਨਕ ਮਸ਼ਹੂਰ ਫਕੀਰ ਹੋਯਾ ਦਿਤਾ ਓਸ ਏਹ ਪੰਥ ਚਲਾਇ ਸ਼ਾਹਾ
ਬਹੁਤਾ ਚਿਰ ਫਕੀਰੀ ਦਾ ਭੇਸ ਰਿਹਾ ਰਹੇ ਪੂਜਦੇ ਇਕ ਖੁਦਾਇ ਸ਼ਾਹਾ

ਸੂਲ੍ਹਾ ਕੁਲ ਖੁਦਾਏ ਦੇ ਰਹੇ ਬੰਦੇ ਕਿਸੇ ਨਾਲ ਨ ਛੇੜ ਛਿੜਾਇ ਸ਼ਾਹਾ
ਮੁਢੋਂ ਆਪਦੇ ਵਡਿਆਂ ਨਾਲ ਰਿਹਾ ਏਸ ਪੰਥ ਦਾ ਮੇਲ ਮਿਲਾਇ ਸ਼ਾਹਾ
ਪਰ ਜਦੋਂ ਤੋਂ ਫੇਰ ਵਿਚ ਬਾਦਸ਼ਾਹੀ ਆਈ ਸ਼ਰ੍ਹਾਂ ਏਹ ਸ਼ੋਰ ਮਚਾਇ ਸ਼ਾਹਾ
ਕੀਤਾ ਦੁਖੀ ਫੜ ਦੇਸ ਦੇ ਹਿੰਦੂਆਂ ਨੂੰ ਤੇਗ ਹਥ ਇਸਲਾਮ ਦੀ ਚਾਇ ਸ਼ਾਹਾ
ਬਾਦਸ਼ਾਹੀ ਆ ਧਕੇ ਦੀ ਹੋਣ ਲਗੀ ਡੰਨ ਜੇਜ਼ੀਏ ਹਿੰਦ ਨੂੰ ਲਾਇ ਸ਼ਾਹਾ
ਜ਼ੋਰੀ ਹਿੰਦ ਦੇ ਧਰਮ ਨੂੰ ਖੋਹਨ ਲਗੇ ਨਾਵੇਂ ਗੁਰਾਂ ਨੂੰ ਦਿਤਾ ਸਰਵਾਇ ਸ਼ਾਹਾ
ਡਾਢੇ ਤੰਗ ਹੋਏ ਲੋਕ ਸ਼ਰ੍ਹਾ ਹਥੋਂ ਜ਼ੁਲਮ ਕਾਜ਼ੀਆਂ ਦਿਓਂ ਕੁਰਲਾਇ ਸ਼ਾਹਾ
ਤਦ ਗੱਦੀ ਤੇ ਗੁਰੂ ਗੋਬਿੰਦ ਸਿੰਘ ਜੀ ਝੰਡਾ ਸਿਰ ਗੁਰਿਆਈ ਝੁਲਾਇ ਸ਼ਾਹਾ
ਦੁਖੀ ਦੇਖ ਪਰਜਾ ਜਰ ਸਕਿਆ ਨ ਲਈ ਜੰਗ ਦੀ ਤੇਗ ਉਠਾਇ ਸ਼ਾਹਾ
ਹਾਲਤ ਦੇਸ ਦੀ ਓਸਨੇ ਬਦਲ ਦਿਤੀ ਲਏ ਸਿਖਾਂ ਤੋਂ ਸਿੰਘ ਬਨਾਇ ਸ਼ਾਹਾ
ਲਿਆਏ *ਆਬਹਯਾਤ ਬਹਿਸ਼ਤ ਵਿਚੋਂ ਦਿਤਾ ਸਿੰਘਾਂ ਦੇ ਤਾਈਂ ਪਲਾਇ ਸ਼ਾਹਾ
ਜਿੰਦਾ ਕੌਮ, ਹਮੇਸ਼ ਹੀ ਰਖਣੇ ਨੂੰ ਦਿਤਾ ਕੁਝ ‡ਤਾਲਾਬ ਮੇਂ ਪਾਇ ਸ਼ਾਹਾ
ਏਹ ਤਦੇ ਹੀ ਮਾਰਿਆਂ ਮੁਕਦੇ ਨਹੀਂ ਅਸੀਂ ਰਹੇ ਬਹੁਤਾ ਜ਼ੋਰ ਲਾਇ ਸ਼ਾਹਾ
ਪੰਜ ਮਰਨ ਪੰਜਾਹ ਆ ਰਲਨ ਕਿਤੋਂ ਏਸ ਗਲ ਭੇਤ ਨ ਆਇ ਸ਼ਾਹਾ
ਮੰਤਰ ਇਨ੍ਹਾਂ ਨੂੰ ਗੁਰੂ ਇਕ ਦਸ ਗਿਆ ਦੇਵਾਂ ਓਸਦਾ ਹਾਲ ਸੁਨਾਇ ਸ਼ਾਹਾ
ਪੰਜ ਸਿੰਘ ਰਲ ਬੈਠਦੇ ਇਕ ਜਗ੍ਹਾ ਬਾਟਾ ਲੋਹੇ ਦਾ ਵਿਚ ਰਖਾਇ ਸ਼ਾਹਾ
ਪਾਣੀ ਪਾਕੇ ਵਿਚ ਪਤਾਸਿਆਂ ਦੇ ਗਿਰਦ ਬੈਠ ਜਾਂਦੇ ਘੇਰਾ ਪਾਇ ਸ਼ਾਹਾ
ਮੂੰਹੋਂ ਗੁਰੂ ਦੀ ਓਹ ਕਲਾਮ ਪੜ੍ਹਦੇ ਜੇਹੜੀ ਇਨ੍ਹਾਂ ਨੂੰ ਗਿਆ ਸਖਾਇ ਸ਼ਾਹਾ
ਵਾਰੋ ਵਾਰ ਫ਼ਿਰ ਓਸ ਨੂੰ ਪੜ੍ਹਨ ਸਾਰੇ ਕਰਦ ਲੋਹੇ ਦੀ ਵਿਚ ਫਿਰਾਇ ਸ਼ਾਹਾ
ਏਸੇ ਤਰ੍ਹਾਂ ਕਰਕੇ ਕੁਝ ਦੇਰ ਪਿਛੋਂ ਪੀਣ ਵਾਲੇ ਨੂੰ ਲੈਣ ਬੁਲਾਇ ਸ਼ਾਹਾ
ਵਾਲਾਂ ਸਣੇ ਨੁਹਾ ਕੇ ਓਸ ਤਾਈਂ ਕਛ ਓਸਦੇ ਤੇੜ ਪਵਾਇ ਸ਼ਾਹਾ
ਮੂੰਹ ਅਖੀਆਂ ਦੇ ਵਿਚ ਮਾਰ ਛਟੇ ਫੇਰ ਓਸਨੂੰ ਦੇਣ ਪਲਾਇ ਸ਼ਾਹਾ
ਸਾਰੇ ਕਇਦੇ ਮਜ਼੍ਹਬੀ ਦਸ ਕੇ ਜੀ ਪਿਛੋਂ ਦੇਣ ਕੜਾਹ ਖਵਾਇ ਸ਼ਾਹਾ
ਓਸੇ ਘੜੀ ਤੋਂ ਮੁੜ ਓਹ ਪੀਣ ਵਾਲਾ ਲੈਂਦਾ ਹੋਰ ਹੀ ਰੰਗ ਵਟਾਇ ਸ਼ਾਹਾ

*ਖੰਡੇ ਦਾ ਅੰਮ੍ਰਿਤ। ‡ਅੰਮ੍ਰਿਤਸਰ।

ਜ਼ਾਤ ਪਾਤ ਦਾ ਝਗੜਾ ਛਡ ਦੇਂਦਾ ਖੁਦੀ ਮਾਨ ਮਗਰੂਰ ਗਵਾਇ ਸ਼ਾਹਾ
ਸ਼ੂਦਰ, ਖਤਰੀ, ਵੈਸ਼ ਬ੍ਰਹਮਪੁਣਾ ਓਸੇ ਵਕਤ ਹੀ ਦੇ ਉਡਾਇ ਸ਼ਾਹਾ
ਚਾਰ ਵਰਨ ਕਠੇ ਬਹਿਕੇ ਖਾ ਲੈਂਦੇ ਛੂਤ ਛਾਤ ਨੂੰ ਦੇਣ ਮਟਾਇ ਸ਼ਾਹਾ
ਜੇਹੜਾ ਆਬਹਯਾਤ ਨੂੰ ਪੀ ਲੈਂਦਾ ਸਿੰਘ ਆਪਣੇ ਤਾਈਂ ਸਦਵਾਇ ਸ਼ਾਹਾ
ਝੇੜੇ ਛਡਕੇ ਪਿਛਲਿਆਂ ਮਜ਼੍ਹਬਾਂ ਦੇ ਹੋ ਜਾਂਵਦੇ ਖਾਸ ਭਰਾਇ ਸ਼ਾਹਾ
ਦੁਖ ਸੁਖ ਦੇ ਜਾਂਵਦੇ ਹੋ ਸਾਂਝੇ ਆਪੋ ਵਿਚ ਪਿਆਰ ਵਧਾਇ ਸ਼ਾਹਾ
ਕਿਸੇ ਜ਼ਾਤ ਦਾ ਈ ਭਾਵੇਂ ਕੋਈ ਹੋਵੇ ਲੈਣ ਆਪਣੇ ਵਿਚ ਮਿਲਾਇ ਸ਼ਾਹਾ
ਗੁਰੂਬਖਸ਼ੀਆਂ ਤਾਕਤਾਂ ਗਜ਼ਬ ਦੀਆਂ ਰਹੀਆਂ ਸਿੰਘ ਦੇ ਵਿਚ ਸਮਾਇ ਸ਼ਾਹਾ
ਬਿਨਾਂ ਰਬ ਦੇ ਹੋਰ ਨੂੰ ਮੰਨਦੇ ਨਹੀਂ ਦਿਤੇ ਦਿਲਾਂ ਤੋਂ ਭਰਮ ਉਠਾਇ ਸ਼ਾਹਾ
ਗੁਰੂ ਗ੍ਰੰਥ ਦੇ ਬਿਨਾਂ ਕਰਤਾਰ ਸਿੰਘਾ ਅਗੇ ਕਿਸੇ ਨ ਸੀਸ ਝੁਕਾਇ ਸ਼ਾਹਾ

ਤਥਾ

ਤਾਕਤ ਬੜੀ ਵਿਚ *ਆਬਹਯਾਤ ਦੇ ਹੈ ਜੇਹੜੀ ਸਿੰਘਾਂ ਨੂੰ ਸਿੰਘ ਪਲਾਂਵਦੇ ਨੇ
ਮੁਰਦੇ ਓਸਨੂੰ ਪੀ ਕੇ ਹੋਣ ਜ਼ਿੰਦਾ ਪਾਜੀ ਮੁਰਦੇ ਭੀ ਗਾਜੀ ਹੋ ਜਾਂਵਦੇ ਨੇ
ਚਿੜੀ ਜਿੰਨਾਂ ਨ ਜਿਨ੍ਹਾਂ ਦਾ ਦਿਲ ਪਹਿਲਾਂ ਵਾਂਗ ਸ਼ੇਰ ਹੋ ਜਲੀਆਂ ਪਾਂਵਦੇ ਨੇ
ਪੈਹਲਾਂ ਜਿਨ੍ਹਾਂ ਦੀ ਸ਼ਕਲ ਮਨਹੂਸ ਦਿਸੇ ਕੇਸ ਰਖ ਓਹ ਸੂਰਮੇ ਭਾਂਵਦੇ ਨੇ
ਜੇਹੜੇ ਵੇਖਕੇ ਬਿਲੀਆਂ ਡਰਨ ਰਾਤੀਂ ਓਹ ਨਾਲ ਸ਼ੇਰਾਂ ਮਥੇ ਡਾਂਹਵਦੇ ਨੇ
ਵੈਹਗੀ ਮੋੜ ਨ ਜਿਨ੍ਹਾਂ ਤੋਂ ਜਾਏ ਮੋੜੀ ਸਿੰਘ ਬਣਕੇ ਹਾਥੀਆਂ ਢਾਂਹਵਦੇ ਨੇ
ਬਾਹਮਣ ਬਾਣੀਏਂ ਹੋਰ ਕਮੀਨ ਕਾਂਦੂ ਜਟ ਬੂਟ ਜੋ ਲੋਕ ਸਦਾਂਵਦੇ ਨੇ
ਓਹੋ ਲੋਕ ਮੁੜ ਖੰਡੇ ਦੀ ਪਾਹੁਲ ਲੈਕੇ ਤੇਗ ਹਥ ਦੇ ਵਿਚ ਉਠਾਂਵਦੇ ਨੇ
ਲੜਨ ਮਰਨ ਤੋਂ ਖੌਫ ਨ ਕਰਨ ਰਤੀ ਜੰਗ ਨਾਲ ਉਮੰਗ ਦੇ ਚਾਂਹਵਦੇ ਨੇ
ਜੇਹੜੇ ਜੂੰ ਨੂੰ ਮਾਰਦੇ ਸੰਗਦੇ ਸਨ ਓਹੋ ਲੋਥ ਤੇ ਲੋਥ ਚੜ੍ਹਾਂਵਦੇ ਨੇ
ਕੀਹ ਬਾਦਸ਼ਾਹ ਸਿੰਘ ਦੀ ਸਿਫਤ ਕਰਾਂ ਵਿਚ ਜੰਗ ਜੋ ਹਥ ਵਿਖਾਂਵਦੇ ਨੇ
ਉਤੇ ਧਰਮ ਦੇ ਹੋ ਸ਼ਹੀਦ ਮਰਦੇ ਪੈਰ ਇਕ ਨਾ ਪਿਛਾਂਹ ਹਟਾਂਵਦੇ ਨੇ
ਉਹ ਵੇਖਿਆਂ ਦਿਸਦੇ ਮਾੜੂਏ ਜਹੇ ਜੰਗ ਸੁਣਦਿਆਂ ਰੰਗ ਵਟਾਂਵਦੇ ਨੇ

---

*ਖੰਡੇ ਦਾ ਅੰਮ੍ਰਿਤ।

ਚੜ੍ਹਨ ਲਾਲੀਆਂ ਵੇਖਕੇ ਤੇਗ ਨੰਗੀ ਡਰ ਮੌਤ ਦਾ ਮੂਲ ਨ ਲਾਂਵਦੇ ਨੇ
ਪੈਂਦੇ ਬਾਜ਼ ਜਯੋਂ ਆਣ ਸ਼ਕਾਰ ਉਤੇ ਤਿਵੇਂ ਦੁਸ਼ਮਣਾਂ ਤੇ ਸਿੰਘ ਧਾਂਵਦੇ ਨੇ
ਮਥੇ ਸਾਮ੍ਹਣੇ ਮਰਨ ਕਬੂਲ ਕਰਦੇ ਭੀੜ ਪਿਆਂ ਨ ਪੈਰ ਖਿਸਕਾਂਵਦੇ ਨੇ
ਸਟ ਖਾ ਕੇ ਸਗੋਂ ਹੁਸ਼ਿਆਰ ਹੁੰਦੇ ਮੂੰਹੋਂ ਸੀ ਨ ਮੂਲ ਸੁਨਾਂਵਦੇ ਨੇ
ਤੇਗਾਂ ਖਾ ਕੇ ਪੈਰ ਅਗਾਂਹ ਰਖਣ ਹੁੰਦੀ ਜਾਨ ਨ ਪਿਠ ਵਿਖਾਂਵਦੇ ਨੇ
ਲੜਨ ਮਰਨ ਤੋਂ ਰਤੀ ਭੀ ਨਹੀਂ ਡਰਦੇ ਨਾਲ ਖੁਸ਼ੀ ਦੇ ਜੰਗ ਮਚਾਂਵਦੇ ਨੇ
ਕਿਸੇ ਗਜ਼ਬ ਦੀ ਕੌਮ ਹੈ ਬਾਦਸ਼ਾਹ ਜੀ ਹੈ ਸਚ ਜੋ ਲੋਕ ਸੁਨਾਂਵਦੇ ਨੇ
ਦੁਖ ਸੁਖ ਦੀ ਨਹੀਂ ਪ੍ਰਵਾਹ ਕਰਦੇ ਹਰ ਹੀਲੇ ਹੀ ਸ਼ੁਕਰ ਮਨਾਂਵਦੇ ਨੇ
ਭੁਖ ਤੇਹ ਤੋਂ ਝਟ ਨਹੀਂ ਤੰਗ ਹੁੰਦੇ ਸਾਤੇ ਖਾਧਿਆਂ ਬਿਨਾਂ ਲੰਘਾਂਵਦੇ ਨੇ
ਵਿਚ ਜੰਗਲਾਂ ਦੇ ਫਿਰਨ ਵਾਂਗ ਮਿਰਗਾਂ ਸਾਗ ਪਤ ਖਾ ਭੁਖ ਮਿਟਾਂਵਦੇ ਨੇ
ਪਾਲਾ ਧੁਪ ਨ ਕੁਝ ਵਿਗਾੜ ਕਰੇ ਨੰਗੇ ਹਾੜ ਸਿਆਲ ਟਪਾਂਵਦੇ ਨੇ
ਘੋੜੀ ਚੜ੍ਹ ਚੜ੍ਹਾਏ ਹੀ ਸੌਂ ਲੈਂਦੇ ਨਾਲ ਸੁਖ ਦੇ ਅਖ ਨ ਲਾਂਵਦੇ ਨੇ
ਹਾਕਮ ਪਿੰਡਾਂ ਦੇ ਵਿਚ ਨ ਵੜਨ ਦੇਂਦੇ ਵਿਚ ਜੰਗਲਾਂ ਦਿਨ ਬਤਾਂਵਦੇ ਨੇ
ਰੋਗ ਸੋਗ ਨਾਹੀਂ ਨੇੜੇ ਆਉਣ ਦੇਂਦੇ ਲਗਾ ਫਟ ਨ ਮੂਲ ਸਤਾਂਵਦੇ ਨੇ
ਤਾਰੇ ਚੜ੍ਹ ਹੋ ਜਾਂਵਦੇ ਜ਼ਖਮ ਰਾਜ਼ੀ ਹਾਇ ੨ ਨ ਕਰ ਕੁਰਲਾਂਵਦੇ ਨੇ
ਭਜਨ ਬੰਦਗੀ ਰਬ ਦੀ ਯਾਦ ਕਰਦੇ ਗੁਰਬਾਣੀ ਨ ਮੂਲ ਭੁਲਾਂਵਦੇ ਨੇ
ਇਕ ਦੂਸਰੇ ਦੇ ਉਤੇ ਜਾਨ ਦੇਂਦੇ ਭਾਈ ਭਾਈ ਕਰ ਮੂੰਹੋਂ ਬੁਲਾਂਵਦੇ ਨੇ
ਜਿਥੇ ਇਕ ਭਰਾ ਦਾ ਪਏ ਮੁੜ੍ਹਕਾ ਓਥੇ ਆਪਣਾ ਲਹੂ ਡੁਲਾਂਵਦੇ ਨੇ
ਏਸ ਪੰਥ ਦੇ ਵਿਚ ਇਤਫਾਕ ਵਡਾ ਜੋ ਮਿਲਦਾ ਰਲ ਕੇ ਖਾਂਵਦੇ ਨੇ
ਦੁਖ ਵੈਰ ਨ ਕਿਸੇ ਦਾ ਕੋਈ ਕਰਦਾ ਵੇਖ ਸਿੰਘ ਨੂੰ ਖੁਸ਼ੀ ਮਨਾਂਵਦੇ ਨੇ
ਹੋਰ ਬਹੁਤ ਸਿਫਤਾਂ ਪਰ ਇਕ ਵਡੀ ਵਿਚ ਜੰਗ ਦੇ ਧੂੜ ਧੁਮਾਂਵਦੇ ਨੇ
ਇਕ ਇਕ ਮੁਕਾਬਲੇ ਸੈਆਂ ਦੇ ਆ ਤੇਗਾਂ ਮਾਰ ਕੇ ਸੁਧ ਭੁਲਾਂਵਦੇ ਨੇ
ਵਿਚ ਜੰਗ ਦੇ ਵੇਖਣੇ ਲਾਇਕ ਹੁੰਦੇ ਜਦੋਂ ਬੋਲ ਅਕਾਲ ਗਜਾਂਵਦੇ ਨੇ
ਜੇੜ੍ਹੇ ਦਸਦੇ ਬਹੁਤ ਗਰੀਬ ਮਾੜੇ ਮੋਟੇ ਖਾਨਾਂ ਨੂੰ ਮਾਰ ਗਰਾਂਵਦੇ ਨੇ
ਕਦੇ ਵੇਖ ਖਾਂ ਕਰਤਾਰ ਸਿੰਘਾ ਸਿੰਘ ਕਿਸ ਤਰ੍ਹਾਂ ਜੰਗ ਮਚਾਂਵਦੇ ਨੇ

ਬਾਦਸ਼ਾਹ ਨੂੰ ਵਜ਼ੀਰ ਨੇ ਆਖਣਾ ਕਿ ਸਿੰਘਾਂ ਦੀ ਨਕਲ ਵੇਖ

ਸਿੰਘ ਵੇਖਣੇ ਜੰਗ ਦੇ ਵਿਚ ਲਾਇਕ ਇਕ ਵਾਰ ਹਜ਼ੂਰ ਤਾਂ ਜਾਇ ਵੇਖੋ
ਜੋ ਆਖਦੇ ਲੋਕ ਓਹ ਸਚੀਆਂ ਨੇ ਹਥੀਂ ਸਿੰਘਾਂ ਤਾਈਂ ਅਜਮਾਇ ਵੇਖੋ
ਦੁੰਬੇ ਖਾ ਜੋ ਆਪ ਦੇ ਖਾਨ ਪਲੇ ਨਾਲ ਉਹਨਾਂ ਦੇ ਜੰਗ ਪਵਾਇ ਵੇਖੋ
ਵੇਖੋ ਕਿਸ ਤਰ੍ਹਾਂ ਮਾਰ ਸਥਾਰ ਲਾਂਹਦੇ ਕਿਤੇ ਵਿਚ ਮੁਕਾਬਲੇ ਡਾਹਿ ਵੇਖੋ
ਹੈ ਵਾਕਿਆ ਕੌਮ ਦਲੇਰ ਬੜੀ ਜੇ ਅਜ਼ਮਾਵਨਾ ਏਂ ਹਥ ਪਾਇ ਵੇਖੋ
ਨਹੀਂ ਤਾਂ ਸਦਕੇ ਭੰਡ ਕਰਤਾਰ ਸਿੰਘਾ ਅਸਲ ਨਹੀਂ ਤਾਂ ਨਕਲ ਕਰਵਾਇ ਵੇਖੋ

ਬਾਦਸ਼ਾਹ ਮੁਹੰਮਦ ਸ਼ਾਹ ਨੇ ਸਿੰਘਾਂ ਦੀ †ਨਕਲ ਵੇਖਣੀ

ਬਾਦਸ਼ਾਹ ਦੇ ਦਿਲ ਨੂੰ ਸ਼ੌਕ ਲਗਾ ਝਟ ਭੰਡਾਂ ਦੇ ਤਾਈਂ ਬੁਲਾਇ ਲਿਆ
ਆਣ ਵਿਚ ਦਰਬਾਰ ਦੇ ਹੋਏ ਹਾਜ਼ਰ ਬਾਦਸ਼ਾਹ ਨੂੰ ਸੀਸ ਝੁਕਾਇ ਲਿਆ
ਕੀ ਹੁਕਮ ਹਜ਼ੂਰ ਹੈ ਅਸਾਂ ਤਾਈਂ ਕਰ ਅਦਬ ਸਲਾਮ ਬਜਾਇ ਲਿਆ
ਕਰ ਸਿੰਘਾਂ ਦੀ ਨਕਲ ਦਿਖਾਲ ਦਿਹੋ ਜਿਨ੍ਹਾਂ ਮੁਲਕ ਮੇਰਾ ਲੁਟ ਖਾਇ ਲਿਆ
ਏਹ ਸੁਣਦਿਆਂ ਭੰਡ ਹੋ ਚੁਪ ਗਏ ਮੂੰਹ ਸਭ ਨੇ ਪਿਛਾਂ ਭਵਾਇ ਲਿਆ
ਪੁਛੇ ਸ਼ਾਹ ਪੈ ਗਏ ਹੋ ਕਜ਼ੇਂ ਸੋਚੀਂ ਕਰਨੀ ਪਏਗੀ ਨਕਲ ਸੁਨਾਇ ਲਿਆ
ਕਿਸੇ ਗਲ ਦਾ ਹੋਰ ਨਹੀਂ ਫਿਕਰ ਸ਼ਾਹਾ ਏਕਾ ਭੰਡਾਂ ਨੇ ਏਹ ਪਕਾਇ ਲਿਆ
ਔਖਾ ਸਿੰਘਾਂ ਦਾ ਸਾਂਗ ਉਤਾਰਨਾ ਹੈ ਬਾਦਸ਼ਾਹੀ ਨੂੰ ਜਿਹਨਾਂ ਦਬਾਇ ਲਿਆ

ਤਥਾ

ਅਸਲ ਕੀਤਿਆਂ ਬਿਨਾਂ ਨ ਨਕਲ ਸੋਹੇ ਅਸਲ ਕੀਤਿਆਂ ਬੜਾ ਨੁਕਸਾਨ ਹੋਣਾ
ਸਚ ਲਗਦਾ ਜ਼ਹਿਰ ਜਹਾਨ ਨੂੰ ਹੈ ਪਹਿਲਾਂ ਆਪ ਨੇ ਹੀ ਤੰਗ ਆਨ ਹੋਣਾ
ਗਲਾਂ ਵੈਰੀ ਦੀਆਂ ਜਰਨ ਔਖੀਆਂ ਨੇ ਮੁੜ ਸਚੇ ਹੀ ਸਚ ਬਿਆਨ ਹੋਣਾ
ਤੇਰੇ ਸਾਹਮਣੇ ਅਧਿਆਂ ਸਿੰਘ ਬਣਨਾ ਦੂਜੇ ਅਧਿਆਂ ਨੇ ਮੁਸਲਮਾਨ ਹੋਣਾ
ਸਰਫਾ ਮੌਤ ਦਾ ਰਹੇ ਕੇ ਨਾ ਰਹੇ ਦੋਹਾਂ ਧਿਰਾਂ ਦਾ ਜਦੋਂ ਘਮਸਾਨ ਹੋਣਾ
ਬੁਰਕਾ ਸ਼ੇਰ ਦਾ ਪਹਿਨਣਾ ਬੜਾ ਔਖਾ ਏਸ ਗਲ ਥੀਂ ਜਾਪਦਾ ਜਾਨ ਹੋਣਾ
ਵਿਚ ਮੁਫਤ ਦੇ ਜੀਆਂ ਮਰਵਾ ਬਹੀਏ ਪਿਛੋਂ ਮੁੜ ਨਰਾਜ਼ ਸੁਲਤਾਨ ਹੋਣਾ

†ਏਹ ਨਕਲ ਸੰਮਤ ੧੭੮੯ ਵਿਚ ਹੋਈ ਹੈ।

ਵਿਚ ਗਜਬ ਦੇ ਬਧੇ ਹੀ ਮਾਰੇ ਜਾਈਏ ਏਹ ਭੀ ਪਤਾ ਨਹੀਂ ਕੀ ਦਾਨ ਹੋਣਾ
ਲਿਖ ਦਿਓ ਕਸੂਰ ਮੁਆਫ ਸਭੇ ਰੁਸਾ ਛਡ ਕੇ ਤੇ ਮੇਹਰਵਾਨ ਹੋਣਾ
ਕਿਹਾ ਸ਼ਾਹ ਕਸੂਰ ਮੁਆਫ ਸਭੇ ਦਿਆਂ ਬਖ਼ਸ਼ਸ਼ਾਂ ਨਹੀਂ ਹੈਰਾਨ ਹੋਣਾ
ਤਿੰਨ ਦਿਨ ਸਾਨੂੰ ਫਿਰ ਦਿਹੋ ਮੰਗੇ ਜਮ੍ਹਾਂ ਬਹੁਤ ਹਜ਼ੂਰ ਸਾਮਾਨ ਹੋਣਾ
ਦੇਖੋ ਅਸਲ ਦੀ ਨਕਲ ਕਰਤਾਰ ਸਿੰਘਾ ਚੌਥੇ ਦਿਨ ਜਮ੍ਹਾਂ ਸਾਹਿਬਾਨ ਹੋਣਾ

ਭੰਡਾਂ ਨੇ ਪਹਿਲਾਂ ਸਿੰਘਾਂ ਦਾ ਸਾਂਗ ਬਣਕੇ ਦਰਬਾਰ ਵਿਚ ਆਉਣਾ
(ਸਿੰਘਾਂ ਦੇ ਸਾਜ਼ ਸਮਾਨ)

ਭੰਡਾਂ ਅਧਿਆਂ ਕਰ ਸਾਮਾਨ ਕਠਾ ਖੂਬ ਸਿੰਘਾਂ ਦਾ ਰੂਪ ਵਟਾਇ ਲਿਆ
ਕਈਆਂ ਬੰਨ੍ਹਿਆਂ ਸਿਰ ਦਮਾਲਿਆਂ ਨੂੰ ਨੀਲੇ ਕਪੜੇ ਵਲ ਸਜਾਇ ਲਿਆ
ਕਈਆਂ ਬੰਨ੍ਹਿਆਂ ਗਿਲਤੀਆਂ ਭੂਰੀਆਂ ਲੈ ਕਛਾਂ ਪਾਟੀਆਂ ਨੂੰ ਲਕੀ ਪਾਇ ਲਿਆ
ਕਈਆਂ ਸਾਜਿਆ ਤੋੜਿਆਂ ਚਕਰਾਂ ਨੂੰ ਮਣ ਮਣ ਲੋਹਾ ਲਟਕਾਇ ਲਿਆ
ਪਗਾਂ ਪਾਟੀਆਂ ਚਾੜ੍ਹਕੇ ਵਟ ਨੰਗੇ ਨਾਗ ਵਲ ਦੇ *ਲਕ ਬਨਾਇ ਲਿਆ
ਕਈ ਚੁਕ ਦੌਰੀ ?ਭੰਗ ਘੋਟਣਾਂ ਲੈ ਉਤੇ ਮੋਢਿਆਂ ਖੂਬ ਟਿਕਾਇ ਲਿਆ
ਕਈਆਂ ਸਿਰ ਪਗਾਂ ਕਈਆਂ ਲੈ ਪਰਨੇ ਸਿਰਾਂ ਨੰਗਿਆਂ ਤਾਈਂ ਲੁਕਾਇ ਲਿਆ
ਲੀਰਾਂ ਵਗਦੀਆਂ ਪਾਟੀਆਂ ਝਗਿਆਂ ਤੋਂ ਕਈਆਂ ਅਥਿਆਂ ਤਾਈਂ ਅੜਾਇ ਲਿਆ
ਭੂਰੇ ਚਾਦਰਾਂ ਪਾਟੀਆਂ ਮੈਲੀਆਂ ਲੈ ਸੁਟ ਮੋਢਿਆਂ ਸਾਜ਼ ਬਨਾਇ ਲਿਆ
ਟੁਏ ਫੁਟੇ ਹਥਯਾਰ ਲੈ ਵਿਚ ਹਥਾਂ ਮਾੜੇ ਘੋੜਿਆਂ ਨੂੰ ਅਗੇ ਲਾਇ ਲਿਆ
ਅਖਾਂ ਲਾਲ ਤੇ ਝੂਲਦੇ ਮਸਤ ਹਾਥੀ ਪੈਰ ਵਲ ਦਰਬਾਰ ਉਠਾਇ ਲਿਆ
ਚਲ ਔਣ ਅਕਾਲ ਅਕਾਲ ਕਰਦੇ ਸਤਿ ਸ੍ਰੀ ਅਕਾਲ ਗਜਾਇ ਲਿਆ
ਰੌਲਾ ਵਿਚ ਕਚੈਹਰੀਆਂ ਘਤਿਓ ਨੇ ਡੇਰਾ ਬਾਦਸ਼ਾਹ ਸਾਹਮਣੇ ਲਾਇ ਲਿਆ
ਕਠੇ ਹੋਇ ਅਮੀਰ ਕਰਤਾਰ ਸਿੰਘਾ ਇਕ ਦੂਸਰੇ ਤਾਈਂ ਬੁਲਾਇ ਲਿਆ

*ਪੇਟੀ ਦੇ ਥਾਂ (ਕਮਰ ਕਸੇ)।

?ਭੰਗ ਨਕੰਮੇ ਟੋਲੇ ਨੂੰ ਪੀਂਦਿਆਂ ਵੇਖ ਵੇਖ ਲੋਕਾਂ ਨੇ ਸਿੰਘਾਂ ਦੇ ਮਥੇ ਲਾਈ ਹੋਈ ਹੈ, ਗੁਰਸਿਖਾਂ ਵਾਸਤੇ ਸਭ ਨਸ਼ੇ ਵਰਜਤ ਹਨ।

ਭੰਡਾਂ ਨੇ ਸਿੰਘਾਂ ਦੇ ਨਾਮ ਦਸਣੇ

ਇਕ ਦੂਸਰੇ ਦਾ ਲੈ ਨਾਮ ਪੈਹਲਾਂ ਦੇਣ ਸਾਰਿਆਂ ਤਾਈਂ ਸੁਨਾ ਭਾਈ
ਅਗੇ ਝਬਦੇ ਆ ਗੜ੍ਹ ਤੋੜ ਸਿੰਘਾ ਦਿਲੀ ਤੋੜ ਸਿੰਘ ਨਾਲ ਬੁਲਾ ਭਾਈ
ਰਣਜੀਤ, ਰਣਧੀਰ, ਰਣਬੀਰ ਸਿੰਘ ਜੀ ਫੌਜਾ ਸਿੰਘ ਕਮਾਨ ਉਠਾ ਭਾਈ
ਬਜਰਸਿੰਘ, ਸ਼ਮਸ਼ੇਰ ਦਲੇਰ ਸਿੰਘ ਜੀ ਪ੍ਰਿਥੀਪਾਲਸਿੰਘ ਖੜਕ ਸਿੰਘ ਆ ਭਾਈ
ਗੜਰਾਜ ਸਿੰਘ ਸੂਰਮਾਂ ਜੀਤ ਸਿੰਘ ਜੀ ਦਲਦਮਨ ਸਿੰਘ ਧਰਤ ਕੰਬਾ ਭਾਈ
ਸ਼ਤਰਮਾਰ ਸਿੰਘ ਸ਼ੇਰ ਸਿੰਘ ਜੰਗ ਸਿੰਘ ਜੀ ਫੌਜਦਾਰਸਿੰਘ ਧਰਤ ਕੰਬਾ ਭਾਈ
ਪ੍ਰਬਤਤੋੜ ਸਿੰਘ ਧਤ ਧਕੇਲ ਸਿੰਘ ਜੀ ਧਰਮਬੀਰ ਸਿੰਘ ਤੁਰਕ ਦਬਾ ਭਾਈ
ਬਜਰ ਸਿੰਘ, ਤੇਗਾ ਸਿੰਘ ਸਿੰਘ ਜੰਗੀ ਧਾੜਾਮਾਰ ਸਿੰਘ ਧਾੜ ਭਗਾ ਭਾਈ
ਲਖ ਬਾਹਾਂ ਸੁਚਾਲਾ ਤੇ ਪੰਜ ਅਖਾਂ ਨਾਲ ਸੂਰਮਾ ਸਿੰਘ ਗਨਾ ਭਾਈ
ਏਸ ਤਰ੍ਹਾਂ ਦੇ ਨਾਮ ਅਨੇਕ ਲੈਂਦੇ ਦੇਣ ਸ਼ਾਹ ਦੀ ਸੁਰਤ ਭਲਾ ਭਾਈ
ਨਾਮ ਸੁਣ ਕੇ ਹੋਏ ਹੈਰਾਨ ਸਭੇ ਸਿਰ ਲੈਣ ਹਿਠਾਂਹ ਝੁਕਾ ਭਾਈ
ਵੇਖ ਸਿੰਘਾਂ ਦਾ ਸਾਂਗ ਕਰਤਾਰਸਿੰਘਾ ਕਈਆਂ ਹਸ ਲਈਆਂ ਪੀੜਾਂ ਪਾ ਭਾਈ

ਸਿੰਘਾਂ ਦਾ ਡੇਰਾ ਹੋ ਜਾਣਾ

ਸਤਿ ਸ੍ਰੀ ਅਕਾਲ ਦੇ ਖਿਚ ਨਾਹਰੇ ਰੌਲਾ ਵਿਚ ਕਚੈਹਰੀ ਦੇ ਪਾਨ ਲਗੇ
ਅਕਾਲੀ ਸਿੰਘ ਨਿਹੰਗ ਤੇ ਮਸਤਾਨੇ ਤਰ੍ਹਾਂ ਤਰ੍ਹਾਂ ਦੀ ਸ਼ਕਲ ਦਿਖਾਨ ਲਗੇ
*ਬੋਲੇ ਦਸ ਕੇ ਸਿੰਘਾਂ ਦੇ ਬਾਦਸ਼ਾਹ ਨੂੰ ਕਦੇ ਖੁਸ਼ੀ ਤੇ ਗੁਸਾ ਚੜ੍ਹਾਨ ਲਗੇ

---

*ਆਮ ਪਰਚਲਤ ਬੋਲ ਕੁਝ ਕੁ ਲਿਖਦੇ ਹਾਂ–੧ ਸੁਚਾਲਾ (ਲੰਙਾ), ੨ ਲਖਤ ਹਾਂ (ਟੁੰਡਾ), ੩ ਪੰਜ ਅਖਾ (ਕਾਣਾ), ੪ ਸੂਰਮਾ ਸਿੰਘ (ਅੰਨ੍ਹਾਂ), ੫ ਕਲਗਾ ਸਿੰਘ (ਗੰਜਾ), ੬ ਬੋਧਾ ਅਵਤਾਰ (ਲੂਲ੍ਹਾ), ੭ ਚਬਾਰੇ ਚੜ੍ਹਿਆ (ਬੋਲਾ), ੮ ਸਵਰਗ ਦਵਾਬੀ (ਨਕ ਵਢਾ), ੯ ਕਰੀ (ਦਾਤ੍ਰੀ), ੧੦ ਬਾਜ (ਰੰਬਾ), ੧੧ ਸਲੋਤਰਾ ਸਿੰਘ (ਡੰਡਾ), ੧੨ ਦੋਰਾ (ਕੂੰਡੀ), ੧੩ ਰੂਪਾ ਪ੍ਰਸ਼ਾਦ (ਗੰਢਾ), ੧੪ ਬਦਾਮ (ਛੋਲੇ), ੧੫ ਸਦਾ ਗੁਲਾਬ (ਕਿਕਰ) ੧੬ ਸਵੀਆਂ (ਸੰਗਰੀ ਜੰਡ ਦੀ), ੧੮ ਸਦਜ਼ਪੂਲਾ (ਸਾਗ), ੧੮ ਬੂੰਦੀ ਉਬਾਲੇ ਹੋਏ ਛੋਲੇ, ੧੯ ਲਡੂ (ਟੀਂਡੇ), ੨੦ ਮਠਾਈ (ਪੀਲੂ ਪੰਝੂ), ੨੧ ਸੁਖ ਨਿਧਾਨ (ਭੰਗ), ੨੨ ਖਰਮੇ (ਬੇਰਾ), ੨੩ ਸਿਰਖਿੰਡੀ (ਸਕਰ), ੨੪ ਪੰਜਵਾਂ (ਘਿਉ), ੨੫ ਛੇਵਾਂ (ਤੇਲ), ੨੬ ਸਰਬ ਰਸ (ਲੂਨ), ੨੭ ਚਤੌੜਗੜ੍ਹ ਤੋੜਨਾ (ਪੇਸ਼ਾਬ ਕਰਨਾ) ੨੮ ਮਦਾਨੇ ਜਾਣਾ (ਸੁਚਤੇ ਜਾਣਾ), ੨੯ ਵੈਰੀ ਦਾ ਸਿਰ ਤੋੜਨਾ (ਜੁਤੀ ਝਾੜਨੀ) ੩੦ ਫਿਰਨੀ ਦੀ ਅਸਵਾਰੀ (ਚਕੀ ਪੀਹਣੀ), ੩੧ ਸਮੁੰਦਰ (ਦੁਧ), ੩੨ ਸੁਨਹਿਰਾ (ਕੂੰਡਾ), ੩੩ ਪਤਾਲਪੁਰੀ (ਕਹੀ), ੩੪ ਸਫਾਜੰਗ (ਟਕੂਆ), ੩੫ ਸਿਰੀ ਸਾਹਿਬ (ਤਲਵਾਰ) ਇਤਯਾਦਕ।

ਗੀਤ ਗਾਓਂ ਕੇ ਸਿੰਘਾਂ ਦੇ ਨਾਲ ਮੂਰਾਂ ਸ਼ਾਹ ਸਣੇ ਕਚੈਹਰੀ ਹਸਾਨ ਲਗੇ
ਏਸ ਤਰ੍ਹਾਂ ਦੀਆਂ ਕਈ ਕਰ ਗਲ਼ਾਂ ਵਿਚ ਲਾਣ ਡੇਰਾ ਬੀਆਬਾਨ ਲਗੇ
ਟਾਂਗੂ ਚਾੜ੍ਹ ਬਠਾਇਆ ਰੁਖ ਉਤੇ ਉਹਨੂੰ ਨਾਲ ਤਾਕੀਦ ਸੁਨਾਨ ਲਗੇ
ਮੁਸਲਮਾਨ ਹਿੰਦੂ ਕੋਈ ਚੜ੍ਹ ਆਵੇ ਖਬਰ ਦਈਂ ਹੁਸ਼ਿਆਰ ਕਰਾਨ ਲਗੇ
ਕਈ ਬੰਨ੍ਹ ਘੋੜੇ ਲਗੇ ਮਾਲਸ਼ਾਂ ਨੂੰ ਕਈ ਬਿਸਤਰੇ ਸਾਜ ਸੁਜਾਨ ਲਗੇ
ਕਈ ਉਠ ਤੁਰੇ ਘਾਹ ਖੋਤਨੇ ਨੂੰ ਕਈ ਬੈਠਕੇ ਬਾਣੀ ਨੂੰ ਗਾਨ ਲਗੇ
ਕੰਘੇ ਕਰਨ ਲਈ ਦਾੜ੍ਹੇ ਧੋਣ ਲਗੇ ਇਕ ਦੂਸਰੇ ਤਈਂ ਦਬਾਨ ਲਗੇ
ਕਈ ਰਖਕੇ ਸਿਰਾਂ ਦੇ ਹੇਠ ਢੀਮਾਂ ਕਈਆਂ ਦਿਨਾਂ ਦੀ ਨੀਂਦ ਨੂੰ ਲਾਹਨ ਲਗੇ
ਕਈ ਆਸਰਾ ਰਖ ਕੇ ਰੁਖ ਦਾ ਜੀ ਦੋ ਘੜੀ ਦਾ ਕਰਨ ਅਰਮਾਨ ਲਗੇ
ਟੁਟੇ ਸਾਜ ਬੈਠੇ ਕਈ ਗੰਢਣੇ ਨੂੰ ਬੰਨ੍ਹ ਰਸੀਆਂ ਗੰਢ ਗੰਢਾਨ ਲਗੇ
ਟੁਟੇ ਹੋਏ ਹਥਯਾਰ ਜੰਗਾਲ ਖਾਧੇ ਰਖ ਰੇਤੇ ਦੇ ਵਿਚ ਘਸਾਨ ਲਗੇ
ਲਗੇ ਲਾਂਗਰੀ ਸਿੰਘ ਪ੍ਰਸ਼ਾਦ ਕਰਨੇ ਸਾਗ ਪਤ ਚੁਣ ਦੇਗ ਚੜ੍ਹਾਨ ਲਗੇ
ਨ ਲੂਣ ਨ ਮਿਰਚ ਨ ਘਿਉ ਆਟਾ ਸਤਨਾਜਾ ਉਬਾਲ ਕੇ ਖਾਨ ਲਗੇ
ਸਾਂਝੀ ਦੇਗ ਵਰਤੀ ਖਾਧੀ ਸਾਰਿਆਂ ਨੇ ਸਤਿਗੁਰ ਦਾ ਸ਼ੁਕਰ ਮਨਾਨ ਲਗੇ
ਮੁਦਾ ਜੋ ਲਭਾ ਖਾਕੇ ਸ਼ੁਕਰ ਕੀਤਾ ਧੰਨ ਵਾਹਿਗੁਰੂ ਧੰਨ ਅਲਾਨ ਲਗੇ
ਭਾਈ ਭਾਈ ਕਹਿਕੇ ਇਕ ਦੂਸਰੇ ਦੀ ਸਾਰ ਬੈਠਕੇ ਪੁਛ ਪੁਛਾਨ ਲਗੇ
ਹੁਣੇ ਹੁਣੇ ਗੁਰੂ ਸਾਨੂੰ ਰਾਜ ਦੇਗਾ ਇਕ ਦੂਸਰੇ ਤਾਈਂ ਜਤਾਨ ਲਗੇ
ਦਿਲੀ ਕਰ ਦੇਣੀ ਢਿਲੀ ਖਾਲਸੇ ਨੇ ਏਹ ਆਖਕੇ ਫਤੇ ਗਜਾਨ ਲਗੇ
ਡੇਰਾ ਘਤ ਬਹਿ ਗਏ ਕਰਤਾਰ ਸਿੰਘਾ ਹੁਣ ਔਣ ਦੇਖੋ ਮੁਸਲਮਾਨ ਲਗੇ

ਭੰਡਾਂ ਨੇ ਮੁਸਲਮਾਨਾਂ ਦਾ ਸਾਂਗ ਬਣਕੇ ਆਉਣਾ

ਮਾੜੇ ਭੰਡ ਜੇਹੜੇ ਬਣੇ ਸਿੰਘ ਸਾਰੇ ਮੋਟੇ ਬਣ ਆਏ ਮੁਸਲਮਾਨ ਬੇਲੀ
ਵਡੇ ਕਦ ਤੇ ਜਿਹਨਾਂ ਦੇ ਮਾਸ ਫੁਲੇ ਓਹ ਬਣੇ ਆ ਮੁਗਲ ਪਠਾਨ ਬੇਲੀ
ਕੁਲੇ ਸਿਰਾਂ ਤੇ ਪਾਕੇ ਤੇੜ ਤੰਬੇ ਮੁਛਾਂ ਟੇਢੀਆਂ ਬਣ ਗਏ ਖਾਨ ਬੇਲੀ
ਕਈ ਤੁਰਕ ਪਠਾਣ ਕਈ ਬਣੇ ਸਯਦ ਕਈ ਬਣ ਗਏ ਸ਼ਕਲ ਦੁਰਾਨ ਬੇਲੀ
ਮਾਸ ਦੁੰਬਿਆਂ ਦੇ ਖਾਕੇ ਪਲੇ ਹੋਇ ਫੁਲੇ ਹੋਏ ਸਰੀਰ ਜਿਉਂ ਨਾਨ ਵੇਲੀ

ਗਲੀਂ ਰੇਸ਼ਮੀ ਪਹਿਨ ਪੁਸ਼ਾਕ ਆਏ ਸਜ ਧਜ ਕਢੀ ਨਾਲ ਸ਼ਾਨ ਬੇਲੀ
ਧੌਣਾਂ ਮੋਟੀਆਂ ਚਰਬੀਆਂ ਨਾਲ ਭਰੇ ਡੀਲ ਡੌਲ ਜਿਵੇਂ ਪੈਹਲਵਾਨ ਬੇਲੀ
ਸਿਰੋਂ ਲੈ ਪੈਰਾਂ ਤੋੜੀ ਮੜ੍ਹੇ ਹੋਏ ਨਾਲ ਲੋਹੇ ਦੇ ਸਭ ਜਵਾਨ ਬੇਲੀ
ਤੇਗਾਂ ਕੀਮਤੀ ਹਥਾਂ ਦੇ ਵਿਚ ਲਈਆਂ ਵਾਢਾਂ ਕਢੀਆਂ ਚਾੜ੍ਹਕੇ ਸਾਨ ਬੇਲੀ
ਨੇਜ਼ੇ ਬਰਛੀਆਂ ਨਵੇਂ ਹਥਜਾਰ ਮਾਰੇ ਵਾਂਗ ਬਿਜਲੀ ਦੇ ਚਮਕਾਨ ਬੇਲੀ
ਚੜ੍ਹੇ ਹੋਏ ਸਭ ਉਤੇ ਅਰਾਕੀਆਂ ਦੇ ਪਿਛੇ ਹਵਾ ਨੂੰ ਜੇ ਛਡ ਜਾਨ ਬੇਲੀ
ਮਾਰੋ ਮਾਰ ਕਰਦੇ ਆਏ ਵਿਚ ਰਾਹਾਂ ਲੈਣ ਜਾਂਦਿਆਂ ਮਾਰ ਮੈਦਾਨ ਬੇਲੀ
ਬਣ ਠਣ ਕੇ ਸਾਜ ਸਜਾ ਚੰਗੇ ਵੜੇ ਵਿਚ ਕਚਹਿਰੀ ਦੇ ਆਨ ਬੇਲੀ
ਬਾਂਕੇ ਸੂਰਮੇਂ ਸੋਹਣੇ ਕਰਤਾਰ ਸਿੰਘਾ ਜੰਗ ਵਿਚ ਜੋ ਪੂਰੀਆਂ ਪਾਨ ਬੇਲੀ

ਸਿੰਘਾਂ ਦੇ ‡ਟਾਂਗੂ ਨੇ ਖਬਰ ਦੇਣੀ ਕਿ ਤੁਰਕਾਂ ਦੀ ਫੌਜ ਆਈ ਹੈ

ਟਾਂਗੂ ਖਬਰ ਦਿਤੀ ਤੁਰਕ ਆਣ ਪਹੁੰਚੇ ਸਿੰਘ ਸੁਣ ਦਯਾਂ ਸਾਰ ਹੁਸ਼ਯਾਰ ਹੋ ਗਏ
ਇਕ ਘੜੀ ਨ ਕਿਸੇ ਨੇ ਦੇਰ ਲਾਈ ਝਟ ਪਟ ਦੇ ਵਿਚ ਤਯਾਰ ਹੋ ਗਏ
ਟੁਟੇ ਫੁਟੇ ਹੀ ਸਾਜ ਪਾ ਘੋੜਿਆਂ ਤੇ ਮੂੰਹੋਂ ਵਾਹਿਗੁਰੂ ਆਖ ਅਸਵਾਰ ਹੋ ਗਏ
ਕੋਈ ਬਿਨਾਂ ਕਾਠੀ ਕੋਈ ਬਿਨਾਂ ਤਾਹਰੂ ਕੋਈ ਬਿਨਾਂ ਲਗਾਮ ਉਡਾਰ ਹੋ ਗਏ
ਤੇਗਾਂ ਖੁੰਢੀਆਂ ਬਰਛੀਆਂ ਮੂੰਹ ਟੁਟੇ ਹਥੀਂ ਸ਼ਵਾਆਂ ਲੈ ਖਬਰਦਾਰ ਹੋ ਗਏ
ਵਰ੍ਹੇ ਗੁਜ਼ਰ ਗਏ ਕਿਸੇ ਨੇ ਸਾਨ ਚਾੜ੍ਹੇ ਸਾਵੇਂ ਲੈਕੇ ਉਹੋ ਤਯਾਰ ਹੋ ਗਏ
ਵਾਂਗ ਮੁਰਦਿਆਂ ਸਿੰਘ ਜੋ ਦਿਸਦੇ ਸੀ ਸ਼ੇਰਾਂ ਵਾਂਗ ਓਹ ਵਿਚ ਬਲਕਾਰ ਹੋ ਗਏ
ਨਾਮ ਜੰਗ ਦਾ ਸੁਣਦਿਆਂ ਸਾਰ ਕੰਨੀਂ ਚੇਹਰੇ ਭਖਦੇ ਰੰਗ ਅਨਾਰ ਹੋ ਗਏ
ਬੀਰ ਰਸ ਗਿਆ ਚੜ੍ਹ ਸਾਰਿਆਂ ਨੂੰ ਲਾਲ ਅਖੀਆਂ ਤੇ ਖੂਨ ਖਾਰ ਹੋ ਗਏ
ਜੇਹੜੇ ਵੇਖਦਿਆਂ ਦਿਸਦੇ ਸਾਨ ਮਾੜੇ ਸ਼ੇਰਾਂ ਵਾਂਗ ਓਹ ਮਾਰ ਭਬਕਾਰ ਹੋ ਗਏ
ਮੁਦਾ ਰੋਹ ਗਿਆ ਚੜ੍ਹ ਸਾਰਿਆਂ ਨੂੰ ਸ਼ੇਰ ਵਾਂਗ ਸ਼ੇਰਾਂ ਉਤੇ ਮਾਰ ਹੋ ਗਏ
ਲਗੇ ਵੇਖਣੇ ਤੁਰਕ ਦੀ ਫੌਜ ਵਲੇ ਜਿਵੇਂ ਚਿਤਰੇ ਵਲ ਸ਼ਕਾਰ ਹੋ ਗਏ
ਏਨੇ ਚਿਰ ਨੂੰ ਵੈਰੀ ਗਏ ਆ ਨੇੜੇ ਦੋਹਾਂ ਪਾਸਿਆਂ ਤੋਂ ਝਟ ਵਾਰ ਹੋ ਗਏ

‡ਟਾਂਗੂ ਓਸ ਸਮੇਂ ਜਦ ਸਿੰਘ ਜੰਗਲ ਵਿਚ ਡੇਰਾ ਕਰਦੇ ਸਨ, ਇਕ ਆਦਮੀ ਰੁਖ ਤੇ ਚੜ੍ਹਕੇ ਬੈਠ ਰਹਿੰਦਾ ਸੀ ਓਹ ਦੂਰੋਂ ਨੇੜਿਓਂ ਦੁਸ਼ਮਨ ਆਉਂਦੇ ਦੀ ਖਬਰ ਦੇਂਦਾ ਸੀ।

ਜੋਗ ਮਚਿਆ ਆਣ ਕਰਤਾਰ ਸਿੰਘਾ ਇਹ ਚਰਚੇ ਵਿਚ ਦਰਬਾਰ ਹੋ ਗਏ

ਮੁਸਲਮਾਨਾਂ ਤੇ ਸਿੰਘਾਂ ਦੀ ਲੜਾਈ

ਭੰਡਾਂ ਨਕਲ ਥੀਂ ਅਸਲ ਵਖਾਲ ਦਿਤਾ ਸਰਫਾ ਜਾਨ ਦਾ ਦਿਲੋਂ ਚੁਕਾਕੇ ਜੀ
ਖੂਨ ਛੁਟਿਆ ਵਾਂਗ ਪ੍ਰਨਾਲਿਆਂ ਦੇ ਡਿਗਾ ਜ਼ਿਮੀਂ ਤੇ ਪੈਰ ਫੈਲਾਕੇ ਜੀ
ਪੰਜ ਸਟ ਬੈਹ ਗਏ ਹੋਰ ਗਿਰਦ ਓਹਦੇ ਉਤੇ ਗੋਡਿਆਂ ਸਿਰ ਟਿਕਾਕੇ ਜੀ
ਦੋਹਾਂ ਪਾਸਿਆਂ ਦੇ ਜੋਧੇ ਜੁਟ ਪਏ ਸੁਵੇਂ ਸ਼ਾਹ ਦੇ ਵਜ ਵਜਾਕੇ ਜੀ
ਤੁਰਕ ਬਹੁਤ ਤੇ ਥੋੜੇ ਹੀ ਸਿੰਘ ਹੈਸਨ ਘੁਲ ਪਏ ਓਹ ਜਫੀਆਂ ਪਾਕੇ ਜੀ
ਮੋਟੇ ਤੁਰਕ ਤੇ ਸਿੰਘ ਕਮਜ਼ੋਰ ਜਹੇ ਡਟ ਗਏ ਸਾਹਵੇਂ ਮਥਾ ਡਾਹਕੇ ਜੀ
ਤੁਰਕਾਂ ਪਾਸ ਹਥਜ਼ਾਰ ਤੇ ਸਿੰਘ ਖਾਲੀ ਪੈ ਗਿਆ ਮੁਕਾਬਲਾ ਆਕੇ ਜੀ
ਨਵੇਂ ਤੁਰਕਾਂ ਦੇ ਸਾਜ਼ ਹਥਜ਼ਾਰ ਨਵੇਂ ਸਿੰਘ ਟੁਟੇ ਫੁਟੇ ਪਏ ਉਠਾਕੇ ਜੀ
ਤੁਰਕ ਕੋਤਲਾਂ ਤੇ ਸਿੰਘ ਟੈਰਿਆਂ ਤੇ ਮਾਰੇ ਭੁਖਾਂ ਨੇ ਮਾਸ ਸੁਕਾਕੇ ਜੀ
ਪਾ ਸੇਰ ਦੀ ਆਣ ਲੜਾਈ ਲਗੀ ਵੇਖੋ ਮਾਰਦਾ ਕੌਣ ਭਜਾਕੇ ਜੀ
ਸਿੰਘ ਖਾ ਸਟਾਂ ਹਿਕਾਂ ਡਾਹੀ ਜਾਂਦੇ ਤੁਰਕ ਲੜਦੇ ਜਾਨ ਬਚਾਕੇ ਜੀ
ਜਯੋਂ ਜਯੋਂ ਗਰਮ ਹੁੰਦੇ ਸਿੰਘ ਵਧਨ ਅਗੇ ਖਾਨ ਰਖਦੇ ਪੈਰ ਹਟਾਕੇ ਜੀ
ਤੇਗਾਂ ਤਿਖੀਆਂ ਕੁਝ ਨ ਖੋਹਣ ਮੂਲੋਂ ਤੁਰਕ ਮਾਰਦੇ ਜ਼ੋਰ ਲਗਾਕੇ ਜੀ
ਪਿੰਡੇ ਖਾਲਸੇ ਦੇ ਸੁਕੇ ਵਾਂਗ ਲੋਹੇ ਦੇਣ ਤੇਗਾਂ ਦੇ ਮੂੰਹ ਭਵਾਕੇ ਜੀ
ਭੁੰਜੇ ਲੇਟਦੇ ਪਥਰਾਂ ਵਾਂਗ ਹੋਏ ਹਡ ਸਖਤ ਹੋ ਗਏ ਕਮਾਕੇ ਜੀ
ਭੁਲਾ ਲਗ ਜੇ ਕਿਤੇ ਹਥਜ਼ਾਰ ਗਿਆ ਲਹੂ ਨਿਕਲਦਾ ਨਾ ਜ਼ੋਰ ਪਾਕੇ ਜੀ
ਫਟ ਮਿਟ ਜਾਂਦੇ ਝਟ ਵਾਂਗ ਗੈਂਡੇ ਮੂੰਹੋਂ ਹਾਇ ਨ ਕਹਿਣ ਸੁਨਾਕੇ ਜੀ
''ਜਬੈ ਬਾਨ ਲਾਗੈ ਤਬੈ ਰੋਸ ਜਾਗੈ'' ਅਗ੍ਹਾਂ ਹੋਣ ਸਗੋਂ ਸਟਾਂ ਖਾਕੇ ਜੀ
ਤੇਗਾਂ ਖੁੰਢੀਆਂ ਸਿੰਘਾਂ ਦੇ ਵਿਚ ਹਥਾਂ ਜਦੋਂ ਮਾਰਦੇ ਪਬਾਂ ਨੂੰ ਚਾਕੇ ਜੀ
*ਖਾਨ ਸਣੇ ਸੰਜੋਇ ਦੇ ਵਢ ਸੁਟਣ ਵਾਂਗ ਬੁਰਜ ਦੇ ਮਾਰਦੇ ਢਾਹਿਕੇ ਜੀ

---

ਨੋਟ—ਮਾਇਆ ਮੋਹਣੀ ਜਗਤ ਵਿਚ ਅਣਹੋਂਦ ਕਰਾਵੇ।

*ਇਹ ਵਢ ਟੁਕ ਤੇ ਸਭ ਗਲਾਂ ਅਜ ਕਲ ਦੇ ਡਰਾਮੇਂ ਕੰਪਨੀਆਂ ਤਮਾਸ਼ਿਆਂ ਵਾਂਗੂ ਦਖਲਾਈਆਂ ਹੋਣ ਤੇ ਪਤਾ ਨਹੀਂ ਪਰ ਸ਼ਹਿਰੀਏ ਭੰਡਾਂ ਵਿਚ ਇਹ ਦਲੇਰੀਆਂ ਆਉਣੀਆਂ ਮੁਸ਼ਕਲ ਹਨ, ਅਗੇ ਓਸ ਵੇਲੇ ਦੇ ਲਿਖਣ ਵਾਲੇ ਜਾਨਣ।

ਤੁਰਕ ਨਰਮ ਵਿਚ ਦਿਲੀ ਦੇ ਰਹਿਣ ਵਾਲੇ ਸੌਂਦੇ ਬਿਸਤਰੇ ਨਰਮ ਵਿਛਾਕੇ ਜੀ
ਪਿੰਡੇ ਨਰਮ ਮਲਾਈਆਂ ਨਾਲ ਧੋਤੇ ਪੈਣ ਗੋਗੜਾਂ ਦਿਹਾਂ ਫੁਲਾਕੇ ਜੀ
ਲਗ ਨੋਕ ਹਥਿਆਰ ਦੀ ਗਈ ਜਿਨ੍ਹੂੰ ਨੇਜ਼ਾ ਮਾਸ ਗਿਆ ਜ਼ਰਾ ਲਾਹਕੇ ਜੀ
ਜਿਵੇਂ ਵਿਚ ਖਰਬੂਜ਼ਿਆਂ ਛੁਰੀ ਖੁਭੇ ਤੇਗਾਂ ਦੇਂਵਦੇ ਸਿੰਘ ਧਸਾਕੇ ਜੀ
*ਸਿੰਘ ਨਿਤ ਮੁਸੀਬਤਾਂ ਇਹੋ ਕਟਨ ਤੇਹ ਭੁਖ ਨਾ ਜਾਣਦੇ ਲਾਕੇ ਜੀ
ਨਿਤ ਸਰਦੀਆਂ ਤੇ ਝਾਲੂ ਹੋ ਰਹੇ ਧੁਪੇ ਜਾਣ ਨਾ ਮੂਲ ਘਬਰਾਕੇ ਜੀ
ਮੁਸਲਮਾਨ ਪਾਣੀ ਠੰਢੇ ਪੀਣ ਵਾਲੇ ਸਰਦਖਾਨਿਆਂ ਵਿਚ ਰਖਾਕੇ ਜੀ
ਵਿਚ ਬੈਠ ਹਮਾਮ ਸਿਆਲ ਕਟਣ ਚਾਹਾਂ ਪੀਂਵਦੇ ਨਿਤ ਪਕਾਕੇ ਜੀ
ਪੈਹਰਾ, ਨੌਕਰੀ ਕਦੇ ਨਾ ਪਰੇਟ ਕੀਤੀ ਨੌਕਰ ਹੋ ਰਹੇ ਨਾਵੇਂ ਲਿਖਾਕੇ ਜੀ
ਕਸ਼ਟ ਝਲਿਆ ਕਦੇ ਨਾ ਦੇਹ ਉਤੇ ਪਲੇ ਹੋਏ ਮੋਟੇ ਖਾ ਖਾਕੇ ਜੀ
ਓਹਨਾਂ ਜੰਗ ਦੇ ਵਿਚ ਕੀ ਖੋਹਣ ਖੋਹਣੀ ਜਿਨ੍ਹਾਂ ਫਿਰਨਾ ਅਤ ਲਗਾਕੇ ਜੀ
ਘੜੀ ਵਿਚ ਮੁੜ੍ਹਕੇ ਅਣ ਵਗਣ ਲਗੇ ਤੇਹਾਂ ਲਗੀਆਂ ਹੋਠ ਸੁਕਾਕੇ ਜੀ
ਨਵੇਂ ਹਾਲੀਆਂ ਵਾਂਗ ਆ ਪੱਟ ਫੁਲੇ, ਬਗੇ ਮੂੰਹ ਹੋਏ ਰੰਗ ਵਟਾਕੇ ਜੀ
ਅੰਤ ਆਣ ਹੋਛੇ ਵਾਰ ਕਰਨ ਲਗੇ ਪਿਛਾਂ ਹਦ ਦੇ ਪੈਰ ਖਿਸਕਾਕੇ ਜੀ
ਇਕ ਘੜੀ ਵਿਚ ਹੌਂਸਲੇ ਛਡ ਬੈਠੇ ਸਿੰਘਾਂ ਘੇਰ ਲਏ ਝਟ ਹਫਾਕੇ ਜੀ
ਖੋਹ ਖਸ ਅਸਬਾਬ ਹਥਿਆਰ ਘੋੜੇ ਗਜੇ ਸੂਰਮੇਂ ਫਤੇ ਗਜਾਕੇ ਜੀ
ਮਾਰ ਕੁਟ ਜਾਂ ਵੜ ਗਏ ਵਿਚ ਝਲਾਂ ਸਤਿਗੁਰੂ ਦਾ ਸ਼ੁਕਰ ਬਜਾਕੇ ਜੀ
ਹਾਰੇ ਤੁਰਕ ਤੇ ਖਾਲਸੇ ਫਤਾ ਪਾਈ ਲੋਕ ਵੇਖਦੇ ਹੁਮ ਹੁਮਾਕੇ ਜੀ
ਕੁਝ ਗਏ ਮਾਰੇ ਕੁਝ ਹੋਏ ਜ਼ਖ਼ਮੀ ਭੰਡ ਲੈ ਗਏ ਘਰੀਂ ਚੁਕਾਕੇ ਜੀ
ਬਾਦਸ਼ਾਹ ਏਹ ਵੇਖ ਹੈਰਾਨ ਹੋਯਾ ਸੋਚੀਂ ਪੈ ਗਿਆ ਸਿਰ ਝੁਕਾਕੇ ਜੀ
ਭੰਡਾਂ ਤਾਈਂ ਇਨਾਮ ਜਾਗੀਰ ਦੇ ਘਰੀਂ ਭੇਜਿਆ ਦੁਖ ਮਿਟਾਕੇ ਜੀ

---

*ਕਾਰਨ ਇਹ ਸੀ ਕਿ ਸਿੰਘ ਹਮੇਸ਼ਾਂ ਫਤਹ ਪਾਂਦੇ ਸਨ ਮੁਸਲਮਾਨ ਸੁਖਯਾਰੇ ਸਨ ਤੇ ਹਾਕਮਾਂ ਦੇ ਬਧੇ ਲੜਦੇ ਸਨ, ਸਿੰਘ ਦੁਖਾਂ ਦੇ ਝਾਲੂ ਤੇ ਜ਼ੁਲਮ ਤੋਂ ਸਤੇ ਹੋਏ ਜਾਨਾਂ ਤੋੜਕੇ ਲੜਦੇ ਸਨ।

ਉਠ ਗਈ ਕਚੈਹਰੀ ਕਰਤਾਰ ਸਿੰਘਾ *ਤਿੰਨਾਂ ਰਸਾਂ ਨੂੰ ਵੇਖ ਵਿਖਾਕੇ ਜੀ

ਬਾਦਸ਼ਾਹ ਨੇ ਸਿੰਘਾਂ ਨੂੰ ਜਾਗੀਰ ਦੇਣੀ ਮਨਜ਼ੂਰ ਕਰ ਭੇਜਣੀ

ਬਾਦਸ਼ਾਹ ਨੇ ਲਿਖਿਆ ਵਲ ਸੂਬੇ ਏਸ ਗਲ ਤੇ ਤੇਰਾ ਧਿਆਨ ਹੋਵੇ
ਤੇਰੇ ਵਸ ਹੈ ਕਰ ਬੇਸ਼ਕ ਲੈ ਤੂੰ ਜਿਵੇਂ ਦੇਸ ਦੇ ਵਿਚ ਅਰਮਾਨ ਹੋਵੇ
ਦੇਹ ਜਾਗੀਰ ਤੂੰ ਵਾਜਬੀ ਖਾਲਸੇ ਨੂੰ ਬੈਠ ਉਹਨਾਂ ਦੀ ਜਿਵੇਂ ਗੁਜ਼ਰਾਨ ਹੋਵੇ
ਬੈਠ ਖਾਣ ਤੇ ਲੁਟ ਤੋਂ ਬਾਜ਼ ਆਵਨ ਬੰਦ ਜਿਸ ਤਰ੍ਹਾਂ ਏਹ ਤੂਫਾਨ ਹੋਵੇ
ਤੁਸੀਂ ਜ਼ੋਰ ਤਦੀ ਕਰਨੀ ਛਡ ਦਿਹੋ ਰਖੋ ਮੇਲ ਨ ਕੁਝ ਭੀ ਜਾਨ ਹੋਵੇ
ਖੇੜ ਖਾਨੀਆਂ ਵਿਚ ਕਰਤਾਰ ਸਿੰਘਾ ਬਾਦਸ਼ਾਹੀ ਦਾ ਨਿਤ ਨੁਕਸਾਨ ਹੋਵੇ

ਸੂਬੇ ਨੇ ਕੀਮਤੀ ਸਿਰੋਪਾ ਇਕ ਲਖ ਦੀ ਜਾਗੀਰ ਸਣੇ, ਵਕੀਲ ਸਹਿਬਗ ਸਿੰਘ ਦੇ ਹਥ ਸਿੰਘਾਂ ਵਲ ਭੇਜਣਾ

ਆ ਗਈ ਜਾਗੀਰ ਮਨਜ਼ੂਰ ਹੋ ਕੇ ਸੂਬੇ ਦਿਲ ਥੀਂ ਖੁਸ਼ੀ ਮਨਾਈਏ ਜੀ
ਕਰ ਨਾਲ ਸਲਾਹ ਅਸਲੇਮ ਖਾਂ ਦੇ ਕੀਤੀ ਬੈਠਕੇ ਪਕ ਪਕਾਈਏ ਜੀ
ਕਹਿੰਦੇ ਖਾਲਸੇ ਤਾਈਂ ਜਾਗੀਰ ਦੇਕੇ ਜਾਨ ਆਪਣੀ ਅਸੀਂ ਛੁਡਾਈਏ ਜੀ
ਫੇਰ ਹੋਏਗੀ ਜੋ ਪਿਛੋਂ ਦੇਖਲਾਂਗੇ ਹਾਲਾਂ ਗਲੋਂ ਬਲਾ ਏਹ ਲਾਹੀਏ ਜੀ
ਓਸੇ ਵਕਤ ਬੁਲਾ †ਸ਼ਾਹਬੇਗ ਸਿੰਘ ਨੂੰ ਸੂਬੇ ਗਲ ਸਾਰੀ ਸਮਝਾਈਏ ਜੀ
‡ਏਹ ਜਾਗੀਰ ਦੀ ਸਨਦ ਤੇ ਸਿਰੋਪਾ ਲੈ ਆਪ ਖਾਲਸੇ ਦੇ ਪਾਸ ਜਾਈਏ ਜੀ
ਹਥ ਜੋੜਕੇ ਸਾਡੀ ਸਲਾਮ ਕਹਿਣੀ ਹੋਰ ਬੇਨਤੀ ਅਰਜ਼ ਸੁਨਾਈਏ ਜੀ
ਤੁਸੀਂ ਹੋ ਦਾਨਾ ਤੇ ਖੈਰਖਾਹੀ ਰਬ ਅਕਲ ਤੁਸਾਂ ਵਿਚ ਪਾਈਏ ਜੀ
ਹੋਵੇ ਜਿਵੇਂ ਸਰਦਾਰ ਜੀ ਹੁਣ ਸਾਡੀ ਨਾਲ ਖਾਲਸੇ ਸੁਲਾਹ ਕਰਾਈਏ ਜੀ
ਲੁਟੀ ਪੁਟੀ ਦਾ ਦੇਸ ਵੈਰਾਨ ਹੋਯਾ ਏਸ ਗਦਰ ਨੂੰ ਕਿਵੇਂ ਮਿਟਾਈਏ ਜੀ
ਬੈਠ ਖਾਲਸਾ ਹੁਣ ਜਾਗੀਰ ਖਾਵੇ ਪਿਛਲਾ ਸਭ ਚੁਕਾਈਏ ਜੀ
ਵਿਚ ਦੇਸ ਦੇ ਜਿਸ ਤਰ੍ਹਾਂ ਅਮਨ ਹੋਵੇ ਏਸ ਗਲ ਤਾਈਂ ਕਰ ਆਈਏ ਜੀ

---

*ਤਿੰਨ ਰਸ–ਬੀਰ ਰਸ, ਜੰਗ। ਹਾਸ ਰਸ, ਜਦੋਂ ਵੇਖਕੇ ਹਸ ਪੈਂਦੇ। ਭਿਆਨਕ ਰਸ ਜਦੋਂ ਸਿੰਘਾਂ ਦੇ ਹਥ ਵੇਖਕੇ ਡਰਦੇ।

†ਸੁਬੇਗ ਸਿੰਘ ਵਕੀਲ ਸੀ ਜਿਸਦਾ ਸਾਰਾ ਹਾਲ ਅਗੇ ਆਵੇਗਾ।

‡ਜਾਗੀਰ–ਚੂਹਣੀ, ਦਪਾਲਪੁਰ, ਕੰਗਲ ਵਾਲ, ਝਪਾਲ, ਰਖ ਬਾਸਰ ਕੇ, ਗੁਰੂ ਚਕ ਦਾ ਗਿਰਦਾ ਆਦਿਕ।

ਸਾਡੇ ਵਲੋਂ ਸਿੰਘਾਂ ਅਗੇ ਅਰਜ਼ ਕਰਨੀਂ ਗਿਲਾ ਪਿਛਲਾ ਸਭ ਮੁਕਾਈਏ ਜੀ
ਨਾਲ ਸਿੰਘਾਂ ਨ ਕਰਾਂਗੇ ਕਦੇ ਝਗੜਾ ਅਸੀਂ ਸਿਰ ਕੁਰਾਨ ਉਠਾਈਏ ਜੀ
ਇਕ ਥਾਂ ਬਹਿਕੇ ਕਰੋ ਮੌਜ ਸਾਰੇ ਨਹੀਂ ਖਲਕ ਖੁਦਾ ਦੁਖਾਈਏ ਜੀ
ਇਸ ਤਰ੍ਹਾਂ ਦੀਆਂ ਸਮਝਾ ਗਲਾਂ ਕਹਿਆ ਜਾਓ ਹੁਣ ਦੇਰ ਨਾ ਲਾਈਏ ਜੀ
ਲੈਕੇ ਸਭ ਸਮਾਨ ਸਰਦਾਰ ਹੋਰਾਂ ਸੁਧਾਸਰ ਵਲੇ ਕੀਤੀ ਧਾਈਏ ਜੀ
ਝੰਡੇ ਬੁੰਗੇ ਦੇ ਪਾਸ ਦੀਵਾਨ ਲਾ ਕੇ ਬੈਠੇ ਸਿੰਘ ਸਭ ਸਹਿਜ ਸੁਭਾਈਏ ਜੀ
ਪੜ੍ਹਨ ਬਾਣੀਆਂ ਤੇ ਢਾਡੀ ਲਾਉਣ ਵਾਰਾਂ ਸੋਭਾ ਹੋਰ ਹੀ ਸਤ ਸਵਾਈਏ ਜੀ
ਓਥੇ ਪਹੁੰਚ ਸਰਦਾਰ ਸੁਬੇਗ ਸਿੰਘ ਨੇ ਗਜ ਵਾਹਿਗੁਰੂ ਫਤੇ ਬੁਲਾਈਏ ਜੀ
ਵੀਰ, ਵੀਰ ਨੂੰ ਵੇਖ ਕੇ ਖੁਸ਼ ਹੋਏ ਕਹਿਆ ਸਭਨਾਂ ਨੂੰ ਜੀਉ ਆਈਏ ਜੀ
ਅਗੇ ਲੰਘ ਦੀਵਾਨ ਦਰਬਾਰਾ ਸਿੰਘ ਦੇ ਪਾਸ ਬੈਠ ਕੇ ਸੁਖ ਪੁਛਾਈਏ ਜੀ
ਸਨਦ ਕਢ ਪਿਛੋਂ ਸਨੇ ਸਿਰੋਪਾ ਦੇ ਭਰੇ ਵਿਚ ਦੀਵਾਨ ਟਿਕਾਈਏ ਜੀ
ਜਿਵੇਂ ਸ਼ਾਹ ਮਨਜ਼ੂਰ ਜਾਗੀਰ ਕੀਤੀ ਸਿਰੋਪਾ ਦੀ ਗਲ ਜਤਾਈਏ ਜੀ
ਦਰਬਾਰਾ ਸਿੰਘ ਨੇ ਦੇਖ ਇਨਕਾਰ ਕੀਤਾ ਸਾਨੂੰ ਨਹੀਂ ਜਾਗੀਰ ਇਹ ਚਾਹੀਏ ਜੀ
ਅਸੀਂ ਨਾਲ ਤਲਵਾਰ ਜੋ ਗੁਰੂ ਦਿਤੀ ਸਾਰ ਮੁਲਖ ਦੀ ਲਵਾਂਗੇ ਸ਼ਾਹੀਏ ਜੀ
ਸਾਨੂੰ ਗੁਰੂ ਨਵਾਬੀਆਂ ਬਖਸ਼ੀਆਂ ਨੇ ਕਾਹਨੂੰ ਤੁਰਕ ਅਹਿਸਾਨ ਚੜ੍ਹਾਈਏ ਜੀ
ਨਾਲ ਹੌਂਸਲੇ ਫੇਰ ਸੁਬੇਗ ਸਿੰਘ ਨੇ ਏਹ ਗਲ ਕਰਕੇ ਸਮਝਾਈਏ ਜੀ
ਘਰ ਆਈ ਮਾਇਆ ਤਾਈਂ ਮੋੜਦੇਣਾ ਏਹਭੀ ਸਮਝਲੋ ਨਹੀਂ ਦਾਨਾਈਏ ਜੀ
ਹਾਲਾਂ ਬੈਠਕੇ ਖਾਓ ਜਾਗੀਰ ਤਾਈਂ ਆਈ ਲਛਮੀ ਕਿਉਂ ਪ੍ਰਤਾਈਏ ਜੀ
ਹਾਕਮ ਵਰਤਦੇ ਜਿਵੇਂ ਤਰ੍ਹੋਂ ਤੁਸੀਂ ਵਰਤੇ ਕਰੋ ਤੁਸੀਂ ਭੀ ਝਟ ਟਪਾਈਏ ਜੀ
ਝਟ ਲੰਘੇਗਾ ਬੈਠ ਲੰਘਾ ਲਿਓ ਨਹੀਂ ਤੇ ਫੇਰ ਕਰਿਓ ਜੇਹੜੀ ਭਾਈਏ ਜੀ
ਏਹ ਸੁਣ ਦੀਵਾਨ ਨੇ 'ਖਾਲਸੇ' ਤੋਂ ਲੈਲੌ' ਮਨਜ਼ੂਰ ਕਰਵਾਈਏ ਜੀ
ਸਿਰੋਪਾ ਲਏ ਕੌਣ ਕਰਤਾਰ ਸਿੰਘਾ ਏਹ ਭੀ ਫੈਸਲਾ ਹੁਣੇ ਮੁਕਾਈਏ ਜੀ

ਕਪੂਰ ਸਿੰਘ ਨੂੰ ਨਵਾਬੀ ਦਾ ਸਿਰੋਪਾ ਮਿਲਨਾ।

ਕਰ ਲਈ ਜਾਗੀਰ ਮਨਜ਼ੂਰ ਸਿੰਘਾ ਓਸ ਗਲ ਦਾ ਝੇੜਾ ਮੁਕਾ ਦਿਤਾ
ਸਿਰੋਪਾ ਨਵਾਬੀ ਦਾ ਸਣੇ ਮਾਯਾ ਅਗੇ ਖਾਲਸੇ ਉਹ ਭੀ ਟਿਕਾ ਦਿਤਾ

ਸੂਬੇ ਘਲੀ ਨਵਾਬੀ ਇਹ ਖਾਲਸਾ ਜੀ ਉਚੀ ਆਖ ਵਕੀਲ ਸੁਨਾ ਦਿਤਾ
ਪੰਥ ਦੇ ਓਹਨੂੰ ਜਿਨੂੰ ਲਾਇਕ ਵੇਖੇ ਹਥ ਜੋੜ ਕੇ ਸੀਸ ਝੁਕਾ ਦਿਤਾ
ਜਿਹਨੂੰ ਕਹੇ ਦੀਵਾਨ ਨਵਾਬ ਬਣ ਤੂੰ ਉਸ ਨਾਂਹ ਕਰ ਸਿਰ ਹਿਲਾ ਦਿਤਾ
ਸਿਰੋਪਾ ਨਾ ਕਿਸੇ ਮਨਜੂਰ ਕੀਤਾ ਦਿਤਾ ਜਿੰਨੇ ਜਿ ਓਸੇ ਪਰਤਾ ਦਿਤਾ
ਅਜਬ ਹਾਲ ਨਵਾਬੀ ਦੇ ਸਿਰੋਪਾ ਦਾ ਸਿੰਘਾਂ ਕਰ ਬੇਕਦਰ ਰੁਲਾ ਦਿਤਾ
ਹਥ ਜੋੜ ਕੇ ਫੇਰ ਸੁਬੇਗ ਸਿੰਘ ਨੇ ਉਠ ਖਾਲਸੇ ਤਾਈਂ ਸਮਝਾ ਦਿਤਾ
ਘਰ ਆਈ ਨਵਾਬੀ ਨੂੰ ਮੋੜਦੇ ਕਯੋਂ ਗੁਰੂ ਤੁਸਾਂ ਤਾਈਂ ਵਡਿਆ ਦਿਤਾ
ਜੇਹੜੇ ਹਾਕਮਾਂ ਦੇ ਤੁਸੀਂ ਸਾਓ ਵੈਰੀ ਅਤੇ ਦੁਖ ਜਿਨ੍ਹਾਂ ਬੇ ਬਹਾ ਦਿਤਾ
ਦੇਸੋਂ ਕਢਣਾ ਚਾਹੁੰਦੇ ਤੁਸਾਂ ਨੂੰ ਜੋ ਜਿਨ੍ਹਾਂ ਵੈਰ ਕਰ ਵੈਰ ਵਧਾ ਦਿਤਾ
ਦੂਣੇ ਜੇਜ਼ੀਏ ਤੁਸਾਂ ਤੇ ਜਿਨ੍ਹਾਂ ਲਾਏ ਕਈ ਵਾਰ ਦੇਸੋਂ ਧੱਕਾ ਆ ਦਿਤਾ
ਅਜ ਓਹਨਾਂ ਹੀ ਆਪਣੀ ਆਪ ਹਥੀਂ ਘਲ ਖਾਲਸੇ ਨੂੰ ਸਿਰੋਪਾ ਦਿਤਾ
ਕਦੇ ਕਰ ਗੁਲਾਮ ਨਾ ਰਖਦੇ ਸਨ ਵੇਖੋ ਗੁਰੂ ਸਮਾਂ ਪਲਟਾ ਦਿਤਾ
ਅਜ ਦੇਣ ਖਤਾਬ ਨਵਾਬੀਆਂ ਦੇ ਦੇ ਕੇ ਨਜਰਾਂ ਸਿਰ ਝੁਕਾ ਦਿਤਾ
ਜਿਨ੍ਹਾਂ ਸਿੰਘਾਂ ਨੂੰ ਖਾਨਾ ਬਿਦੋਸ਼ ਕੀਤਾ ਉਹਨਾਂ ਪਟਾ ਜਾਗੀਰ ਲਿਖਾ ਦਿਤਾ
ਖੁਸ਼ ਕਿਸਮਤੀ ਸਮਝ ਲੌ ਖਾਲਸਾ ਜੀ ਪਾਸਾ ਜਾਪਦਾ ਗੁਰੂ ਉਲਟਾ ਦਿਤਾ
ਏਹ ਵੀ ਸ਼ਗਨ ਚੰਗਾ ਹੋਯਾ ਤੁਸਾਂ ਤਾਈਂ ਆਏ ਦਿਨ ਚੰਗੇ ਜਤਲਾ ਦਿਤਾ
ਹੋਈ ਪਹਿਲ ਨਵਾਬੀ ਦੀ ਖਾਲਸਾ ਜੀ ਗੁਰੂ ਸ਼ਾਹੀ ਦਾ ਹੁਕਮ ਚੜ੍ਹਾ ਦਿਤਾ
ਏਸੇ ਤਰ੍ਹਾਂ ਸ਼ਾਹੀ ਕਰਤਾਰ ਦੇ ਸੀ ਏਹ ਭੀ ਸਿਲਸਿਲਾ ਓਸ ਚਲਾ ਦਿਤਾ
ਦਸੇ ਪੰਥ ਕਿਨੂੰ ਸਿਰੋਪਾ ਦੇਈਏ ਏਹ ਉਠ ਦੀਵਾਨ ਬਤਾ ਦਿਤਾ
ਘਰ ਗੁਰੂ ਦੇ ਟੈਹਲ ਥੀਂ ਮੇਹਲ ਮਿਲਦਾ ਬਹੁਤੇ ਸਿੰਘਾਂ ਨੇ ਏਹ ਸੁਨਾ ਦਿਤਾ
ਤਦੋਂ *ਹਰਿ ਕਪੂਰ ਫੈਜ਼ੁਲਾਪੁਰੀਆਂ ਪੱਖਾ ਝਲਦਾ ਗੁਰੂ ਦਿਖਾ ਦਿਤਾ
ਹੈਸੀ ਪੰਥ ਦੀ ਸੇਵ ਹਮੇਸ਼ ਕਰਦਾ ਆਪਾ ਭਾਵ ਸੀ ਦਿਲੋਂ ਮਿਟਾ ਦਿਤਾ
ਲੈਕੇ ਸੰਮਤੀ ਸਾਰੇ ਹੀ ਖਾਲਸੇ ਦੀ ਸਿਰੋਪਾ ਦੀਵਾਨ ਪਹਿਨਾ ਦਿਤਾ

---

*ਕਪੂਰ ਸਿੰਘ ਫੈਜ਼ੁਲਾਪੁਰ ਪ੍ਰਗਣੇ ਅੰਮ੍ਰਿਤਸਰ (ਫੈਜ਼ੁਲਾਪੁਰ ਦਾ ਹੁਣ ਸਿੰਘ ਪੁਰਾ ਨਾਮ ਹੈ) ਦਾ ਰਹਿਣ ਵਾਲਾ ਗੋਤ ਵਿਰਕ ਤੇ ਬੜਾ ਹਠੀ, ਜਪੀ, ਤਪੀ ਤੇ ਪੰਥ ਸੇਵਕ ਸੀ।

ਵੇਖੋ ਬੀਜ ਜੇਹੜਾ ਹਥੀਂ ਬੀਜਿਆ ਸੀ ਓਹਨੂੰ ਫਲ ਕਰਤਾਰ ਨੇ ਲਾ ਦਿਤਾ
ਇਕ ਟੈਹਲੀਏ ਨੂੰ ਇਕ ਪਲਕ ਅੰਦਰ ਵੇਖੋ ਗੁਰੂ ਨਵਾਬ ਬਣਾ ਦਿਤਾ
ਕੀਤੀ ਪੰਥ ਦੀ ਟੈਹਲ ਨਾ ਗਈ ਐਵੇਂ ਓਸੇ ਟੈਹਲ ਨੇ ਮਹਿਲ ਪੁਚਾ ਦਿਤਾ
ਆਗੂ ਪੰਥ ਦਾ ਹੋਯਾ ਕਰਤਾਰ ਸਿੰਘਾ ਬਹੁਤਾ ਕਰ ਪ੍ਰਸ਼ਾਦਿ ਵਰਤਾ ਦਿਤਾ

ਸਿੰਘਾਂ ਨੇ ਕੁਝ ਦਿਨ ਅੰਮ੍ਰਿਤਸਰ ਵਿਚ ਅਰਾਮ ਨਾਲ ਕਟਣੇ

ਇਕ ਲਖ ਦੀ ਸਿੰਘ ਜਾਗੀਰ ਲੈ ਕੇ ਅੰਮ੍ਰਿਤਸਰ ਬੈਹ ਕਰ ਗੁਜਾਰਨ ਲਗੇ
ਹਥ ਪੰਥ ਦੀ ਵਾਗ ਕਪੂਰ ਸਿੰਘ ਦੇ ਸਭੋ ਓਸਦਾ ਹੁਕਮ ਬਜਾਨ ਲਗੇ
ਲੁਟ ਮਾਰ ਕੀਤੀ ਬੰਦ ਖਾਲਸੇ ਨੇ ਇਕ ਥਾਂ ਬੈਹ ਝਟ ਲੰਘਾਨ ਲਗੇ
ਵਿਚ ਦੇਸ ਦੇ ਅਮਨ ਅਮਾਨ ਹੋਯਾ ਲੋਕ ਸ਼ੁਕਰ ਦੇ ਸ਼ਬਦ ਸੁਨਾਨ ਲਗੇ
ਰਬ ਰੈਹਮ ਕਰ ਤੇਗ ਮਿਆਨ ਕੀਤੀ ਦਿਨ ਖੁਸ਼ੀ ਦੇ ਮੂੰਹ ਦਿਖਾਨ ਲਗੇ
ਭਜੋ ਨਸੀਓਂ ਸਿੰਘ ਭੀ ਛੁਟ ਗਏ ਨਾਲ ਮੌਜ ਦੇ ਫਤੇ ਗਜਾਨ ਲਗੇ
ਅੰਮ੍ਰਿਤਸਰ ਜੋ ਪਿਆ ਬੇ ਰੌਣਕਾ ਸੀ ਰੌਣਕ ਉਸਦੀ ਫੇਰ ਵਧਾਨ ਲਗੇ
ਆਉਣ ਸੰਗਤਾਂ ਲਗੀਆਂ ਦੇਸ ਵਿਚੋਂ ਮਾਯਾ ਦੌਲਤਾਂ ਲੋਕ ਚੜ੍ਹਾਨ ਲਗੇ
ਓਧਰ ਸੂਬਾ ਭੀ ਭਰਕੇ ਨੀਂਦ ਸੁਤਾ ਟਕੇ ਮਾਮਲੇ ਦੇ ਉਗਰਾਹਨ ਲਗੇ
ਫੌਜਦਾਰ ਸਣੇ ਦੇਸੀ ਹਾਕਮਾਂ ਦੇ ਲਖ ਰੱਬ ਦਾ ਸ਼ੁਕਰ ਮਨਾਨ ਲਗੇ
ਕੁਝ ਖਾਲਸੇ ਤਾਈਂ ਭੀ ਹੋਸ਼ ਆਈ ਰਜ ਅੰਨ ਪਕਾ ਕੇ ਖਾਨ ਲਗੇ
ਆਏ ਸੁਖਾਂ ਦੇ ਦਿਨ ਕਰਤਾਰ ਸਿੰਘਾ ਕਦੋਂ ਹਾਕਮਾਂ ਤਾਈਂ ਸੁਖਾਨ ਲਗੇ

ਕਪੂਰ ਸਿੰਘ ਦੀ ਨਵਾਬੀ ਵਿਚ ਪੰਥ ਦੀ ਚਾਲ

ਹਥ ਪੰਥ ਦੀ ਡੋਰ ਕਪੂਰ ਸਿੰਘ ਦੇ ਸਭੋ ਉਸਦਾ ਹੁਕਮ ਬਜਾਂਵਦੇ ਸਨ
*ਦਰਬਾਰਾ ਸਿੰਘ ਦੀਵਾਨ, ਨਵਾਬ ਮਿਲਕੇ ਸਭੇ ਪੰਥ ਦੇ ਕੰਮ ਨਿਭਾਂਵਦੇ ਸਨ

---

*ਦਰਬਾਰਾ ਸਿੰਘ ਦੀਵਾਨ, ਨਵਾਬ ਸਿੰਘ, ਹਰੀ ਸਿੰਘ ਹਜ਼ੂਰੀ, ਦੀਪ ਸਿੰਘ ਸ਼ਹੀਦ ਧਿਰਾਜ ਸਿੰਘ ਹਜ਼ੂਰੀ, ਹਰੀ ਸਿੰਘ ਲਾਂਗਰੀ, ਜਸਾ ਸਿੰਘ ਰਾਮਗੜੀਆ, ਕਰਮ ਸਿੰਘ, ਬੁਢਾ ਸਿੰਘ ਜ਼ੁਕਰ ਚਕੀਆ, ਅਤਰ ਸਿੰਘ, ਬਦਨ ਸਿੰਘ,ਪਾਖਰ ਸਿੰਘ,ਸ਼ੇਰ ਸਿੰਘ,ਰਾਮ ਸਿੰਘ,ਗੁਰਬਖਸ਼ ਸਿੰਘ,ਭੋਮਾ ਸਿੰਘ ਕਾਨ੍ਹੂੰਵਾਲਾ, ਨੋਧ ਸਿੰਘ, ਸ਼ਿਆਮ ਸਿੰਘ, ਬਾਘ ਸਿੰਘ ਹਲੇਵਾਲੀਆਂ, ਚਤਰ ਸਿੰਘ, ਚੰਦਾ ਸਿੰਘ, ਦੇਵਾ ਸਿੰਘ ਆਦਿਕ ਸਰਦਾਰ ਪੰਥ ਵਿਚ ਮੁਖੀਏ ਸਨ, ਅਰ ਭਾਈ ਮਣੀ ਸਿੰਘ ਜੀ ਹਰਿਮੰਦਰ ਸਾਹਿਬ ਦੀ ਸੇਵਾ ਕਰਦੇ ਸਨ।

ਨੋਟ–ਜਿਨ੍ਹਾਂ ਦੇ ਅਗੇ ਹਜ਼ੂਰੀ ਪਦ ਹੈ, ਓਹ ਗੁਰ ਦਸ਼ਮੇਸ ਜੀ ਦੇ ਹਜ਼ੂਰ ਰਹੇ ਹੋਏ ਸੀ।

ਜਿੰਨੀ ਆਮਦਨ ਆਵੇ ਜਾਗੀਰ ਵਿਚੋਂ ਹੋਰ ਲੋਕ ਜੋ ਚੜ੍ਹਤ ਚੜ੍ਹਾਂਵਦੇ ਸਨ
ਮਾਯਾ ਚੜ੍ਹੇ ਜੋ ਵਿਚ ਦਰਬਾਰ ਸਾਹਿਬ ਸਭੋ ਵਿਚ ਖਜ਼ਾਨੇ ਦੇ ਪਾਂਵਦੇ ਸਨ
*ਉਸ ਵਿਚੋਂ ਹੀ ਲੈ ਸਿੰਘਾਂ ਸਾਰਿਆਂ ਨੂੰ ਰੋਟੀ ਕਪੜਾ ਖਰਚ ਦਿਵਾਂਵਦੇ ਸਨ
ਇਕੋ ਜਿਹਾ ਲਾਂਘਾ ਲੰਘੇ ਸਾਰਿਆਂ ਦਾ ਖਾਣਾ ਪੈਹਨਣਾ ਕਠਾ ਰਖਾਂਵਦੇ ਸਨ
ਲੰਗਰ ਹੋਂਵਦਾ ਇਕ ਥਾਂ ਖਾਲਸੇ ਦਾ ਦੇਗ ਇਕੋ ਜਿਹੀ ਵਰਤਾਂਵਦੇ ਸਨ
ਜੋ ਮਿਲਦਾ ਰਲਕੇ ਖਾਣ ਸਾਰੇ ਵੈਰ ਵਾਦ ਨਾ ਦਿਲੀਂ ਟਿਕਾਂਵਦੇ ਸਨ
ਬਾਕੀ ਪਹਿਨਣੇ ਦੀ ਗਲ ਸੁਣੋ ਸਾਰੇ ਜਿਵੇਂ ਸਿੰਘ ਲੰਘਾ ਲੰਘਾਂਵਦੇ ਸਨ
ਕਛਾਂ ਦੋ ਦੋ, ਇਕ ਇਕ ਸਿੰਘ ਰਖੇ ਦੋ ਪਰਨੇ ਭੀ ਨਾਲ ਸਜਾਂਵਦੇ ਸਨ
ਗਾਤੀ ਵਾਸਤੇ ਰਖਦੇ ਇਕ ਭੂਰਾ ਦੂਜੇ ਨਾਲ ਪਠਾ ਦਥਾ ਪਾਂਵਦੇ ਸਨ
ਏਦੂੰ ਵਧ ਨਾ ਰਖਦੇ ਲੋਭ ਕੋਈ ਵਿਚ ਭਜਨ ਦੇ ਦਿਨ ਬਿਤਾਂਵਦੇ ਸਨ
ਜਤੀ ਸਤੀ ਰਹਿੰਦੇ ਬਣੇ ਵੀਰ ਬਾਂਕੇ ਰਹਿਤ ਬਹਿਤ ਨਾ ਮੂਲ ਭੁਲਾਂਵਦੇ ਸਨ
ਧਰਮ ਆਪਣੇ ਵਾਸਤੇ ਜਾਨ ਦੇਂਦੇ ਨਹੀਂ ਜੰਗ ਤੋਂ ਜੀ ਚੁਰਾਂਵਦੇ ਸਨ
ਨਾਮ ਗੁਰੂ ਤੇ ਹੋ ਕੁਰਬਾਨ ਜਾਂਦੇ ਤਨ, ਮਨ, ਧਨ ਘੋਲ ਘੁਮਾਂਵਦੇ ਸਨ
ਆਪੋ ਵਿਚ ਹਮੇਸ਼ ਪਿਆਰ ਰਖਣ ਜਾਤ ਪਾਤ ਦਾ ਭਰਮ ਮਿਟਾਂਵਦੇ ਸਨ
ਵੇਖ ਸਿੰਘ ਨੂੰ ਸਿੰਘ ਕੁਰਬਾਨ ਹੁੰਦਾ ਚਰਨ ਧੂੜ ਲੈ ਸੀਸ ਚੜ੍ਹਾਂਵਦੇ ਸਨ
ਦੁਖ ਸੁਖ ਦੀ ਰਖਦੇ ਸਾਂਝ ਵਡੀ ਜੋ ਮਿਲੇ ਸੋ ਰਲਕੇ ਖਾਂਵਦੇ ਸਨ
ਵੀਰਾਂ ਸਕਿਆਂ ਤੋਂ ਵਧ ਪਿਆਰ ਰਖਨ ਭਾਈ ਭਾਈ ਜੀ ਕਰ ਬੁਲਾਂਵਦੇ ਸਨ
ਜਥੇਦਾਰ ਦੀ ਤਾਬਯਾ ਰਹਿਨ ਸਦਾ ਕਦੇ ਮੂਲ ਨਾ ਹੁਕਮ ਪਰਤਾਂਵਦੇ ਸਨ
ਜਿਵੇਂ ਪੰਥ ਦੇ ਵਿਚ ਵਿਗਾੜ ਪਵੇ ਓਹ ਗਲ ਨਾ ਮੂੰਹ ਤੇ ਲਿਆਂਵਦੇ ਸਨ
ਇਕ ਦੂਸਰੇ ਦੇ ਕੋਲੋਂ ਭੇਦ ਵਾਲੀ ਗੁਝੀ ਗਲ ਨਾ ਮੂਲ ਰਖਾਂਵਦੇ ਸਨ
ਵਿਚ ਪੰਥ ਦੇ ਮੁਖੀਏ ਸਾਨ ਜੇਹੜੇ ਓਹ ਨਿਤ ਦੀਵਾਨ ਲਗਾਂਵਦੇ ਸਨ
ਜਿਸ ਗਲ ਦਾ ਕਿਸੇ ਨੂੰ ਦੁਖ ਹੁੰਦਾ ਓਹ ਝਟ ਹੀ ਦੂਰ ਕਰਾਂਵਦੇ ਸਨ
ਪਾਸੋਂ ਜਿਨ੍ਹਾਂ ਦਿਓਂ ਕੁਝ ਵਿਗਾੜ ਹੋ ਜਾਏ ਉਹ ਪੰਥ ਪਾਸੋਂ ਬਖਸ਼ਾਂਵਦੇ ਸਨ
ਕਿਸੇ ਪਾਸੋਂ ਜੇ ਕੋਈ ਕੁਰਹਿਤ ਹੋਵੇ ਰਲ ਓਸ ਤਾਈਂ ਡੰਨ ਲਾਂਵਦੇ ਸਨ

*ਜਾਗੀਰ ਦੀ ਆਮਦਨ ਵਿਚ।

ਕਿਸੇ ਕੰਮ ਨੂੰ ਪੰਥ ਜੇ ਚਾਹੇ ਕਰਨਾ ਗੁਰਮਤਾ ਕਰਕੇ ਹਥ ਪਾਂਵਦੇ ਸਨ
ਗਲ ਕਰਨ ਖਿਲਾਫ ਨਵਾਬ ਦੇ ਨ ਸਕੇ ਉਸਦੀ ਖੁਸ਼ੀ ਨੂੰ ਚਾਂਹਵਦੇ ਸਨ
ਜੇਹੜੀ ਚੀਜ਼ ਮਿਲੇ ਕਿਤੋਂ ਕਿਸੇ ਤਾਈਂ ਸਾਰੇ ਪਾਸ ਨਵਾਬ ਲੈ ਆਂਵਦੇ ਸਨ
ਕਰਨ ਮੌਤ ਦਾ ਸਾਹਮਣਾ ਕਹੇ ਉਸਦੇ ਮਥਾ ਨਾਲ ਪਹਾੜ ਦੇ ਡਾਂਹਵਦੇ ਸਨ
ਤਦੋਂ ਪੰਥ ਨੂੰ ਦਿਨ ਦਿਨ ਹੋਇਆ ਵਾਧਾ ਨਵੇਂ ਸੈਂਕੜੇ ਸਿੰਘ ਸਜਾਂਵਦੇ ਸਨ
ਜਾਤ ਪਾਤ ਦੇ ਭਰਮ ਨੂੰ ਦੂਰ ਕਰਕੇ ਅੰਮ੍ਰਿਤ ਕਰ ਤਿਆਰ ਪਲਾਂਵਦੇ ਸਨ
'ਜੋ ਸ਼ਰਨ ਆਵੇ ਤਿਸ ਕੰਠ ਲਾਵੈ' ਭੇਦ ਨਾਸ ਕਰ ਨਾਲ ਰਲਾਂਵਦੇ ਸਨ
ਮੁਦਾ ਗਲ ਕੀਹ ਰੌਣਕਾਂ ਆਣ ਵਧੀਆਂ ਸਿੰਘ ਸੈਂਕੜੇ ਰਲਦੇ ਜਾਂਵਦੇ ਸਨ
ਕਰ ਖਰਚ ਕਠਾ ਮਾਇਆ ਵਧੇ ਜਿਨੀ ਓਹ ਹਰੀਮੰਦਰ ਉਤੇ ਲਾਂਵਦੇ ਸਨ
ਮੌਜਾਂ ਕਰਦੇ ਬੈਠ ਕਰਤਾਰ ਸਿੰਘਾ ਨਾਮ ਵਾਹਿਗੁਰੂ ਨਿਤ ਧਿਆਂਵਦੇ ਸਨ

### ਭਾਈ ਮਣੀ ਸਿੰਘ ਜੀ ਨੂੰ ਖਾਲਸੇ ਨੇ ਸਰਾਪ ਦੇਣਾ

ਮਣੀ ਸਿੰਘ ਮਸ਼ਹੂਰ ਹੈ ਵਿਚ ਸਿੰਘਾਂ ਜਿਵੇਂ ਵਿਚ ਅਕਾਸ਼ ਦੇ ਚੰਦ ਭਾਈ
ਸਾਰਾ ਪਤਾ ਅਗੇ ਚਲ ਲਿਖਾਂਗਾ ਜੀ ਸੁਣਿਓਂ ਖਾਲਸਾ ਨਾਲ ਆਨੰਦ ਭਾਈ
ਓਹਨੀਂ ਦਿਨੀਂ ਗ੍ਰੰਥ ਦਾ ਕੰਮ ਕਰਦੇ ਸੀਗੇ ਛੋੜ ਕੇ ਜੰਗ ਦੇ ਧੰਦ ਭਾਈ
ਏਹਨਾਂ ਸੋਚਿਆ ਗੁਰੂ ਗ੍ਰੰਥ ਜੀ ਦੇ ਦਰਜੇ ਵਾਰ ਕਰੀਏ ਸਾਰੇ ਛੰਦ ਭਾਈ
*ਗੁਰੂ ਗੁਰੂ ਬਾਣੀ ਰਾਗ ਰਾਗ ਅੰਦਰ ਕਠੀ ਹੋ ਜਾਵੇ ਹੋਸ਼ਵੰਦ ਭਾਈ

---

*ਭਾਈ ਮਣੀ ਸਿੰਘ ਜੀ ਉਨ੍ਹਾ ਦਿਨਾਂ ਵਿਚ ਹਰਿਮਦਰ ਸਾਹਿਬ ਜੀ ਵਿਚ ਗੁਰੂ ਗਰੰਥ ਜੀਦੀ ਸੇਵਾ ਕਰਦੇ ਹੁੰਦੇ ਸਨ ਤੇ ਪੰਥ ਨੂੰ ਜਿਹੜੀ ਵਿਦਯਾ ਆਪ ਸ੍ਰੀ ਦਸਮੇਸ਼ ਜੀ ਤੋਂ ਹਾਸਲ ਕੀਤੀ ਸੀ ਕਥਾ ਵਾਰਤਾ ਦੁਆਰਾ ਸੁਨਾਂਦੇ ਹੁੰਦੇ ਸਨ।ਭਾਈ ਹੋਰਾਂ ਜੋ ਜ਼ਮਨੇ ਦੇ ਬੜੇ ਤਜਰਬਾਕਾਰ ਸਨ ਉਨ੍ਹਾਂਦੇ ਦਿਲ ਵਿਚ ਆਈ ਕਿਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਜੋ ਗੁਰੂ ਸਾਹਿਬਾਂ ਦੀ ਬਾਣੀ ਆਪੋ ਵਿਚ ਰਲੀ ਮਿਲੀਹੈ ਤੇ ਭਗਤਾਂ ਦੀ ਬਾਣੀ ਹੈ,ਸਾਰੀ ਬਾਣੀ ਨੂੰ ਦਰਜੇ ਵਾਰ ਹਰੇਕ ਗੁਰੂ ਦੀ ਹਰੇਕ ਰਾਗ ਵਿਚ ਤੇ ਕਰਮ ਵਾਰ ਲਿਖੀ ਜਾਏ ਤੇ ਭਗਤਾਂ ਦੀ ਅਡ ਅਡ ਜਿਸ ਕਰਕੇ ਕਿਸੇ ਗੁਰੂ ਯਾ ਭਗਤ ਦੀ ਬਾਣੀ ਲਭਣ ਵਿਚ ਸਿਖਾਂ ਨੂੰ ਤਕਲੀਫ ਨਾ ਹੋਵੇ ਇਹ ਸੋਚਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਨੂੰ ਉਖੇੜ ਕੇ ਸ਼ਬਦਾਂ ਨੂੰ ਦਰਜੇਵਾਰ ਲਿਖਣ ਲਗ ਕਈ ਕੁ ਸਿੰਘਾਂ ਨੂੰ ਇਹ ਗਲ ਪਸੰਦ ਨਾ ਆਈ, ਕਿਉਂ ਕਿ ਸਿਦਕੀ ਸਿਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਤਿਗੁਰਾਂ ਦਾ ਸਰੀਰ ਮੰਨਦੇ ਸਨ, ਉਨ੍ਹਾਂ ਸਰਾਪ ਦਿਤਾ ਕਿ ਤੂੰ ਸ੍ਰੀ ਗੁਰੂ ਗ੍ਰੰਥ ਸਹਿਬ ਜੀ ਦੀ ਬੀੜ ਨਹੀਂ ਉਖੇੜੀ ਗੁਰੂ ਸਾਹਿਬ ਦੇ ਅੰਗ ਉਖੇੜ ਦਿਤੇ ਹਨ, ਏਸ ਵਾਸਤੇ ਖਾਲਸੇ ਵਲੋਂ ਤੈਨੂੰ ਏਹ ਸਰਾਪ ਹੈ ਕਿ ਤੇਰੇ ਅੰਗਰ ਜੁਦਾ ਹੋਣ ਸੋ ਖਾਲਸੇ ਜੀ ਦਾ ਸਰਾਪ ਬਿਰਥਾ ਨ ਗਿਆ ਏਸੇ ਤਰ੍ਹਾਂ ਹੋਯਾ ਜਿਸ ਦਾ ਹਾਲ ਅਗੇ ਲਿਖਿਆ ਹੈ।

ਭਗਤ ਭਗਤ ਬਾਣੀ, ਸੌਖੇ ਹੋਣਗੇ ਓਹ ਬੁਧੀ ਜਿਨ੍ਹਾਂ ਦੀ ਸਰਲ ਤੇ ਮੰਦ ਭਾਈ
ਏਹ ਸੋਚ ਕੇ ਬੀੜ ਉਖੇੜ ਦਿਤੀ ਕਰਨ ਲਗ ਪਏ ਕਲਮ ਬੰਦ ਭਾਈ
ਕਈਆਂ ਸਿੰਘਾਂ ਨੂੰ ਵੇਖ ਕੇ ਜੋਸ਼ ਆਯਾ ਆਈ ਗਲ ਨਾ ਏਹ ਪਸੰਦ ਭਾਈ
ਓਹਨਾਂ ਦਿਤਾ ਸਰਾਪ ਕਰਤਾਰ ਸਿੰਘਾ ਤੇਰੇ ਹੋਣ ਜੁਦਾ ਜੁਦਾ ਬੰਦ ਭਾਈ

ਸਿੰਘਾਂ ਨੇ ਪੰਜ ਜਥੇ ਬਨਾਣੇ

ਸਤਰਾਂ ਸੈ ਅਕਾਨਵੇਂ ਬਿਕ੍ਰਮੀ ਨੂੰ ਸਿੰਘਾਂ ਲਏ ਜਿਉਂ ਜਥੇ ਬਨਾ ਬੇਲੀ
ਜਿਵੇਂ ਹਾਕਮਾਂ ਦੇ ਨਾਲ ਫੇਰ ਵਿਗੜੀ ਦੇਵਾਂ ਸਾਰਾ ਹੀ ਹਾਲ ਸੁਨਾ ਬੇਲੀ
ਏਸੇ ਸਾਲ ਦੇ ਵਿਚ ਦਰਬਾਰਾ ਸਿੰਘ ਜੀ ਗੁਰਪੁਰੀ ਅੰਦਰ ਵਸੇ ਜਾ ਬੇਲੀ
ਪਿਛੋਂ ਕਰ ਸਲਾਹ ਕਪੂਰ ਸਿੰਘ ਨੇ ਲਏ ਪੰਜ ਨਸ਼ਾਨ ਮੰਗਾ ਬੇਲੀ
ਹੋਯਾ ਬੈਠਿਆਂ ਲੰਘਣਾ ਝਟ ਔਖਾ ਹੋਯਾ ਪੰਥ ਕੱਠਾ ਬਹੁਤਾ ਆ ਬੇਲੀ
ਏਹ ਸੋਚ ਕੇ ਅਗੇ ਅਕਾਲ ਬੂੰਗੇ ਲਏ ਸਭ ਸਰਦਾਰ ਬੁਲਾ ਬੇਲੀ
ਪੰਜੀਂ ਥਾਈਂ ਕੀਤਾ ਦਲ ਖਾਲਸੇ ਦਾ ਸੁਣੋ ਵੇਰਵਾ ਦਿਆਂ ਲਿਖਾ ਬੇਲੀ
ਪੈਹਲਾਂ ਸਾਰੇ ਹੀ ਸਿੰਘ ਜਵਾਨ ਚੁਣਕੇ *ਤਰਨਾ ਦਲ ਏਹ ਨਾਮ ਰਖਾ ਬੇਲੀ
ਦੀਪ ਸਿੰਘ ਸ਼ਹੀਦ ਤੇ ਕਰਮ ਸਿੰਘ ਨੂੰ ਦਿਤਾ ਜਥਾ ਇਕ ਸੌਂਪ ਸੌਂਪਾ ਬੇਲੀ
ਅੰਮ੍ਰਿਤਸਰੀਏ ਪ੍ਰੇਮ ਤੇ ਧਰਮ ਸਿੰਘ ਨੂੰ ਦਿਤਾ ਦੂਸਰਾ ਜਥਾ ਰਲਾ ਬੇਲੀ
ਕਾਹਨ ਸਿੰਘ ਬਿਨੋਦ ਸਿੰਘ ਬਾਸਿਆਂ ਨੂੰ ਤੀਜੇ ਜਥੇ ਦੀ ਵਾਗ ਫੜਾ ਬੇਲੀ
ਫਤ੍ਹਾ ਸਿੰਘ ਤੇ ਗਿਲ ਦੁਸੰਧਾ ਸਿੰਘ ਨੂੰ ਚੌਥੇ ਜਥੇ ਅਗੇ ਲਾ ਦਿਤਾ ਬੇਲੀ
ਜਥਾ ਪੰਜਵਾਂ ਮਜ਼੍ਹਬੀ ਰਵਦਾਸੀਆਂ ਦਾ ਬੀਰ ਸਿੰਘ ਸਪੁਰਦ ਕਰਾ ਏਲੀ
ਇਕ ਇਕ ਨਿਸ਼ਾਨ ਦੇ ਸਾਰਿਆਂ ਨੂੰ ਫੌਜਾਂ ਦਿਤੀਆਂ ਪੰਜ ਬਨਾ ਬੇਲੀ

---

*ਤਰਨਾ ਦਲ ਜਵਾਨ ਫੌਜ ਬੁਢਾ ਸਿੰਘਾਂ ਦੀ ਫ਼ੌਜ–

ਤਰਨਾ ਦਲ ਦੇ ਪੰਜ ਹਿਸੇ ਏਸਤਰ੍ਹਾਂ ਹੋਏ ਪਹਿਲਾ ਜਥਾ ਸ਼ਹੀਦਾਂ ਦਾ ਜਿਸਦੇ ਸਰਦਾਰ ਦੀਪ ਸਿੰਘ,ਨਥਾ ਸਿੰਘ,ਸੁਧ ਸਿੰਘ ਆਦਿਕ।੨ਜਥੇ ਦੇ ਸਰਦਾਰ ਪ੍ਰੇਮ ਸਿੰਘ,ਧਰਮ ਸਿੰਘ ਖਤਰੀ ਅੰਮ੍ਰਿਤਸਰੀਏ। ੩ ਜਥੇ ਦੇ ਸਰਦਾਰ ਦੁਸੰਧਾ ਸਿੰਘ ਗਿਲ, ਫਤਹਿ ਸਿੰਘ ਭਾਈ ਭਗਤੂ ਕਾ। ੪ ਜਥੇ ਦੇ ਸਰਦਾਰ ਬਾਬਾ ਕਾਹਨ ਸਿੰਘ,ਬਾਬਾ ਬਿਨੋਦ ਸਿੰਘ,ਦੀਖ ਸਿੰਘ ਬਾਵੇ। ੫ ਜਥਾ ਰਵਦਾਸੀਆ ਤੇ ਮਜ਼ਬੀਆਂ ਦਾ–ਸਰਦਾਰ ਬੀਰ ਸਿੰਘ ਅਮਰ ਸਿੰਘ।

ਨੋਟ–ਪੰਜਵੇਂ ਜਥੇ ਨੂੰ ਅੰਮ੍ਰਿਤਸਰ ਜ਼ੀ ਚੜ੍ਹਦੀ ਬਾਹੀ ਦਿਤੀ ਗਈ ਜਿਥੇ ਹੁਣ ਮਜ਼ਬੀਆਂ ਦਾ ਬੁੰਗਾ ਹੈ ਤੇ ਮਜ਼ਬੀ ਰਵਦਾਸੀਏ ਤਦ ਥੋਂ ਚੌਥ ਪੌੜੇ ਦੇ ਮਾਲਕ ਕਹੇ ਗਏ।

ਪੰਜ ਛੇ ਸੌ ਦਾ ਇਕ ਇਕ ਜਥਾ ਹੋਏ ਵਖਰੇ ਭਾਰ ਵੰਡਾ ਬੇਲੀ
ਅੰਮ੍ਰਿਤਸਰ ਦੇ ਚਾਰ ਚੁਫੇਰ ਬੈਠੇ ਵਖੋ ਵਖ ਲਏ ਡੇਰੇ ਪਾ ਬੇਲੀ
ਪਿਛੇ ਰਹੇ ਜੋ ਪੰਥ ਦੇ ਵਿਚ ਬੁਢੇ ਬੁਢਾ ਦਲ ਓਹ ਲੈਣ ਸਜਾ ਬੇਲੀ
ਸੁਣੋਂ ਉਨ੍ਹਾਂ ਦੇ ਨਾਮ ਜੋ ਦਸ ਬੁਢੇ ਵਿਚ ਸੀ ਸਰਦਾਰ ਦਾਨਾ ਬੇਲੀ
ਸ਼ਾਮ ਸਿੰਘ, ਗੁਰਬਖਸ਼ ਸਿੰਘ ਕੰਵਰ ਬਾਘ ਸਿੰਘ ਜੋ ਨੇਕ ਅਦਾ ਬੇਲੀ
ਭੋਮਾ ਸਿੰਘ, ਜਸਾ ਸਿੰਘ ਸਿੰਘ ਨੌਧਾ, ਚੜ੍ਹ ਸਿੰਘ ਬੁਧ ਸਿੰਘ ਬਤਾ ਬੇਲੀ
ਡਲੇ ਵਾਲਯਾਂ ਨਾਲ ਗੁਰਦਯਾਲ ਸਿੰਘ ਭੀ ਮਿਲੇ ਸਭ ਏਹ ਪਯਾਰ ਵਧਾ ਬੇਲੀ
ਬੁਢਾ ਦਲ ਏਹ ਸਮਝ ਕਰਤਾਰ ਸਿੰਘਾ ਰਹਿਨ ਪਾਸ ਨਵਾਬ ਸਦਾ ਬੇਲੀ

ਤਰਨਾ ਦਲ ਦਾ ਦੇਸ ਵਿਚ ਦੌਰਾ ਕਰਨਾ ਤੇ ਬੁਢੇ ਦਲ ਨੇ ਅੰਮ੍ਰਿਤਸਰ ਰਹਿਣਾ

ਸਿੰਘਾਂ ਨਾਲ ਆਰਾਮ ਦੇ ਦਿਨ ਕਟੇ ਜਾਣਾ ਚਾਹਨ ਨਾ ਬਾਹਰ ਦਰਬਾਰ ਵਿਚੋਂ
ਓਹ ਸ਼ੁਕਰ ਕਰਕੇ ਵਡੇ ਖਾਨ ਸਾਰੇ ਪੈਸਾ ਆਂਵਦਾ ਜੋ ਸਰਕਾਰ ਵਿਚੋਂ
ਖਰਚ ਬਹੁਤ ਤੇ ਆਮਦਨੀ ਥੋੜੀ ਹੈ ਸੀ ਡਾਢੇ ਸਿੰਘ ਆ ਹੋਏ ਲਾਚਾਰ ਵਿਚੋਂ
ਕੁਝ ਕਰਨ ਲਗੇ ਘਰੀਂ ਜਾ ਵਾਹੀਆਂ ਕਰਨ ਲਗ ਪਏ ਕੁਝ ਬਪਾਰ ਵਿਚੋਂ
ਜਥੇ ਖਿੰਡਕੇ ਕਰਨ ਗੁਜਰਾਨ ਲਗੇ ਮਾਝੇ ਮਾਲਵੇ ਤੇ ਪੁਠੋਹਾਰ ਵਿਚੋਂ
ਬਾਂਗਰ, ਲੰਮੇ, ਪੁਵਾਧ ਨੂੰ ਚਲੇ ਗਏ ਦਿਨ ਕਟ ਆਈਏ ਏਹ ਵਿਚਾਰ ਵਿਚੋਂ
ਬੁਢਾ ਦਲ ਭੀ ਗਿਆ ਹਸਾਰ ਵੰਨੇ ਸੁਧਾਸਰ ਰਹੇ ਕੁਝ ਸਰਦਾਰ ਵਿਚੋਂ
ਖਬਰ ਸੁਣੀ ਜਾ ਖਾਨ ਬਹਾਦਰ ਨੇ ਜੇਹੜਾ ਰਖਦਾ ਸੀ ਨਿਤ ਖਾਰ ਵਿਚੋਂ
ਹੋਯਾ ਖੁਸ਼ ਟੁਟਾ ਜ਼ੋਰ ਖਾਲਸੇ ਦਾ ਖਿੰਡ ਪੁੰਡ ਗਏ ਇਕ ਕਤਾਰ ਵਿਚੋਂ
ਕੱਠੇ ਹੋਣ ਨਾ ਦਿਆਂ ਕਰਤਾਰ ਸਿੰਘਾ ਲਈ ਬਦ ਨੀਅਤ ਓਸ ਧਾਰ ਵਿਚੋਂ

ਖਾਨ ਬਹਾਦਰ ਨੇ ਜਾਗੀਰ ਬੰਦ ਕਰ ਲੈਣ ਤੇ ਸਿੰਘਾਂ ਵਲ ਲਿਖਣਾ ਕਿ ਨੌਕਰੀ ਕਰ ਲਵੋ

ਅਸਲਮ ਖਾਂ ਮੋਯਾ ਸਮਦੂ ਖਾਂ ਹੋਯਾ ਨਾਇਬ ਓਸ ਦੇ ਥਾਂ ਹੰਕਾਰ ਕਰਕੇ
ਏਹ ਖਾਲਸੇ ਦੇ ਨਾਲ ਮੁਢ ਥੋਂ ਲੈ ਵੈਰ ਰਖਦਾ ਸੀ ਨਿਤ ਖਾਰ ਕਰਕੇ
ਇਮਨਾਬਾਦੀਆ ਮਿਲਗਿਆ ਨਾਲ ਲਖੂ ਵੈਰੀ ਸਿੰਘਾਂ ਦਾ ਜਦੀ ਵਿਹਾਰ ਕਰਕੇ
ਹੁਕਮ ਚਾੜ੍ਹਿਆ ਬੰਦ ਜਾਗੀਰ ਦਾ ਜੀ ਏਹਨਾਂ ਸੂਬੇ ਦੇ ਨਾਲ ਵਿਚਾਰ ਕਰਕੇ
ਸੂਬੇ ਲਿਖਯਾਂ ਬੰਦ ਜਾਗੀਰ ਸਿੰਘੋ ਗੁਜਰ ਕਰੋ ਜੋ ਕਾਰ ਵਿਹਾਰ ਕਰਕੇ

ਜਿਦਾ ਜੀ ਕਰੇ ਕਰੇ ਨੌਕਰੀ ਆ ਸਾਡੀ ਤਾਬਜਾ ਰਹੇ ਦਿਲੋਂ ਹਾਰ ਕਰਕੇ
ਵਾਹੀ ਕਰੋ ਮੁਆਮਲਾ ਛਡ ਦੇਵਾਂ ਨਹੀਂ ਤਾਂ ਕਰੋ ਗੁਜ਼ਰਾਨ ਵਪਾਰ ਕਰਕੇ
ਪਰ ਲੋੜ ਪਵੇ ਜਿਸ ਵਕਤ ਆ ਕੇ ਮਾਨੂੰ ਮਦਦਾਂ ਦਿਹੋ ਸਰਕਾਰ ਕਰਕੇ
ਏਸ ਤਰ੍ਹਾਂ ਗਲਾਂ ਲਿਖ ਘਲੀਓਂ ਸੂ ਦੂਰ ਆਪਣੇ ਸੁਖਨ ਇਕਰਾਰ ਕਰਕੇ
ਹਾਕਮ ਦਗੇ ਦੇ ਭਰੇ ਕਰਤਾਰ ਸਿੰਘਾ ਸਿੰਘ ਏਨ੍ਹਾਂ ਤੇ ਬੈਹਨ ਇਤਬਾਰ ਕਰਕੇ

ਸਿੰਘਾਂ ਨੇ ਸੂਬੇ ਨੂੰ ਜਵਾਬ ਭੇਜਣਾ

ਸਿੰਘਾਂ ਲਿਖਿਆ ਸੂਬੇ ਨੂੰ ਜੋਸ਼ ਖਾ ਕੇ ਹੈ ਸਚ ਜੋ ਆਪ ਫਰਮਾਂਵਦੇ ਜੀ
ਬੇਸ਼ਕ ਜਾਗੀਰ ਨੂੰ ਬੰਦ ਕਰ ਲੌ ਹੋਰ ਕਰ ਲਵੋ ਜੇਹੜੀ ਚਾਂਹਵਦੇ ਜੀ
ਸਾਨੂੰ ਨੌਕਰੀ ਕਰਨ ਮਨਜ਼ੂਰ ਨਾਹੀਂ ਦਿਲੀ ਤੇਰੀ ਨੂੰ ਨਹੀਂ ਉਠਵਦੇ ਜੀ
ਅਸੀਂ ਕਦੇ ਨ ਮਦਦੋਂ ਪਿਛਾਂ ਮੁੜਦੇ ਤੁਸੀਂ ਵਾਹ ਦਿਓ ਨ ਫਿਰ ਜਾਂਵਦੇ ਜੀ
ਸਿੰਘ ਕੌਮ ਇਕਰਾਰ ਦੀ ਹੈ ਪੂਰੀ ਤੁਸੀਂ ਨਹੀਂ ਇਕਰਾਰ ਨਬਾਂਹਵਦੇ ਜੀ
ਅਸਾਂ ਅਛੀ ਤਰ੍ਹਾਂ ਹੁਣ ਸਮਝ ਲਿਆ ਤੁਸੀਂ ਫੰਦ ਸਾਨੂੰ ਨਿਤ ਲਾਂਵਦੇ ਜੀ
ਦੇਸ ਲਵਾਂਗੇ ਤੇਗ ਦੇ ਜ਼ੋਰ ਅਸੀਂ ਦਿਤੀ ਤੇਰੀ ਜਾਗੀਰ ਨ ਖਾਂਵਦੇ ਜੀ
ਅਸੀਂ ਨੌਕਰੀ ਅਜ ਮਨਜ਼ੂਰ ਕਰੀਏ ਕਲ ਟੋਕਰੀ ਤੁਸੀਂ ਢੁਹਾਂਵਦੇ ਜੀ
ਜੇਹੜਾ ਲਗਦਾ ਈ ਜ਼ੋਰ ਲਾ ਲੈ ਤੂੰ ਤੈਨੂੰ ਅਸੀਂ ਨ ਸਿਰ ਝੁਕਾਂਵਦੇ ਜੀ
ਸਿਰੋਂ ਪਰੇ ਡੇਰਾ ਲਾਯਾ ਖਾਲਸੇ ਨੇ ਨਹੀਂ ਜੰਗ ਤੋਂ ਜੀ ਚੁਰਾਂਵਦੇ ਜੀ
ਆਯਾ ਲੈ ਜਵਾਬ ਸੁਬੇਗ ਸਿੰਘ ਏਹ ਸੂਬੇ ਤਾਈਂ ਓਹ ਪੜ੍ਹ ਸੁਨਾਂਵਦੇ ਜੀ
ਲਖੂ ਜਹੇ ਵਜ਼ੀਰ ਕਰਤਾਰ ਸਿੰਘਾ ਜੋਸ਼ ਖਾਨ ਦੇ ਤਾਈਂ ਚੜ੍ਹਾਂਵਦੇ ਜੀ

ਸੂਬੇ ਜਾਗੀਰ ਬੰਦ ਕਰ ਲੈਣੀ ਤੇ ਸਿੰਘਾਂ ਓਹੋ ਲੁਟ ਮਾਰ ਫੇਰ ਸ਼ੁਰੂ ਕਰ ਦੇਣੀ
ਸੂਬੇ ਨੇ ਮੁਖਲਸ ਖਾਂ ਆਪਣੇ ਭਤੀਜੇ ਨੂੰ ਤੇ ਸਮੁੰਦ ਖਾਂ ਨੂੰ ਲਖਪਤ ਦੇ
ਨਾਲ ਦਸ ਹਜ਼ਾਰ ਜਵਾਨ ਦੇ ਕੇ ਚਾੜ੍ਹਨਾ

ਮਾਹ ਵਸਾਖ ਸਤਾਰਾਂ ਸੌ ਬਾਨਵੇਂ ਨੂੰ ਸਿੰਘਾਂ ਤੰਗ ਆ ਕੇ ਓਹੋ ਚਾਲ ਫੜੀ
ਲੁਟ ਮਾਰ ਕਰਨ ਲਗੇ ਦੇਸ ਅੰਦਰ ਲੋਕਾਂ ਮੁੜ ਕਰਨੀ ਹਾਲ ਹਾਲ ਫੜੀ
ਸੂਬੇ ਮੁੜ ਲਾਹੌਰ ਥੀਂ ਫੌਜ ਚਾੜ੍ਹੀ ਲਖਪਤ ਤਲਵਾਰ ਉਤਾਲ ਫੜੀ
ਮੁਖਲਸ ਖਾਂ ਨੂੰ ਆਪਣੇ ਨਾਲ ਲਿਆ ਹਿੰਦੂ ਕੌਮ ਮੁੜ ਆਣਕੇ ਕਾਲ ਫੜੀ
ਦਿਤਾ ਹੁਕਮ ਪਿੰਡਾਂ ਵਿਚ ਸਿਖ ਫੜ ਲੌ ਵਾਦੀ ਹਾਕਮਾਂ ਨੇ ਜੜ੍ਹ ਗਾਲ ਫੜੀ

ਫੌਜ ਕਰਨ ਲਗੀ ਮਾਰੋ ਮਾਰ ਮੁੜਕੇ ਰਯਤ ਮੈਂਡਕੀ ਵਾਂਗ ਵਿਆਲ ਫੜੀ
ਦਲ ਖਾਲਸੇ ਦਾ ਪਿੰਡ ਗਿਆ ਹੈ ਸੀ ਤੇਗ ਹਾਕਮਾਂ ਗਜ਼ਬ ਦੇ ਨਾਲ ਫੜੀ
ਬੁਢੇ ਦਲ ਦੇ ਨਾਲ ਕਈ ਟਾਕਰੇ ਹੋਏ ਓਹਨਾਂ ਮਾਲਵੇ ਦੇ ਵੰਨੇ ਢਾਲ ਫੜੀ
ਕਦੇ ਸਿੰਘ ਅਗੇ ਪਿਛੇ ਫੌਜ ਸ਼ਾਹੀ ਭਜੇ ਜਾਂਵਦੇ ਹਰਨ ਦੀ ਛਾਲ ਫੜੀ
ਕਦੇ ਫੌਜ ਅਗੇ ਜਾਣ ਸਿੰਘ ਦਬੀ ਤੁਰਕੀ ਵੈਰ ਨੇ ਆਣ ਕਮਾਲ ਫੜੀ
ਕਦੇ ਹਾਰਦੇ ਓਹ ਕਦੇ ਜਿਤਦੇ ਓਹ ਦੋਹਾਂ ਧਿਰਾਂ ਨੇ ਇਹ ਮਸਾਲ ਫੜੀ
ਮਾਹ ਬੀਤ ਗਏ ਚਾਰ ਕਰਤਾਰ ਸਿੰਘਾ ਸਿੰਘਾਂ ਲੰਘ ਸਤਲੁਜ ਥੀਂ ਟਾਲ ਫੜੀ

ਤਰਨਾ ਦਲ ਨੇ ਫੇਰ ਪੰਜਾਬ ਵਿਚ ਆਉਣਾ

ਬੁਢਾ ਦਲ ਜਾ ਮਾਲਵੇ ਵਿਚ ਵੜਜ਼ਾ ਜਾਨਾਂ ਵੈਰੀਆਂ ਕੋਲੋਂ ਛੁਡਾਈਆਂ ਨੇ
ਤਰਨਾ ਦਲ ਨੇ ਫੇਰ ਕਠਿਆਂ ਹੋ ਆਪੋ ਵਿਚ ਕਰ ਲਈਆਂ ਸਲਾਹੀਆਂ ਨੇ
ਚਲ ਚਲੋ ਪੰਜਾਬ ਦੀ ਖਬਰ ਲਈਏ ਦਿਤਾ ਪੰਥ ਨੂੰ ਦੁਖ ਦੁਖਦਾਈਆਂ ਨੇ
ਲੰਘ ਆਏ ਮੁੜ ਵੇਖਦੇ ਮੁਲਕ ਤਾਈਂ ਧੁਮਾਂ ਵਿਚ ਆ ਦੇਸ ਦੇ ਪਾਈਆਂ ਨੇ
ਬਹਾਵਲਪੁਰ,ਮੁਲਤਾਨ ਦੇ ਇਰਦ ਗਿਰਦੇ ਸਿੰਘਾਂ ਸ਼ਕਲਾਂ ਆਣ ਦਖਾਈਆਂ ਨੇ
ਆਰ ਪਾਰ ਬਿਆਸ ਕਰਤਾਰ ਸਿੰਘਾ ਫੌਜਾਂ ਸਿੰਘਾਂ ਦੀ ਫੇਰ ਛਾਈਆਂ ਨੇ

ਬੁਢੇ ਦਲ ਦਾ ਮਾਲਵੇ ਵਿਚ ਦੌਰਾ ਕਰਨਾ

ਬੁਢਾ ਦਲ ਕਰੇ ਸੈਰ ਮਾਲਵੇ ਦੇ ਫਿਰੇ ਖਾਂਵਦਾ ਖੰਡਿਆਂ ਦਾਣਿਆਂ ਨੂੰ
ਜੈਤੋ ਭੁਚੋ ਅਤੇ ਚਕ ਮਾਣੂ ਗਿਰਦੇ ਦਿਨ ਕਟਦੇ ਮੰਨ ਕੇ ਭਾਣਿਆਂ ਨੂੰ
ਪਾਸ ਫੂਲ ਮਹਾਰਾਜ ਤੇ ਧੌਲੇ ਤਪੇ ਵੇਂਹਦੇ ਆਦ ਸੰਘੇਵੇ ਟਕਾਣਿਆਂ ਨੂੰ
ਵੇਖ ਚਾਖ ਕੇ ਹਾਂਸੀ ਹਸਾਰ ਤਾਈਂ ਸਿਧੇ ਕਰਕੇ ਆਏ ਮੁਤਾਣਿਆਂ ਨੂੰ
ਡੇਰੇ ਠੀਕਰੀ ਵਾਲੇ ਆ ਪਾ ਲਏ ਦਿਤਾ ਮਾਲਵੇ ਤਾਣ ਨਿਤਾਣਿਆਂ ਨੂੰ
ਚੰਗੀ ਵੀਰਾਂ ਦੀ ਸੇਵ ਮਲਵਈ ਕਰਦੇ ਮਦਦਾਂ ਸਿੰਘਾਂ ਪੁਰਾਣਿਆਂ ਨੂੰ
ਭੇਟਾਂ ਲੈ ਲੈ ਮਿਲਨ ਕਪੂਰ ਸਿੰਘ ਨੂੰ ਓਹ ਭੀ ਸਿਖਜ਼ਾ ਦੇ ਅੰਞਾਣਿਆਂ ਨੂੰ
ਸਿੰਘਾਂ ਬੜੇ ਨਵਾਬ ਦਾ ਕਦਰ ਕਰਦੇ ਮੂਲ ਮੋੜਦੇ ਨ ਫਰਮਾਣਿਆਂ ਨੂੰ
ਰੋਜ਼ ਪਿੰਡਾਂ ਦੇ ਪਿੰਡ ਆ ਸਿੰਘ ਸਜਦੇ ਦੂਰ ਕਰਕੇ ਪਿਛਲਿਆਂ ਬਾਣਿਆਂ ਨੂੰ
ਡਿਗੇ ਢਠੇ ਆ ਮਿਲਨ ਕਰਤਾਰ ਸਿੰਘਾ ਪੰਥ ਦੇਂਵਦੇ ਮਾਨ ਨਿਮਾਣਿਆਂ ਨੂੰ

ਸਰਦਾਰ ਆਲਾ ਸਿੰਘ ਨੇ ਨਵਾਬ ਕਪੂਰ ਸਿੰਘ ਤੋਂ ਅੰਮ੍ਰਿਤ ਛਕਣਾ

ਸਿੰਘ ਨੇੜੇ ਬਰਨਾਲੇ ਦੇ ਉਤਰੇ ਸਨ *ਆਲਾਸਿੰਘ ਮਹਾਰਾਜ ਸੁਣ ਆਂਵਦਾ ਏ
ਹਥ ਜੋੜਕੇ ਪੰਥ ਨੂੰ ਨਾਲ ਸ਼ਰਧਾ ਰਾਜਾ ਆਪਣੇ ਨਾਲ ਲੈ ਜਾਂਵਦਾ ਏ
ਪੰਥ ਜਾ ਬਰਨਾਲੇ ਦੇ ਵਿਚ ਲਥਾ ਬਾਹਰ ਆਣਕੇ ਸੀਸ ਝੁਕਾਂਵਦਾ ਏ
ਤਨ ਮਨ ਥੀਂ ਰਾਜੇ ਨੇ ਸੇਵ ਕੀਤੀ ਘਰ ਖੜ ਪ੍ਰਸ਼ਾਦਿ ਛਕਾਂਵਦਾ ਏ
ਅੰਮ੍ਰਿਤ ਛਕ ਨਵਾਬ ਕਪੂਰ ਸਿੰਘ ਤੋਂ ਨਜ਼ਰ ਭੇਟ ਬਹੁ ਧਨ ਚੜ੍ਹਾਂਵਦਾ ਏ
ਕੌਰ ਲਾਲ ਸਿੰਘ ਦੇ ਸਨੇ ਅਮਰ ਸਿੰਘ ਨੂੰ ਓਸੇ ਵਕਤ ਹੀ ਸਿੰਘ ਸਜਾਂਵਦਾ ਏ
ਕੁਝ ਚਿਰ ਰਿਹਾ ਪੰਥ ਬਰਨਾਲੇ ਫਿਰ ਬਾਹਰੇ ਵਿਚ ਦਿਨ ਲੰਘਾਂਵਦਾ ਏ
ਸੇਵਾ ਕਰਨ ਮਲਵਈ ਕਰਤਾਰ ਸਿੰਘਾ ਪੰਥ ਖੁਸ਼ੀ ਦਾ ਝਟ ਟਪਾਂਵਦਾ ਏ

ਵਾਕ ਕਵੀ

ਵੀਰ ਵੀਰਾਂ ਨੂੰ ਵੇਖ ਖੁਸ਼ ਹੋਂਵਦੇ ਸਨ ਪੰਥ ਮਿਲਦਾ ਸੀ ਪਜਾਰ ਵਧਾ ਗੁਰਜੀ
ਸਿੰਘ ਸਿੰਘ ਨੂੰ ਵੇਖ ਕੁਰਬਾਨ ਹੁੰਦਾ ਪੈਰੀਂ ਡਿਗਦਾ ਸੀਸ ਝੁਕਾ ਗੁਰਜੀ
ਦੁਖਾਂ ਸੁਖਾਂ ਵਿਚ ਰਹਿਨ ਹਮੇਸ਼ ਸਾਂਝੇ ਭੀੜ ਪਈ ਨੂੰ ਲੈਂਦੇ ਵੰਡਾ ਗੁਰਜੀ
'ਏਕ ਪਿਤਾ ਏਕਸ ਕੇ ਹਮ ਬਾਰਕ' ਮਿਲਦੇ ਜਿਸ ਤਰ੍ਹਾਂ ਸਕੇ ਭਰਾ ਗੁਰਜੀ
ਦੇਸ ਮੁਲਕ ਦੀ ਵਿਥ ਨ ਜਾਣਦੇ ਸਨ ਸਾਕ ਗੁਰਸਿਖੀ ਦਾ ਰਖਾ ਗੁਰਜੀ
ਤੇਰੀ ਸਿਖੀ ਵਿਚ ਆ ਤੇਰੇ ਬਣ ਪੁਤਰ ਟਬਰ ਇਕ ਦੇ ਸਭੇ ਸਦਾ ਗੁਰਜੀ
ਦੁਖ ਸੁਖ ਸਾਂਝਾ, ਲਜ ਲੀਹ ਸਾਂਝੀ ਰਾਜ ਭਾਗ ਸਾਂਝਾ ਸਾਂਝਾ ਭਾ ਗੁਰਜੀ
ਮੇਲ ਜੋਲ ਵਡਾ ਪਜਾਰ ਸਾਂਝ ਵਡੀ ਵਧੇ ਪੰਥ ਵਡਾ ਹੈਸੀ ਚਾ ਗੁਰਜੀ
ਕਲਗੀ ਵਾਲਿਆ ਗਏ ਓਹ ਦਿਨ ਕਿਥੇ, ਕਿਥੇ ਪ੍ਰੇਮ ਗਿਆ ਮੂੰਹ ਛਪਾ ਗੁਰਜੀ
ਕਿਥੇ ਜਾ ਓਹ ਸੂਰਤਾਂ ਛਪ ਗਈਆਂ ਰਿਹਾ ਨਾਮੋ ਨਿਸ਼ਾਨ ਨਾ ਕਾ ਗੁਰਜੀ
ਕਿਥੇ ਗਏ ਓਹ ਸਿਦਕ ਤੇ ਸਿਦਕ ਵਾਲੇ ਭਾਵ ਪ੍ਰੀਤ ਗਈ ਕਿਥੇ ਧਾ ਗੁਰਜੀ
ਕਿਧਰ ਪੰਥ ਦਾ ਉਡ ਇਤਫਾਕ ਗਿਆ ਗਈ ਏਕਤਾ ਭੀ ਪਰ ਲਾ ਗੁਰਜੀ
ਤੇਰੇ ਘਰ ਵਿਚ ਦੂਈ ਦਾ ਨਾਮ ਨਹੀਂ ਸੀ ਗਈ ਚੰਦ੍ਰੀ ਇਹ ਕਿਥੋਂ ਆ ਗੁਰਜੀ

---

*ਸਰਦਾਰ ਆਲਾ ਸਿੰਘ ਨੇ ਪੰਥ ਦੀ ਮਦਦ ਪਾਕੇ ਜੋ ਨੇੜੇ ਤੇੜੇ ਦੇ ਹਾਕਮ ਮੁਸਲਮਾਨ ਸਨ ਸਭ ਨੂੰ ਦਬਾ ਕੇ ਦੇਸ ਆਪਣੇ ਕਬਜ਼ੇ ਕਰ ਲਿਆ ਤੇ ਵੇਲੇ ਨੂੰ ਹਥੋਂ ਨ ਜਾਣ ਦਿਤਾ।

ਤੂੰ ਫੁਟ ਨੂੰ ਮਾਰਕੇ ਕਢਿਆ ਸੀ ਪੰਥ ਈ ਮੁੜ ਫੁਟ ਬੁਲਾ ਗੁਰਜੀ
ਕਿਥੇ ਦਿਨ ਓਹ ਪੰਥ ਦੀ ਏਕਤਾ ਦਾ ਝੰਡਾ ਰਿਹਾ ਉਚਾ ਲਹਿਰਾ ਗੁਰਜੀ
ਕਿਥੇ ਦਿਨ ਇਹ ਫੁਟ ਸਰਦਾਰਨੀ ਨੇ ਲਏ ਆਪਣੇ ਪੈਰ ਜਮਾ ਗੁਰਜੀ
ਆਨ ਪੰਥ ਦਾ ਖ਼ੂਨ ਸਫੈਦ ਹੋਯਾ ਪਿਆਰ ਨਸ ਗਿਆ ਕਿਸੇ ਦਾ ਗੁਰਜੀ
ਮਾਝਾ ਮਾਲਵੇ ਨੂੰ ਵੇਖ ਸਕਦਾ ਨਹੀਂ ਰਿਹਾ ਮਾਲਵਾ ਮਾਝੇ ਨੂੰ ਢਾਹ ਗੁਰਜੀ
ਓਹ ਮਾਲਵੇ ਨੂੰ ਬੁਰਾ ਆਖਦੇ ਨੇ ਓਹ ਮਾਝੇ ਨੂੰ ਰਹੇ ਦਾਗ ਲਾ ਗੁਰਜੀ
ਆਪੋ ਵਿਚ ਮਿਲਦੇ ਜਿਵੇਂ ਮਹੇਂ ਕੈੜੇ ਖੌਰੂ ਪਾ ਰਹੇ ਮਿਟੀ ਉਡਾ ਗੁਰਜੀ
ਨਹੀਂ ਸੋਚਦੇ ਨਫੇ ਨੁਕਸਾਨ ਤਾਈਂ ਖੁਦ ਗੁਰੂ ਜੀ ਨੇ ਲਏ ਦਬਾ ਗੁਰਜੀ
ਘਰ ਅਪਨਾ ਆਪ ਉਜਾੜ ਲੈਸਨ ਇਕ ਦੂਜੇ ਨੂੰ ਜ਼ੋਹਫ ਪੁਚਾ ਗੁਰਜੀ
ਦੋਵੇਂ ਦੇਸ ਗੁਰਸਿਖੀ ਦੇ ਥੰਮ੍ਹਨੇ ਇਹ ਚੁਕੀ ਖੜੇ ਸਨ ਭਾਰ ਵੰਡਾ ਗੁਰਜੀ
ਪਰ ਹੁਣ ਆਪੋ ਵਿਚ ਵੈਰ ਕਰਕੇ ਇਕ ਦੂਜੇ ਵਲ ਰਹੇ ਝੁਕਾ ਗੁਰਜੀ
ਨਹੀਂ ਸਮਝਦੇ ਇਕ ਜੇ ਡਿਗ ਪਿਆ ਦੂਜਾ ਡਿਗੇਗਾ ਲਕ ਤੁੜਾ ਗੁਰਜੀ
ਦੋਵੇਂ ਬਾਹਵਾਂ ਇਹ ਪੰਥ ਦੇ ਧੜਦੀਆਂ ਰਲ ਰਹੀਆਂ ਸਨ ਕੰਮ ਚਲਾ ਗੁਰਜੀ
ਪਰ ਹੁਣ ਇਕ ਦੂਜੀ ਦੇ ਭੰਨਨੇ ਨੂੰ ਵਿਚੇ ਵਿਚ ਰਹੀਆਂ ਜ਼ੋਰ ਲਾ ਗੁਰਜੀ
ਬਹੁਤਾ ਲਿਖਣ ਦੀ ਕੋਈ ਏਥੇ ਲੋੜ ਨਹੀਂ ਤੂੰਹੇਂ ਪਜਾਰ ਦੀ ਵਾਗ ਭਵਾ ਗੁਰਜੀ
ਜਿਹੜੇ ਗੁਣ ਦਿਤੇ ਪਹਿਲੇ ਖਾਲਸੇ ਨੂੰ ਓਹੋ ਪੰਥ ਨੂੰ ਮੁੜ ਵਰਤਾ ਗੁਰਜੀ
ਵਿਥ ਪਈ ਦਰਯਾਵਾਂ ਤੇ ਜ਼ਿਲਿਆਂ ਦੀ ਏ ਏਨ੍ਹਾਂ ਤੇੜਾਂ ਨੂੰ ਤੂੰਹੇਂ ਮਟਾ ਗੁਰਜੀ
ਬਖਸ਼ ਏਕਤਾ ਪੰਥ ਨੂੰ ਦਯਾ ਕਰਕੇ ਦੇਹ ਫੁਟ ਨੂੰ ਸ਼ਹ ਰੁੜਾ ਗੁਰਜੀ
ਮਿਲਕੇ ਪੁਤ ਤੇਰੇ ਕਰਨ ਕੰਮ ਸਾਂਝਾ ਦੂਈ ਦਵੈਤ ਨੂੰ ਦੇਣ ਉਠਾ ਗੁਰਜੀ
ਹੋਰ ਮਜ਼੍ਹਬ ਗਏ ਲੰਘ ਦੂਰ ਕਿਤੇ ਤੇਰਾ ਪੰਥ ਸੁਤਾ ਭੋਲੇ ਭਾ ਗੁਰਜੀ
ਤੇਰਾ ਕੰਮ ਤੂੰ ਆਪੇ ਨਬਾਹਵਨਾ ਏਂ ਮਿਹਰ ਕਰਕੇ ਪੰਥ ਜਗਾ ਗੁਰਜੀ
ਜਿਹੜੇ ਸੁਤੇ ਨੇ ਓਹ ਜਗਾ ਦੇਹ ਤੂੰ ਅਤੇ ਜਾਗਦਿਆਂ ਤਾਈਂ ਸਮਝਾ ਗੁਰਜੀ
ਆਪੋ ਵਿਚ ਨ ਪਾਟਕੇ ਲੜੋ ਮਰੋ ਸਿੰਘੋ ਸਮਝ ਜਾਓ ਦਿਓ ਜਤਾ ਗੁਰਜੀ
ਮੇਰੀ ਮੇਹਨਤ ਨੂੰ ਦਿਲੋਂ ਭੁਲਾਓ ਨਾਹੀਂ ਦੇਹ ਪੰਥ ਦੇ ਤਾਈਂ ਸੁਨਾ ਗੁਰਜੀ
ਮੈਂ ਦੁਖ ਝਾਗੇ ਪੰਥ ਤੇਰੇ ਲਈ ਏਧਰ ਪੰਥ ਦਾ ਧਿਆਨ ਦਵਾ ਗੁਰਜੀ

ਸਾਰੀ ਉਮਰ, ਦੌਲਤ, ਪੁਤਰ ਪੰਥ ਉਤੋਂ ਦਿਤੇ ਤੂੰ ਸਨ ਘੋਲ ਘੁਮਾ ਗੁਰਜੀ
ਕੀਤੀ ਕਤਰੀ ਪੰਥ ਨ ਰੋੜ ਦੇਈਂ ਏਹ ਪੰਥ ਨੂੰ ਦੇਹ ਲਖਾ ਗੁਰਜੀ
ਦਯਾ ਕਰਤੇ ਅਪਨੇ ਪੰਥ ਦੇ ਦਿਲ ਦੇਹ ਇਹ ਸੁਮਤ ਬੈਠਾ ਗੁਰਜੀ
ਸਿਖੀ ਸਿਦਕ ਤੇ ਏਕਤਾ ਮਿਲ ਵਰਤਨ ਇਹ ਕਦੇ ਨ ਦੇਣ ਭੁਲਾ ਗੁਰਜੀ
ਰੂਹਾਂ ਕਰ ਪੈਦਾ ਮਣੀ ਸਿੰਘ ਜੇਹੀਆਂ ਦਿਨ ਫੇਰ ਭੀ ਭਲੇ ਦਿਖਾ ਗੁਰਜੀ
ਇਸ ਅਮਨ ਅਮਾਨ ਦੇ ਰਾਜ ਅੰਦਰ ਫਾਇਦਾ ਪੰਥ ਭੀ ਲਏ ਉਠਾ ਗੁਰਜੀ
ਮੇਰੀ ਕਲਮ ਦੇ ਵਿਚ ਭੀ ਦਿਹ ਹਿੰਮਤ ਲਵਾਂ ਅਪਨਾ ਪ੍ਰਣ ਨਿਭਾ ਗੁਰਜੀ
ਮੇਰੀ ਜ਼ਿੰਦਗੀ ਵਿਚ ਕਰਤਾਰ ਸਿੰਘਾ* ਇਹ ਗ੍ਰੰਥ ਦੇਹ ਤੋੜ ਚੜ੍ਹਾ ਗੁਰਜੀ

ਬੁਢੇ ਦਲ ਨੇ ਬਰਨਾਲਿਉਂ ਚਲਕੇ ਮਾਲੇਰਕੋਟਲਾ ਪਾਇਲ ਸਰਹੰਦ ਆਦਿਕ
ਸ਼ਹਿਰਾਂ ਥਾਈਂ ਹੁੰਦਿਆਂ ਦੀਪਮਾਲਾ ਤੇ ਅੰਮ੍ਰਿਤਸਰ ਆਉਣਾ

ਸਤਰਾਂ ਸੌ ਤਰਨਾਵੇਂ ਬਿਕ੍ਰਮੀ ਨੂੰ ਵਾਗਾਂ ਪੰਥ ਨੇ ਪਿਛਾਂ ਪਰਤਾਈਆਂ ਨੇ
ਖਰਚ ਵਾਸਤੇ ਕਾਕੜਾ ਲੁਟਿਆ ਜਾ ਓਥੋਂ ਦੌਲਤਾਂ ਹਥ ਕੁਝ ਆਈਆਂ ਨੇ
ਮੁਠ ਭੇੜ ਮਲੇਰ ਤੇ ਕੋਟਲੇ ਹੋਈ ਤੇਗਾਂ ਮਾੜੀਆਂ ਜਹੀਆਂ ਚਲਾਈਆਂ ਨੇ
ਓਥੋਂ ਚੜ੍ਹਕੇ ਪਾਇਲ ਦੀ ਖਬਰ ਲਈ ਪੰਥ ਕਰਦਾ ਡੰਗ ਟਪਾਈਆਂ ਨੇ
ਅਗੇ ਸਾਹਮਣੇ ਆ ਸਰਹਿੰਦ ਗਈ ਲਈਆਂ ਖਾਲਸੇ ਕਰ ਚੜ੍ਹਾਈਆਂ ਨੇ
*ਨਥੂ ਮਿਸਤਰੀ ਦੇ ਦੋ ਹਥਜ਼ਾਰ ਲੁਟੇ ਲੁਟਾਂ ਸ਼ਹਿਰ ਵਿਚ ਵੇਰ ਮਚਾਈਆਂ ਨੇ
ਰੌਲਾ ਪੈ ਗਿਆ ਪਾਂਦਿਆਂ ਨਿਕਲ ਗਏ ਪਿਛੇ ਮਚੀਆਂ ਰਹੀਆਂ ਦੁਹਾਈਆਂ ਨੇ
ਫੌਜ ਨਾਜ਼ਮੀ ਚੜਦਿਆਂ ਕਰਦਿਆਂ ਨੂੰ ਵਾਗਾਂ ਖਾਲਸੇ ਪਿਛਾਂ ਭਵਾਈਆਂ ਨੇ
ਲੁਟ ਪੁਟ ਵੜੇ ਵਿਚ ਜਾ ਝਲਾਂ ਪਿਛੋਂ ਫੌਜ ਨੇ ਧੂੜਾਂ ਧੁਮਾਈਆਂ ਨੇ
ਸਿੰਘ ਆਏ ਨ ਹਥ ਕਰਤਾਰ ਸਿੰਘਾ ਦੂਰ ਨਿਕਲ ਗਏ ਕਰ ਧਾਈਆਂ ਨੇ

ਗੁਰੂ ਕੀ ਬੀੜ ਵਿਚ ਬੁਢੇ ਦਲ ਨਾਲ ਹੈਬਤ ਖਾਂ ਦਾ ਮੁਕਾਬਲਾ ੧੭੯੩ ਕਤਕ ੨੩ ਨੂੰ ਹੋਣਾ

ਬੁਢਾ ਦਲ ਆਯਾ ਦੇਸ ਮਾਲਵੇਂ ਥੀਂ ਦੀਪਮਾਲਾ ਦਾ ਮੇਲਾ ਲਗਾਵਨੇ ਨੂੰ
ਸੂਬੇ ਖਾਨ ਬਹਾਦਰ ਨੂੰ ਖਬਰ ਹੋ ਗਈ ਸਿੰਘ ਆਏ ਨੇ ਰੌਲਾ ਮਚਾਵਨੇ ਨੂੰ
ਸਲਾਬਤ ਖਾਂ ਨਜਾਬਤ ਖਾਂ ਹੈਬਤ ਕੁਤਬਦੀਨ ਤਾਈਂ ਸਿੰਘ ਖਪਾਵਨੇ ਨੂੰ

---

*ਜ਼ੌਹਿਰ ਖਾਲਸਾ ਤਥਾ ਸਿਦਕ ਖਾਲਸਾ ਦੀ ਦੂਜੀ ਲੜੀ।
†ਨਥੂ ਮਿਸਤਰੀ ਅਲੇਵਾਲੀਆ ਸ਼ਾਹੀ ਹਥਿਆਰ ਬਨਾਕੇ ਲਈ ਆਂਵਦਾ ਸੀ।

ਫੌਜ ਦੇ ਅਗੋਂ ਵਾਲੀ ਚਾੜ੍ਹ ਦਿਤਾ ਪੰਥ ਪਿਛਾਂ ਦਾ ਪਿਛਾਂ ਪਰਤਾਵਨੇ ਨੂੰ
ਸਿੰਘ ਆਂਵਦੇ ਓਧਰੋਂ ਕਰੀ ਧਾਈ ਦਰਸ਼ਨ ਗੁਰੂ ਦੁਆਰੇ ਦਾ ਪਾਵਨੇ ਨੂੰ
ਅੰਮ੍ਰਿਤਸਰ ਦੇ ਆਣ ਨਜਦੀਕ ਪਹੁੰਚੇ ਅਗੋਂ ਫੌਜ ਆ ਪਈ ਅਟਕਾਵਨੇ ਨੂੰ
ਬਾਸਰਕਿਆਂ ਦੇ ਪਾਸ ਆ ਪਏ ਟਕਰ ਇਕ ਦੂਸਰੇ ਤੇ ਪਏ ਖਾਵਨੇ ਨੂੰ
ਚਲੀ ਤੇਗ ਚੰਗੀ ਦੁਹਾਂ ਪਾਸਿਆਂ ਥੀਂ ਲਗੇ ਖੂਨ ਥੀਂ ਜ਼ਿਮੀਂ ਨੁਲ੍ਹਾਂਵਨੇ ਨੂੰ
ਬੁਢੇ ਸਿੰਘ, ਨਵਾਬ ਕਪੂਰ ਸਿੰਘ ਜਹੇ ਪੈਂਦੇ ਬਾਜ ਵਾਂਗੂ ਵੈਰੀ ਘਾਵਨੇ ਨੂੰ
ਜਸਾ ਸਿੰਘ ਗਰਜਾ, ਬੁਧ ਸਿੰਘ ਵਰਗੇ ਜ਼ੋਰ ਲਾਂਵਦੇ ਜਿਤ ਦੇ ਪਾਵਨੇ ਨੂੰ
ਥੋੜੇ ਸਿੰਘ ਵੈਰੀ ਬਹੁਤੇ ਆਨ ਪਏ ਸੋਚਾਂ ਸੋਚਦੇ ਪਲਾ ਛੁਡਾਵਨੇ ਨੂੰ
ਸਿੰਘ ਸੂਰਮੇ ਹੁੰਦਿਆਂ ਜਾਨ ਜੁਸੇ ਬੁਰਾ ਸਮਝਦੇ ਪਿਠ ਵਿਖਾਵਨੇ ਨੂੰ
ਪਰ ਬਹੁਤਿਆਂ ਨਾਲ ਨ ਪੇਸ਼ ਜਾਵੇ ਬੁਢੇ ਚਾਹਣ ਨ ਦਾਗ ਲੁਵਾਵਨੇ ਨੂੰ
*ਦੁਹਾਂ ਧਿਰਾਂ ਦਾ ਬੜਾ ਨੁਕਸਾਨ ਹੋਯਾ ਪਿਛਾਂ ਚਾਹਣ ਨ ਪੈਰ ਹਟਾਵਨੇ ਨੂੰ
ਸਿੰਘ ਲੜਦੇ ਭਿੜਦੇ ਚੂਹਣੀਆਂ ਨੂੰ ਪਿਛਾਂ ਹਟ ਗਏ ਵਕਤ ਟਪਾਵਨੇ ਨੂੰ
ਫਤੇ ਪਾ ਕੇ ਤੁਰਕ ਕਰਤਾਰ ਸਿੰਘਾ ਬੀ ਸਿੰਘਾਂ ਦਾ ਫਿਰਨ ਮੁਕਾਵਨੇ ਨੂੰ

ਬੁਢੇ ਦਲ ਦਾ ਹਾਲ ਸੁਣਕੇ ਤਰਨਾ ਦਲ ਨੇ ਮਦਦ ਨੂੰ ਆਉਣਾ

ਫੌਜ ਸ਼ਾਹੀ ਨੇ ਪੰਥ ਤੇ ਜਿਤ ਪਾਈ ਬੁਢੇ ਦਲ ਦੀ ਹੋ ਗਈ ਹਾਰ ਬੇਲੀ
ਤਰਨਾ ਦਲ ਕਿਤੇ ਹੈਸੀ ਦੂਰ ਫਿਰਦਾ ਪਿਆ ਸੈਲ ਕਰੇ ਸਾਂਦਲ ਬਾਰ ਬੇਲੀ
ਬੁਢੇ ਦਲ ਪਿਛੇ ਲਗੀ ਫੌਜ ਸ਼ਾਹੀ ਏਹ ਜਾਂ ਖਾਲਸੇ ਨੂੰ ਪੁਜੀ ਸਾਰ ਬੇਲੀ
ਝਟ ਪਟ ਓਥੋਂ ਵਾਗਾਂ ਚੁਕ ਲਈਆਂ ਸਕੇ ਦੁਖ ਨ ਏਹ ਸਹਾਰ ਬੇਲੀ
ਦੋਵੇ ਦਲ ਕੱਠੇ ਇਕ ਥਾਂ ਹੋਏ ਵੀਰ ਵੀਰਾਂ ਦੇ ਹੋ ਮਦਦਗਾਰ ਬੇਲੀ
ਸ਼ਾਹੀ ਫੌਜ ਤੇ ਪਏ ਸਲਾਹ ਕਰਕੇ ਸਿਰੋਂ ਜਿਤ ਦਾ ਲਾਹਨ ਹੁਦਾਰ ਬੇਲੀ
ਹੁਜਰੇ ਸ਼ਾਹ ਮੁਕੀਮ ਦੇ ਪਾਸ ਸਾਰੇ ਸ਼ਾਹੀ ਫੌਜ ਤੇ ਪਏ ਲਲਕਾਰ ਬੇਲੀ
ਗੁਸਾ ਖਾਲਸੇ ਦਾ ਰਿਹਾ ਰੋਕਿਆ ਨਾ ਚਲੀ ਓਸ ਥਾਂ ਖੂਬ ਤਲਵਾਰ ਬੇਲੀ
ਮੁਸਲਮਾਨ ਭੀ ਡਟਕੇ ਲੜੇ ਚੰਗੇ ਦਿਤੇ ਮਾਰ ਕੇ ਲਾਹ ਸਥਾਰ ਬੇਲੀ

*ਕੁਤਬਦੀਨ ਤੇ ਸਲਾਮਤ ਖਾਂ ਏਸ ਜੰਗ ਵਿਚ ਮਾਰੇ ਗਏ ਕੁਤਬਦੀਨ ਸਮੁੰਦ ਖਾਂ ਦਾ ਜਵਾਈ ਸੀ ਤੇ ਏਧਰੋਂ ਬਨੋਦ ਸਿੰਘ ਰਾਮ ਸਿੰਘ ਗਰਜਾ ਸਿੰਘ ਆਦਿਕ ਕਈ ਮੁਖੀਏ ਸ਼ਹੀਦ ਹੋਏ ।

ਗੋਲੀ ਤੀਰ ਤਲਵਾਰ ਦਾ ਜੰਗ ਪਿਆ ਇਕ ਦੂਸਰੇ ਤਾਈਂ ਵੰਗਾਰ ਬੇਲੀ
ਮੋਏ ਸੈਂਕੜੇ ਮਾਂਵਾਂ ਦੇ *ਪੂਤ ਓਥੇ ਰੁੜ੍ਹ ਗਏ ਤਲਵਾਰ ਦੀ ਧਾਰ ਬੇਲੀ
ਆਪੋ ਆਪਣੀ ਜਿਤ ਦੇ ਲੋਭ ਪਿਛੇ ਚੰਗੇ ਗਠ ਕੇ ਲੜੇ ਸਰਦਾਰ ਬੇਲੀ
ਘਾਣ ਮਚਿਆ ਲਹੂ ਤੇ ਮਿਝ ਦਾ ਆ ਹੋਯਾ ਵਿਚ ਅਕਾਸ਼ ਗੁਬਾਰ ਬੇਲੀ
ਸ਼ਾਹੀ ਫੌਜ ਆ ਅੰਤ ਨੂੰ ਪਈ ਢਿਲੀ ਝਲੀ ਗਈ ਨ ਤੇਗ ਦੀ ਮਾਰ ਬੇਲੀ
ਗੁਸਾ ਖਾਲਸੇ ਨੂੰ ਬਈਮਾਨੀ ਦਾ ਸੀ ਰਲ ਕਢਿਆ ਦਿਲੋਂ ਬੁਖਾਰ ਬੇਲੀ
ਤੁਰਕ ਖਾ ਗਏ ਹਾਰ ਕਰਤਾਰ ਸਿੰਘਾ, ਸਿੰਘ ਜਿਤ ਗਏ ਨਾਲ ਬਲਕਾਰ ਬੇਲੀ

ਵਾਕ ਕਵੀ

ਏਸੇ ਤਰ੍ਹਾਂ ਕੁਪਤ ਰਹੇ ਰੋਜ਼ ਬਣਿਆਂ ਮੁਸਲਮਾਨ ਸਾਰਾ ਜ਼ੋਰ ਲਾ ਥਕੇ
ਕੌਮ ਖਾਲਸਾ ਗਈ ਨ ਮੂਲ ਸਾਂਭੀ ?ਹਾਕਮ ਆਪਣਾ ਜ਼ੋਰ ਵਿਖਾ ਥਕੇ
ਏਹ ਪੰਥ ਮੁਕਾਇਆਂ ਮੁਕਿਆ ਨਾ ਵੈਰੀ ਲਾ ਕੇ ਤਾਨ ਮੁਕਾ ਥਕੇ
ਵਿਚ ਦੇਸ ਦੇ ਅਮਨ ਨ ਮੂਲ ਹੋਇਆ ਗਦਰ ਆਪਨੇ ਵਲੋਂ ਮਿਟਾ ਥਕੇ
ਕਦੇ ਵੈਰ ਥੀਂ ਵੈਰ ਹੈ ਬਸ ਹੋਯਾ ਉਤੇ ਸਿੰਘਾਂ ਦੇ ਤੇਗ ਚਲਾ ਥਕੇ
ਗਏ ਪੇਸ਼ ਨਾ ਕਾਜ਼ੀ ਮੁਲਾਣਿਆਂ ਦੀ ਝੰਡੇ ਹੈਦਰੀ ਕਢ ਕਢਾ ਥਕੇ
ਵੇਖੋ ਅਜੇ ਭੀ ਬਸ ਨ ਕੀਤਿਓ ਨੇ ਬੇਸ਼ੁਮਾਰ ਜਵਾਨ ਮਰਵਾ ਥਕੇ
ਆਈ ਸਮਝ ਨਾ ਹਾਕਮਾਂ ਮੂਰਖਾਂ ਨੂੰ ਜਾਨ ਮਾਲ ਦੇ ਤਾਈਂ ਖਪਾ ਥਕੇ
ਕਿਥੇ ਸੁਖ ਰਿਆਯਾ ਤੇ ਜ਼ੁਲਮ ਕਰਿਆ ਬਲੀ ਕੌਮ ਨੂੰ ਵੈਰੀ ਬਣਾ ਥਕੇ
ਹਥੀਂ ਆਪਣੀ ਜਾਣਕੇ ਅਗ ਲਾ ਲਈ ਬੁਝੀ ਮੂਲ ਨ ਫੇਰ ਬੁਝਾ ਥਕੇ
ਜਿਨ੍ਹੂੰ ਰਬ ਰਖੇ ਓਹਨੂੰ ਕੌਣ ਮਾਰੇ ਜਿਹਨਾਂ ਜ਼ੋਰ ਸੀ ਤੁਰਕ ਲਗਾ ਥਕੇ
ਸਿੰਘ ਦਿਨੋ ਦਿਨ ਵਧੇ ਕਰਤਾਰ ਸਿੰਘਾ ਜ਼ੋਰ ਵੈਰੀਆਂ ਦੇ ਅੰਤ ਆ ਥਕੇ

ਸਿੰਘਾਂ ਨੇ ਕੁਝ ਦਿਨ ਅੰਮ੍ਰਿਤਸਰ ਰਹਿਕੇ ਫੇਰ ਦੌਰਾ ਕਰਨ ਚਲਿਆ ਜਾਣਾ

ਕੁਝ ਦਿਨ ਅੰਮ੍ਰਿਤਸਰ ਪੰਥ ਰਿਹਾ ਰਾਤ ਦਿਨ ਪਿਆ ਭਜਨ ਭਗਵਾਨ ਹੋਵੇ
ਹੋਯਾ ਬੈਠਿਆਂ ਲੰਘਣਾ ਝਟ ਔਖਾ ਬਿਨਾਂ ਆਮਦਨੋਂ ਕਿਵੇਂ ਗੁਜ਼ਾਰਨ ਹੋਵੇ

---

*ਲਖੂ ਦਾ ਭਤੀਜਾ ਦੂਨੀ ਚੰਦ ਤੋਂ ਖਾਨ ਜਮਾਲ ਤੇ ਦਾਤਾਰ ਖਾਂ ਸਰਦਾਰ ਮਰੇ।

?ਸਿਆਲਕੋਟ, ਵਜ਼ੀਰਾਬਾਦ, ਬਿਆਸ, ਪਠਾਨਕੋਟ, ਗੁਰਦਾਸਪੁਰ, ਰਾਵਲਪਿੰਡੀ, ਲਾਹੌਰ, ਕਸੂਰ, ਜਲੰਧਰ, ਸਰਹਿੰਦ ਆਦਿਕ ਥਾਵਾਂ ਦੇ।

ਹਰੀਮੰਦਰ ਦਾ ਰਹੇ ਲਗਾ ਫਿਕਰ ਬਹੁਤ ਛਡ ਗਏ ਮਤ ਪਿਛੋਂ ਨੁਕਸਾਨ ਹੋਵੇ
ਅੰਤ ਛਡ ਗਏ ਪਿਛੇ ਸਿੰਘ ਥੋੜੇ ਬੁਢੇ ਦਸ ਤੇ ਇਕ ਜਵਾਨ ਹੋਵੇ
ਪੰਥ ਖਿੰਡ ਗਿਆ ਦੂਰ ਦੂਰ ਓਵੇਂ ਸਮਾਂ ਕਟਦੇ ਜਿਹਾ ਸਿਰ ਆਨ ਹੋਵੇ
ਵੇਖੋ ਤੁਰਕਾਂ ਦੇ ਹਥ ਕਰਤਾਰ ਸਿੰਘਾ ਅੰਮ੍ਰਿਤਸਰ ਹੁਣ ਕਿਵੇਂ ਵੈਰਾਣ ਹੋਵੇ

ਸੂਬੇ ਨੇ ਲਖੂ ਤੇ ਕਾਜ਼ੀਆਂ ਦੀ ਸਲਾਹ ਲੈ ਕੇ ਅੰਮ੍ਰਿਤਸਰ ਆਪਣੀ ਫੌਜ ਬਿਠਾ ਕੇ
ਸੰਮਤ ੧੭੯੪ ਨੂੰ ਦਰਬਾਰ ਸਾਹਿਬ ਵਿਚ ਮਿਟੀ ਭਰਵਾ ਦੇਣੀ

ਦਿਨੋ ਦਿਨ ਜਾਂਦੇ ਸਿੰਘ ਜ਼ੋਰ ਫੜੀ ਇਸ ਗਲ ਥੀਂ ਸੂਬਾ ਲਾਚਾਰ ਹੋਯਾ
ਜ਼ੋਰ ਲਾ ਥਕਾ ਪੂਰੀ ਪਈ ਨਾਹੀਂ ਕਰ ਕਰ ਕੇ ਜੰਗ ਬੇਜ਼ਾਰ ਹੋਯਾ
ਫੌਜ ਬੇਹਿਸਾਬ ਹੀ ਗਈ ਮਾਰੀ ਧਨ ਖਰਚ ਭੀ ਬੇ ਸ਼ੁਮਾਰ ਹੋਯਾ
ਹੋਈ ਜਿੰਦੜੀ ਫਿਕਰਾਂ ਵਿਚ ਅਧੀ ਚਾਰ ਦਿਨ ਦਾ ਜੀਵਣਾ ਭਾਰ ਹੋਯਾ
ਸਰ ਹੋਏ ਨ ਸਿੰਘ ਜੁਗਤਿਆਂ ਤੋਂ ਪੂਰਾ ਕੰਮ ਨ ਨਾਲ ਤਲਵਾਰ ਹੋਯਾ
ਸ਼ਾਹੀ ਸਿੰਘਾਂ ਨੂੰ ਮਾਰਦੀ ਗਰਕ ਚਲੀ ਤੇਜ ਮੁਗਲਾਂ ਦਾ ਆਨ ਉਡਾਰ ਹੋਯਾ
ਤੁਰਕ ਪਏ ਮੁਕਾਵਨੇ ਮਗਰ ਸਗੋਂ ਵਾਧਾ ਸਿੰਘਾਂ ਦਾ ਗੁਣੇ ਹਜ਼ਾਰ ਹੋਯਾ
ਇਕ ਮਾਰਦੇ ਤੇ ਦਸ ਆਣ ਰਲਦੇ ਦੂਣਾ ਰਾਤ ਦਿਨ *ਹਿਸੇ ਚਾਰ ਹੋਯਾ
ਸੂਬੇ ਲਖੂ ਦੇ ਨਾਲ ਸਲਾਹ ਕੀਤੀ ਮੈਂ ਗਮ ਦੇ ਨਾਲ ਬੀਮਾਰ ਹੋਯਾ
ਦਿਨੋ ਦਿਨ ਵਾਧਾ ਸਾਡੇ ਵੈਰੀਆਂ ਦਾ ਮੇਰੀ ਹਿਕ ਉਤੇ ਏਹ ਭੀ ਖਾਰ ਹੋਯਾ
ਮੈਂ ਸਿੰਘਾਂ ਨੂੰ ਮਾਰਦਾ ਥਕ ਲਥਾ ਮੇਰਾ ਜ਼ੋਰ ਨ ਕਿਸੇ ਦਰਕਾਰ ਹੋਯਾ
ਜਿਵੇਂ ਮਾਰਦਾ ਵਧਦੇ ਜਾਣ ਤਿਵੇਂ ਇਹ ਜ਼ਾਹਿਰਾ ਨਾਹੀਂ ਇਸਰਾਰ ਹੋਯਾ
ਸਣੇ ਲਖੂ ਦੇ ਕਾਜੀਆਂ ਜਵਾਬ ਦਿਤਾ ਏਡਾ ਕਯੋਂ ਹੈਰਾਨ ਸਰਦਾਰ ਹੋਯਾ
ਅਸਾਂ ਭੇਦ ਸਾਰਾ ਹੁਣ ਲਭ ਲਿਆ ਕੰਮ ਵੇਖ ਲਈਂ ਇਕੋ ਵਾਰ ਹੋਯਾ
ਹੁਣ ਪਤਾ ਲਗਾ ਏਹ ਗਲ ਦਾ ਏ ਸਾਡਾ ਆਣ ਨਸੀਬ ਬਦਾਰ ਹੋਯਾ
ਹੋਯਾ ਸਿੰਘਾਂ ਦਾ ਗੁਰੂ ਗੋਬਿੰਦ ਸਿੰਘ ਜੋ ਬੜਾ ਤਜਰਬਾਕਾਰ ਹੁਸ਼ਯਾਰ ਹੋਯਾ
ਓਸ ਆਬਹਯਾਤ ਨੂੰ ?ਅਰਸ਼ ਤੋਂ ਲੈ, ਜੇਹੜਾ ਦੀਨੀਆਂ ਦਾ ਖੂਨਖਾਰ ਹੋਯਾ

*ਪੰਥ।
?ਅਸਮਾਨ ਤੋਂ।

ਪਾਯਾ ਅੰਮ੍ਰਿਤਸਰ ਤਲਾਬ ਦੇ ਵਿਚ ਸਾਰੇ ਦੇਸ ਦੇ ਵਿਚ ਇਜ਼ਹਾਰ ਹੋਯਾ
ਓਹਦਾ ਨਾਮ ਅੰਮ੍ਰਿਤਸਰ ਰਖਿਆ ਤਾਂ ਚਿਸ਼ਮਾ ਆਬਹਯਾਤ ਦਾ ਸਾਰ ਹੋਯਾ
ਜਿਨਾਂ ਚਿਰ ਓਹ ਤਲਾਬ ਹੈ ਭਰਿਆ ਏਹ ਪੰਥ ਨ ਮੁਕਣਹਾਰ ਹੋਯਾ
ਪੀ ਪੀ ਕੇ ਜਾਂਵਦੇ ਸਿੰਘ ਵਧਦੇ ਅਸਲ ਭੇਦ ਸਾਨੂੰ ਏਹੋ ਜਾਹਰ ਹੋਯਾ
ਅਜੇ ਓਹੋ ਤਲਾਬ ਜੇ ਬੰਦ ਹੋਵੇ ਜਾਣੀ ਖਾਤਮਾ ਸਿੰਘਾਂ ਦਾ ਯਾਰ ਹੋਯਾ
ਓਹਨੂੰ ਸਾਫ ਭਰਵਾ ਮੈਦਾਨ ਕਰ ਦੇਹ ਜੇ ਤੂੰ ਪੁਛਨੇ ਦਾ ਤਲਬਗਾਰ ਹੋਯਾ
ਸਿੰਘ ਨਹੌਣ ਨ ਉਸਦਾ ਪੀਣ ਪਾਣੀ ਏਹ ਵੇਖ ਲਈਂ ਪੰਥ ਮੁਰਦਾਰ ਹੋਯਾ
ਆਈ ਗਲ ਪਸੰਦ ਨਵਾਬ ਨੂੰ ਏਹ ਓਸੇ ਵਕਤ ਹੀ ਹੁਕਮ ਸਰਕਾਰ ਹੋਯਾ
ਮੁਹੰਮਦ ਬਖਸ਼ਤੇ ਅਬਦੁਲਾਰਜਾਕਕਾਜੀਏਹਓਹਨਾਂਦੇ ਕੰਮ ਅਖਤਿਆਰ ਹੋਯਾ
ਅੰਮ੍ਰਿਤਸਰ ਓਹ ਫੌਜ ਲੈ ਆਣ ਪਹੁੰਚੇ ਅਗੇ ਪੰਥ ਸੀ ਕਿਤੇ ਉਡਾਰ ਹੋਯਾ
ਥੋੜੇ ਸਿੰਘ ਧਨ ਧਕਦੇ ਕਢ ਦਿਤੇ ਬੰਦ ਗੁਰਾਂ ਦਾ ਕਰਨ ਦੀਦਾਰ ਹੋਯਾ
ਤਾਲ ਭਰ ਦਿਤਾ ਮਿਟੀ ਪਾਕੇ ਜੀ ਔਣਾ ਸਿੰਘਾਂ ਦੇ ਤਾਈਂ ਦੁਸ਼ਵਾਰ ਹੋਯਾ
ਮੇਲੇ ਬੰਦ ਹੋ ਗਏ ਕਰਤਾਰ ਸਿੰਘਾ ਭਾਣਾ ਆਣਕੇ ਏਹ ਕਰਤਾਰ ਹੋਯਾ

ਕਵੀ ਕਵੀ

ਏਸ ਤਰ੍ਹਾਂ *ਦਰਬਾਰ ਦਾ ਹਾਲ ਹੋਯਾ ਮੁਸਲਮਾਨ ਆ ਪੈਰ ਜਮਾ ਬੈਠੇ
ਔਣਾ ਸਿੰਘਾਂ ਦਾ ਬੰਦ ਹੋ ਗਿਆ ਮੂਲੋਂ ਤੁਰਕ ਚਾਰ ਪਾਸੀਂ ਡੇਰੇ ਲਾ ਬੈਠੇ
ਭਾਈ ਮਣੀ ਸਿੰਘ ਹੋਰਾਂ ਇਕ ਢਬ ਕੀਤਾ ਭੇਸ ਅਪਨਾ ਹੋਰ ਵਟਾ ਬੈਠੇ
ਪਾ ਕਪੜੇ ਵਾਂਗ ਫਕੀਰਾਂ ਦੇ ਲਏ ਸ਼ਕਲ ਸਿੰਘਾਂ ਵਾਲੀ ਤਾਈਂ ਲੁਕਾ ਬੈਠੇ
ਮੁਸਲਮਾਨ ਫਕੀਰਾਂ ਦੇ ਨਾਲ ਮਿਲਕੇ ਨਾਲ ਹਾਕਮਾਂ ਪਜ਼ਾਰ ਵਧਾ ਬੈਠੇ
ਅਕਲ ਇਲਮ ਸਫਾਈ ਜ਼ਬਾਨ ਦੀ ਥੀਂ ਮੁਸਲਮਾਨ ਮੁਰੀਦ ਬਨਾ ਬੈਠੇ
ਨਾਲ ਸਾਰਿਆਂ ਦੇ ਰਲ ਮਿਲ ਗਏ ਵਿਚ ਹਰਿ ਮੰਦਰ ਡੇਰਾ ਪਾ ਬੈਠੇ
ਮੁਸਲਮਾਨ ਪਛਾਨ ਫਕੀਰ ਚੰਗਾ ਵੈਰ ਖਟਕਾ ਦਿਲੋਂ ਚੁਕਾ ਬੈਠੇ
ਭਾਈ ਸਾਹਿਬ ਜੀ ਏਹ ਤਦਬੀਰ ਕਰਕੇ ਸੇਵਾ ਝਾੜੂ ਦੀ ਸਿਰ ਉਠਾ ਬੈਠੇ
ਏਧਰ ਏਹ ਬੀਤੀ ਕਰਤਾਰ ਸਿੰਘਾ ਜੰਗੀ ਸਿੰਘ ਖਬਰੇ ਕਿਥੇ ਜਾ ਬੈਠੇ

*੧੭੯੪ ਸੰਮਤ ਵਿਚ।

ਭਾਈ ਮਣੀ ਸਿੰਘ ਜੀ ਦੀ ਸ਼ਹੀਦੀ

ਦੋਹੇ ਗੁਰੂ ਜੀ ਸਤਿਆ ਵਿਚ ਮੇਰੇ ਮਣੀ ਸਿੰਘ ਦਾ ਹਾਲ ਸੁਨਾਇ ਦੇਵਾਂ
ਲੈਕੇ ਮੁਢ ਤੋਂ ਹਾਲ ਆਖੀਰ ਤੋੜੀ ਜਿਵੇਂ ਬੁਧ ਹੈ ਤਿਵੇਂ ਲਖਾਇ ਦੇਵਾਂ
ਗੁਰਸਿਖੀ ਦਾ ਇਕ ਮਸਾਲ ਚੰਗੀ ਅਗੇ ਪੰਥ ਦੇ ਰਖ ਦਖਾਇ ਦੇਵਾਂ
ਭਾਈ ਸਾਹਿਬ ਜੋ ਕਰਨੀਆਂ ਕੀਤੀਆਂ ਨੇ ਕੁਲ ਖਾਲਸੇ ਤਾਈਂ ਜਤਾਇ ਦੇਵਾਂ
ਜਿਵੇਂ ਧਰਮ ਤੇ ਹੋ ਕੁਰਬਾਨ ਗਏ ਵਿਚ ਜਗ ਮਸ਼ਹੂਰ ਕਰਾਇ ਦੇਵਾਂ
ਸਿਦਕ ਭਾਈ ਜੀ ਦਾ ਜ਼ੁਲਮ ਹਾਕਮਾਂ ਦਾ ਜੀ ਜੀ ਦੇ ਕੰਨ ਚੜ੍ਹਾਇ ਦੇਵਾਂ
ਸਾਕਾ ਲਿਖਾਂ ਏਹ ਦਰਦ ਦੇ ਨਾਲ ਭਰਜਾ ਦਰਦ ਵਾਲਿਆਂ ਤਾਈਂ ਰੁਵਾਇ ਦੇਵਾਂ
ਦਿਲ ਜਿਹਨਾਂ ਦੇ ਸਖਤ ਮਸਾਲ ਪਥਰ ਉਤੇ ਉਤੇ ਉਨ੍ਹਾਂ ਦੇ ਚੋਟ ਲਗਾਇ ਦੇਵਾਂ
ਜ਼ਖਮੀ ਦਿਲ ਥੋਂ ਕਢਕੇ ਬਾਹਰ ਗਲਾਂ ਭਰਿਆ ਜੋਸ਼ ਦਾ ਵੇਹਣ ਲਗਾਇ ਦੇਵਾਂ
ਲਿਖਾਂ ਨਾਲ ਵਿਚਾਰ ਕਰਤਾਰ ਸਿੰਘਾ ਮਨਸੂਰ ਦੀ ਗਲ ਭੁਲਾਇ ਦੇਵਾਂ

ਭਾਈ ਮਣੀ ਸਿੰਘ ਜੀ ਦੇ †ਖਾਨਦਾਨ ਦਾ ਵਰਣਨ

ਵਿਚ ਮਾਲਵੇ ਦੇ ਕੰਬੋਵਾਲ ਵਡਾ ਮਸ਼ਹੂਰ ਹੈ ਕਹਾਂ ਸੁਨਾਇਕੇ ਜੀ
ਓਸ ਪਿੰਡ ਰਹਿੰਦੇ ਘਰ ਦੁਲਟਾਂ ਦੇ ਪਤੀ ਆਪਣੀ ਖੂਬ ਵਸਾਇਕੇ ਜੀ
ਓਹਨਾਂ ਜ਼ਿਮੀਂਦਾਰਾਂ ਵਿਚੋਂ ਹੋਏ ਵਡੇ ਚੂੜ੍ਹ ਭਲਨਾਂ ਜ਼ੋਰ ਜਤਾਇਕੇ ਜੀ
ਦੋਵੇਂ ਸੂਰਮੇ ਬੜੇ ਵਰਯਾਮ ਜੋਧੇ ਮਾਰ ਧਾੜ ਕਰਦੇ ਰਹੇ ਭਾਇਕੇ ਜੀ
ਛੇਵੇਂ ਗੁਰੂ ਜੀ ਮਾਲਵੇ ਗਏ ਜਦੋਂ ਦੋਵੇਂ ਸਿਖ ਬਣੇ ਤਦੋਂ ਆਇਕੇ ਜੀ
ਜੰਗਾਂ ਵਿਚ ਰਹੇ ਨਾਲ ਗੁਰੂ ਜੀ ਦੇ ਯੁਧ ਰਹੇ ਕਰਦੇ ਜੋਰ ਲਾਇਕੇ ਜੀ
ਫੇਰ ਉਨ੍ਹਾਂ ਦਾ ਪੋਤਰਾ ਹੋਇਆ ਕਾਲਾ ਸਿਖੀ ਲਈ ਜਿਸ ਗੁਰੂ ਰਿਝਾਇਕੇ ਜੀ
ਦਸਮ ਪਾਤਸ਼ਾਹ ਦੇ ਵੇਲੇ ਸਿੰਘ ਸਜਿਆ ਕਾਲੂ ਸਿੰਘ ਫਿਰ ਨਾਮ ਰਖਾਇਕੇ ਜੀ
ਰਿਹਾ ਵਿਚ ਲੜਾਈਆਂ ਸਦਾ ਸਾਥੀ ਵੈਰੀ ਦੁਸ਼ਮਨਾਂ ਤਾਈਂ ਦਬਾਇਕੇ ਜੀ
ਕਾਲੂ ਸਿੰਘ ਦੇ ਘਰ ਦੋ ਪੁਤ ਹੋਏ ਦਸਾਂ ਉਹਨਾਂ ਦੇ ਨਾਮ ਗਿਣਾਇਕੇ ਜੀ
ਵਡਾ ਪੁਤ ਨਗਾਹੀਆ ਸਿੰਘ ਜਾਣੋ ਹੋਯਾ ਗ੍ਰਿਹਸਤੀ ਨਾਰ ਵਹਾਇਕੇ ਜੀ

†ਭਾਈ ਜੀ ਦੇ ਵਡੇ ਪਹਿਲਾਂ ਕੰਬੋਵਾਲ ਵਸਦੇ ਸਨ, ਜਦੋਂ ਨਾਦਰ ਨੇ ਦੇਸ ਲੁਟਿਆ ਤਦ ਓਹ ਪਿੰਡ ਭੀ ਉਜੜ ਗਿਆ ਓਹ ਲਕ ਬੜਾ ਚਿਰ ਫਿਰਕੇ ਗੁਜ਼ਾਰਾ ਕਰਦੇ ਰਹੇ, ਜਦ ਸਰਦਾਰ ਆਲਾ ਸਿੰਘ ਨੇ ਲੌਂਗੋਵਾਲ ਵਸਾਇਆ, ਓਹ ਭੀ ਓਥੇ ਆ ਵਸੇ, ਹੁਣ ਤਕ ਉਹਨਾਂ ਦੀ ਸੰਤਾਨ ਓਥੇ ਵਸਦੀ ਹੈ।

ਏਹਦੇ ਹੋਏ ਅਗੋਂ ਫੇਰ ਸਤ ਪੁਤਰ ਪੀੜ੍ਹੀ ਵਧੀ ਆ ਘਰ ਵਸਾਇਕੇ ਜੀ
ਮਣੀ ਸਿੰਘ ਦੂਜਾ ਏਹਦਾ ਪੁਤ ਜਾਣੋ ਜੇਹੜਾ ਜੰਮਿਆਂ ਕਰਮ ਕਮਾਇਕੇ ਜੀ
ਕੀਤੀ ਉਜਲੀ ਕੁਲ ਜਹਾਨ ਅੰਦਰ ਹੋਈ ਮਾਂ ਸਪੁਤਰੀ ਜਾਇਕੇ ਜੀ
ਸੁੰਦਰ ਸੋਹਿਨਾਂ ਸੀ, ਸੁਭਾ ਚੰਗਾ ਮਾਂ ਰਖਿਆ ਨਾਮ ਵਡਿਆਇਕੇ ਜੀ
ਮਣੀ ਸਿੰਘ ਤਾਂ ਮਣੀ ਥੋਂ ਹੋਯਾ ਉਜਲ ਨਾਮ ਸਫਲ ਕੀਤਾ ਰਖਵਾਇਕੇ ਜੀ
ਇਕ ਵਾਰ ਹੋ ਕਠੀਆਂ ਮਾਲਵੇ ਤੋਂ ਆਈਆਂ ਸੰਗਤਾਂ ਸੰਗ ਬਣਾਇਕੇ ਜੀ
ਮਣੀ ਸਿੰਘ ਭੀ ਮਾਪਿਆਂ ਨਾਲ ਆਯਾ ਦਰਸ ਗੁਰਾਂ ਦੇ ਨੂੰ ਦਿਲੋਂ ਚਾਇਕੇ ਜੀ
ਕੀਤੇ ਆਣ ਦੀਦਾਰ ਅਨੰਦਪੁਰ ਮੇਂ ਨੌਮੇਂ ਗੁਰੂ ਨੂੰ ਸੀਸ ਝੁਕਾਇਕੇ ਜੀ
ਮਣੀ ਸਿੰਘ ਜਾਂ ਵੇਖਿਆ* ਗੁਰੂ ਜੀਨੂੰ ਮੋਹਤ ਹੋ ਗਿਆ ਚਿਤ ਭਰਮਾਇਕੇ ਜੀ
ਦਿਲੋਂ ਚੰਦ ਚਕੋਰ ਦੀ ਪਰੀਤ ਲਗੀ ਰਹੇ ਵੇਖਦਾ ਨਜ਼ਰ ਟਿਕਾਇਕੇ ਜੀ
ਆਣ ਪਿਛਲੇ ਜਨਮਦੇ ਕਰਮ ਜਾਗੇ ਦਿਤਾ ਸਤਿਗੁਰਾਂ ਨਾਲ ਮਿਲਾਇਕੇ ਜੀ
ਨਾਲੇ ਰੌਣਕ ਵੇਖ ਅਨੰਦਪੁਰ ਦੀ ਦਿਲ ਪਰਚਿਆ ਘਰ ਭੁਲਾਇਕੇ ਜੀ
ਰੋਜ਼ ਖਾਨ ਨੂੰ ਮਿਲਨ ਕੜਾਹ ਮੇਵੇ ਬਾਲ ਖਾਂਵਦਾ ਸਵਾਦ ਲਗਾਇਕੇ ਜੀ
ਦਿਲ ਪਰਚ ਗਿਆ ਏਨਾਂ ਪਰਚਿਆਂ ਥੀਂ ਕੀ ਲੈਨਾ ਸੀ ਮਾਲਵੇ ਜਾਇਕੇ ਜੀ
?ਕਾਲੂ ਸਿੰਘ ਜਾਂ ਪਿਛਾਂ ਨੂੰ ਤਿਆਰ ਹੋਯਾ ਗੁਰਦਰਸ਼ਨਾਂ ਦੇ ਤਾਈਂ ਪਾਇਕੇ ਜੀ
ਕਿਹਾ ਚਲ ਤੂੰ ਭੀ ਹੁਣ ਮਣੀ ਸਿੰਘਾ ਪਿਤਾ ਨਾਲ ਪਿਆਰ ਬੁਲਾਇਕੇ ਜੀ
ਮਣੀ ਸਿੰਘ ਜਾਣੋਂ ਇਨਕਾਰ ਕੀਤਾ ਪਿਤਾ ਹੋਯਾ ਗੁਸੇ ਦਬਕਾਇਕੇ ਜੀ
ਰੋਂਦਾ ਭਜ ਗਿਆ ਨਾਲ ਗੁਰੂ ਜੀ ਦੇ ਬੈਠਾ ਪਾਸ ਜਾ ਸੀਸ ਨਿਵਾਇਕੇ ਜੀ
ਕਾਲੂ ਸਿੰਘ ਨੂੰ ਸਦ ਕੇ ਗੁਰੂ ਜੀ ਨੇ ਸਿਖਾ ਰਹਿਣ ਦੇ ਕਿਹਾ ਸੁਨਾਇਕੇ ਜੀ
ਸਤ ਬਚਨ ਉਹ ਆਖ ਕੇ ਚਲਾ ਗਿਆ ਭੇਟਾ ਗੁਰ ਦਰਬਾਰ ਚੜ੍ਹਾਇਕੇ ਜੀ
ਤਦੋਂ ਲਿਖੀ ਸਤ ਸਾਲ ਦੀ ਉਮਰ ਹੈਸੀ ਰਿਹਾ ਘਰ ਦਾ ਮੋਹ ਮਿਟਾਇਕੇ ਜੀ
ਪਿਆ ਨਾਲ ਪਿਆਰ ਦਸ਼ਮੇਸ਼ ਜੀ ਦੇ ਰਿਹਾ ਸਾਥੀ ਹੀ ਪ੍ਰੀਤ ਵਧਾਇਕੇ ਜੀ
ਕਰੇ ਟਹਿਲ ਹਮੇਸ਼ ਕਰਤਾਰ ਸਿੰਘਾ ਹਥੀਂ ਗੁਰੂ ਜੀ ਦੀ ਮਨ ਲਾਇਕੇ ਜੀ

*ਗੁਰੂ ਦਸ਼ਮੇਸ ਜੀ ਨੂੰ ਜੋ ਤਦੋਂ ਬਹੁਤ ਹੀ ਛੋਟੇ ਸੀ।
?ਇਸ ਵੇਲੇ ਅਜੇ ਮਣੀ ਸਿੰਘ ਜੀ ਦਾ ਨਾਮ ਮਣੀ ਸੀ ਤੇ ਪਿਤਾ ਦਾ ਨਾਮ ਕਾਲਾ ਸੀ।

ਭਾਈ ਮਣੀ ਸਿੰਘ ਦੀ ਸੇਵਾ ਤੇ ਬ੍ਰਿਤੀ

ਮਣੀ ਸਿੰਘ ਅਨੰਦਪੁਰ ਵਿਚ ਰਿਹਾ ਮੋਹ ਮਾਪਿਆਂ ਦਾ ਮਨ ਲਾਇਆ ਨਾ
ਕਰਨ ਟਹਿਲ ਲਗਾ ਮਨੋਂ ਤਨੋਂ ਹੋਕੇ ਕਹਿਆ ਗੁਰਾਂ ਦਾ ਕਦੇ ਪਰਤਾਇਆ ਨਾ
ਭਾਂਡੇ ਮਾਂਜਣੇ ਦੀ ਗੁਰਾਂ ਟਹਿਲ ਸੌਂਪੀ ਕੰਮ ਹੋਰ ਕਿਸੇ ਤੇ ਲਗਾਇਆ ਨਾ
'ਭਾਂਡੇ ਸਾਫ ਕਰ ਮਨ ਹੋ ਸਾਫ ਜਾਊ*ਗੁਰ ਬਚਨ ਏਹ ਮੂੜ ਭੁਲਾਇਆ ਨਾ
ਰਾਤ ਦਿਨੇ ਰਹੇ ਵਿਚ ਸੇਵ ਮਤਾ ਵੇਲਾ ਟਹਿਲ ਦਾ ਕਦੇ ਖੁੰਝਾਇਆ ਨਾ
ਭਾਂਡੇ ਮਾਂਜਦਾ ਦਿਨੇ ਤੇ ਰਾਤ ਪੜ੍ਹਦਾ ਐਵੇਂ ਇਕ ਭੀ ਦਮ ਗਵਾਇਆ ਨਾ
ਵੇਖ ਵਿਦਯਾ ਦਾ ਸ਼ੌਕ ਗੁਰੂ ਜੀ ਨੇ ਸਮਾਂ ਓਸਦਾ ਮੁਫਤ ਵੰਞਾਇਆ ਨਾ
ਓਹਨੂੰ ਪੁਸਤਕਾਂ ਦੀ ਟਹਿਲ ਸੌਂਪ ਦਿਤੀ ਹੀਰਾ ਕਰ ਬੇਕਦਰ ਰਲਾਇਆ ਨਾ
ਪੜ੍ਹੀ ਵਿਦਯਾ ਮਣੀ ਸਿੰਘ ਮਨ ਲਾਕੇ ਮਨ ਵਿਚ ਵਿਕਾਰਾਂ ਫਸਾਇਆ ਨਾ
ਜੋ ਗੁਰੂ ਜੀ ਤੋਂ ਉਪਦੇਸ਼ ਸੁਣਿਆ ਸਾਰੀ ਉਮਰ ਓਹ ਫੇਰ ਭੁਲਾਇਆ ਨਾ
ਗੁਰਬਾਣੀ ਦੇ ਨਾਲ ਪਰੇਮ ਪਾਇਆ ਹੋਰ ਗਲਾਂ ਨੂੰ ਮਨ ਵਸਾਇਆ ਨਾ
ਦੁਧਰਿੜਕਿਆਕਢਿਆ ਨਾਮ ਮਖਣ ਐਵੇਂ ਪਾਣੀ ਦਾ ਰਿੜਕਣਾ ਪਾਇਆ ਨਾ
ਗੁਰੂ ਸ਼ਬਦ ਥੀਂ ਤਾਰਿਆ ਮਨ ਤਾਈਂ ਵਿਚ ਵਿਸ਼ੇ ਵਿਕਾਰ ਡੁਲਾਇਆ ਨਾ
ਬੁਧ ਇਸਤਰੀ ਨਾਲ ਵਿਆਹ ਕੀਤਾ ਰਹੇ ਜਤੀ ਵਿਆਹ ਕਰਾਇਆ ਨਾ
ਬੈਠ ਵਿਚ ਇਕੰਤ ਭਗਵੰਤ ਜਪਦੇ ਤੰਤ ਮੰਤ ਤੇ ਸਿਰ ਖਪਾਇਆ ਨਾ
ਛਡ ਝੇੜਿਆਂ ਝਾੜਿਆਂ ਝਾਂਝਿਆਂ ਨੂੰ ਮੋਹ ਨਾਰ ਨੂੰ ਲੜ ਫੜਾਇਆ ਨਾ
ਵੈਰ, ਵਾਦ ਵਿਵਾਦ ਨੂੰ ਛਡ ਦਿਤਾ ਕੌੜਾ ਕਿਸੇ ਨੂੰ ਬਚਨ ਸੁਨਾਇਆ ਨਾ
ਦੂਈ ਦੂਰ ਕਰਕੇ ਬ੍ਰਹਮ ਰੂਪ ਹੋਏ ਕਿਸੇ ਜੀਵ ਨੂੰ ਮੂਲ ਦੁਖਾਇਆ ਨਾ
ਰਹੇ ਸੰਤ ਸੁਭਾ ਦਿਆਲ ਸਦਾ ਦਿਲੋਂ ਸ਼ਾਂਤੀ ਤਈਂ ਉਠਾਇਆ ਨਾ
ਕਾਮ, ਕ੍ਰੋਧ, ਲੋਭ ਮੋਹ ਦਾ ਤਿਆਗ ਕਰਕੇ ਚਿਤ ਵਿਸ਼ੇ ਉਤੇ ਭਟਕਾਇਆ ਨਾ
ਉਤੇ ਨਫਸ ਸ਼ੈਤਾਨ ਅਸਵਾਰ ਰਹੇ ਅੰਤਹਿ ਕਰਨ ਨੂੰ ਦਾਗ ਲਵਾਇਆ ਨਾ
ਧੀਰਜ, ਧਰਮ, ਦਯਾ, ਖਿਮਾ, ਸ਼ੀਲਤਾ ਨੂੰ ਕਦੇ ਦਿਲ ਤੋਂ ਦੂਰ ਹਟਾਇਆ ਨਾ

*ਇਹ ਬਚਨ ਸਤਿਗੁਰੂ ਜੀ ਨੇ ਮਣੀ ਸਿੰਘ ਨੂੰ ਕਹੇ ਸਨ, ਸਿਖਾ ਜਿਸ ਤਰ੍ਹਾਂ ਦੇ ਬਰਤਨ ਸਾਫ ਕਰੇਂਗਾ ਓਸ ਤਰ੍ਹਾਂ ਦਾ ਤੇਰਾ ਮਨ ਸਾਫ ਹੋ ਜਾਏਗਾ।

ਚਾਰੇ ਖਾਣੀਆਂ ਨੂੰ ਬ੍ਰਹਮ ਰੂਪ ਜਾਤਾ ਹਥ ਤੇਗ ਦੇ ਤਾਈਂ ਛੁਹਾਇਆ ਨਾ
ਸਾਸ, ਸਾਸ ਗੋਵਿੰਦ ਦਾ ਜਾਪ ਕੀਤਾ ਜੂਏ ਵਿਚ ਇਹ ਜਨਮ ਹਰਾਇਆ ਨਾ
ਛਡ ਆਤਮਾ ਨੰਦ ਅਨੰਦ ਤਾਈਂ ਐਸ਼ ਖੁਸ਼ੀ ਅਰਾਮ ਨੂੰ ਚਾਹਿਆ ਨਾ
ਕੀਤਾ ਮਨ ਨੂੰ ਹੰਸ ਦੇ ਵਾਂਗ ਨਿਰਮਲ ਮੁੜ ਕਾਗਾਂ ਦੇ ਵਿਚ ਬਠਾਇਆ ਨਾ
ਲਈ ਵਾਸ਼ਨਾ ਤਤ ਗਿਆਨ ਵਾਲੀ ਗੋਹਾ ਭੂੰਡਾਂ ਦੇ ਵਾਂਗ ਫੁਲਾਇਆ ਨਾ
ਜਗਤ ਕੋਠੜੀ ਭਰੀ ਇਹ ਕੋਲਿਆਂ ਦੀ ਚਿਟੇ ਕਪੜੇ ਦਾਗ ਲਵਾਇਆ ਨਾ
ਸਹਿਨ ਸ਼ੀਲਤਾ, ਸਿਖਯਾ, ਭਾਵ, ਨਿਮਰ ਮਲ ਆਪਣਾ ਆਪ ਜਤਾਇਆ ਨਾ
ਏਸ ਜਗ ਨੂੰ ਵਾਂਗ ਸਰਾਂ ਜਾਤਾ ਵਿਚ ਏਸ ਦੇ ਪੈਰ ਫੈਲਾਇਆ ਨਾ
ਵਾਂਗ ਕੌਲ ਦੇ ਰਹੇ ਅਲੇਪ ਸਦਾ ਮੂਲ ਆਪਣਾ ਆਪ ਡੁਬਾਇਆ ਨਾ
ਕੀਤੀ ਬੰਦਗੀ ਛਡਕੇ ਗੰਦਗੀ ਨੂੰ ਵਾਜੇ ਕੂੜੇ ਦੇ ਤਾਈਂ ਵਜਾਇਆ ਨਾ
ਦੁਨੀਆਂ ਵਿਚ ਮੁਰਗ਼ਾਈ ਜਿਉਂ ਵਿਚ ਪਾਣੀ ਮਨ ਰਿਹਾ ਅਚਲ ਚਲਾਇਆ ਨਾ
ਸਤੋ ਗੁਣੀ ਅਕੰਤ ਨਿਭਾ ਰਹੇ ਆਤਮ ਗਿਆਨ ਤੋਂ ਬਿਰਤੀ ਨੂੰ ਲਾਇਆ ਨਾ
ਦੇਵੀ ਸੰਪਤਾ ਭਰ ਭੰਡਾਰ ਲਿਆ ਅਸੁਰੀ ਸੰਪਤਾ ਤਾਈਂ ਰਖਾਇਆ ਨਾ
ਖੁਦੀ ਮੇਟ ਖੁਦ ਹੋਏ ਕਰਤਾਰ ਸਿੰਘਾ ਜਲੋਂ ਬਾਹਰ ਤਰੰਗ ਲਖਾਇਆ ਨਾ

ਤਥਾ

ਆਪਾ ਭਾਵ ਗਵਾ ਗੁਰ ਸੇਵਾ ਕੀਤੀਂ ਵਿਚੋਂ ਖੁਦੀ ਦਾ ਨਾਮ ਮਟਾਇਆ ਸੀ
ਗੁਰੂ ਜੀ ਭੀ ਦਯਾ ਹਮੇਸ਼ ਕਰਦੇ ਨਿਤ ਆਪਣੇ ਪਾਸ ਰਖਾਇਆ ਸੀ
ਮੁਹਤਬਿਰ ਹੋ ਗਿਆ ਹਜ਼ੂਰ ਅੰਦਰ ਚੰਗਾ ਗੁਰਾਂ ਇਤਬਾਰ ਜਮਾਇਆ ਸੀ
ਪੰਥ ਸਾਜਿਆ ਖਾਲਸਾ ਜਦੋਂ ਸਤਿਗੁਰ ਅੰਮ੍ਰਿਤ ਆਪਣੀ ਹਥੀਂ ਛਕਾਇਆ ਸੀ
ਝਟ ਮਣੀ ਤੋਂ ਲੈ ਮਣੀ ਸਿੰਘ ਕੀਤਾ ਮਣੀ ਮਣੀ ਹੀ ਕਰ ਸਜਾਇਆ ਸੀ
ਮਣੀ ਮਣੀਆਂ ਵਿਚ ਪਰੋ ਦਿਤੀ ਹੰਸ ਹੰਸਾਂ ਦੇ ਨਾਲ ਰਲਾਇਆ ਸੀ
ਹੀਰੇ ਵਿਚ ਨਾਲ ਹੀਰੇ ਛੇਕ ਪਾਕੇ ਹੀਰਾ ਗਲ ਦਾ ਹਾਰ ਬਣਾਇਆ ਸੀ
ਮਣੀ ਸਿੰਘ ਹੋ ਚਮਕਿਆ ਵਾਂਗ ਮਣੀ ਦਿਤਾ ਫਲ ਜੋ ਕਰਮ ਕਮਾਇਆ ਸੀ
ਸੁਣੋ ਅਗਲੀ ਗਲਨੂੰ ਧਯਾਨ ਧਰਕੇ ਕੀਕੂੰ ਗੁਰਾਂ ਦਾ*ਸਾਥ ਨਿਭਾਇਆ ਸੀ

*ਭਾਈ ਮਣੀ ਸਿੰਘ ਜੀ ਨੇ।

ਜਦੋਂ ਛਡ ਅਨੰਦਪੁਰ ਗੁਰੂ ਚਲੇ ਸਰਸੇ ਨਦੀ ਘਮਸਾਨ ਮਚਾਇਆ ਸੀ
ਮਾਤਾ ਜੀ ਦਿਆਂ ਡੋਲਿਆਂ ਨਾਲ ਤਦੋਂ ਮਣੀ ਸਿੰਘ ਨੂੰ ਗੁਰਾਂ ਕਰਾਇਆ ਸੀ
ਰੌਲੇ ਵਿਚ ਗਿਆ ਸਾਰਾ ਸਾਥ ਵਿਛੜਭਾਣਾ ਵਾਹਿਗੁਰੂ ਸਖਤ ਵਰਤਾਇਆ ਸੀ
ਮਣੀ ਸਿੰਘ ਭਾਈ ਗਰਜਾ ਸਿੰਘ ਹੋਰਾਂ ਇੰਜ ਡੋਲਿਆਂ ਤਾਈਂ ਬਚਾਇਆ ਸੀ
*ਮਾਤਾ ਤਾਈਂ ਪੁਸ਼ਾਕਾਂ ਮਰਦਾਵੀਆਂ ਪਾਤਰ ਨਦੀ ਤੋਂ ਪਾਰ ਲੰਘਾਇਆ ਸੀ
ਆਪ ਭੇਸ ਵਟਾਇਕੇ ਨਾਲ ਹੋਏ †ਦਿਲੀ ਮਾਈਆਂ ਤਾਈਂ ਪੁਚਾਇਆ ਸੀ
ਪਿਛੋਂ ਗੁਰੂ ਜੀ ਦਮਦਮੇ ਜਦੋ ਆਏ ਮੁੜ ਮਾਈਆਂ ਨੂੰ ਲਿਆ ਮਿਲਾਇਆ ਸੀ
ਮੁੜ ਗਏ ਨਦੇੜ ਨੂੰ ਜਦੋਂ ਗੁਰੂ ਜੀ ‡ਸਾਹਿਬ ਕੌਰ ਨੂੰ ਨਾਲ ਰਖਾਇਆ ਸੀ
ਭਾਈ ਮਣੀਸਿੰਘ ਉਨ੍ਹਾਂਦੇ ਨਾਲ ਗਜਾ ਚਿਤ ਮਾਤਾ ਦੀ ਟਹਿਲ ਤੇ ਲਾਇਆ ਸੀ
ਰਹੇ ਗੁਰੂ ਜੀ ਅਬਚਲਾ ਨਗਰ ਅੰਦਰ ਮੋਹ ਜਗ ਦਾ ਦਿਲੋਂ ਉਠਾਇਆ ਸੀ
ਤਦੋਂ ਮਣੀ ਸਿੰਘ ਨੂੰ ਗੁਰਾਂ ਮੇਹਰ ਕਰਕੇ ਅਰਥਾਂ ਸਣੇ ॥ਗ੍ਰੰਥ ਪੜ੍ਹਾਇਆ ਸੀ
ਆਤਮ ਵਿਦਯਾ ਭਾਈ ਜੀ ਤਦੋਂ ਪਾਈ ਜੀਵ ਬ੍ਰਹਮ ਦਾ ਭੇਦ ਚੁਕਾਇਆ ਸੀ
ਓਧਰ ਗੁਰੂ ਜੀ ਧਰਮ ਦੇ ਰਾਖਿਆਂ ਦਾ ਜੋਤੀ ਮਿਲਨਾ ਨੇੜੇ ਆਇਆ ਸੀ
ਸਮਾਂ ਜਾਣ ਨੇੜੇ ਦਸ਼ਮੇਸ ਜੀ ਨੇ ਮਣੀ ਸਿੰਘ ਨੂੰ ਪਾਸ ਬੁਲਾਇਆ ਸੀ
ਲੈਕੇ ਮਾਤਾ ਨੂੰ ਚਲੇ ਜਾਹੁ ਵਲ ਦਿਲੀ ਵੇਲਾ ਅੰਤ ਦਾ ਆਖ ਸਮਝਾਇਆ ਸੀ
ਸਣੇ ਮਾਤਾ ਜੀ ਦੇ ਦਿਲੀ ਚਲੇ ਆਏ ਗੁਰਸਿਖੀ ਦਾ ਭਾਵ ਨਿਭਾਇਆ ਸੀ
ਕੀਤੀ ਟਹਿਲ ਚੇਗੀ ਗੁਰਘਰਦੀਆਂ ਦੀ ਨਹੀਂ ਆਗਯਾ ਤਾਈਂ ਪਰਤਾਇਆ ਸੀ
ਮੁੜ ਜਦੋਂ ਬੰਦਈਆਂ ਤੇ ਖਾਲਸੇ ਨੇ ਆਪੋ ਵਿਚ ਚਾ ਵੈਰ ਵਧਾਇਆ ਸੀ
ਅੰਮ੍ਰਿਤਸਰ ਦੇ ਵਿਚ ਕੁਪਤ ਹੋਇਆ ਪੂਜਾ ਲਈ ਫਸਾਦ ਮਚਾਇਆ ਸੀ
ਮਾਤਾ ਸੁੰਦਰੀ ਨੇ ਮਣੀ ਸਿੰਘ ਤਾਈਂ ਝਟ ਵਲ ਪੰਜਾਬ ਭਜਾਇਆ ਸੀ
ਲਿਖ ਹੁਕਮਨਾਮਾ ਵਲ ਖਾਲਸੇ ਦੇ ਭਾਈ ਹੋਰਾਂ ਦੇ ਹਥ ਫੜਾਇਆ ਸੀ
ਮਣੀ ਸਿੰਘ ਨੂੰ ਜਾਨਣਾ ਪੁਤ ਸਾਡਾ ਇਹ ਪੰਥ ਤੇ ਹੁਕਮ ਚੜ੍ਹਾਇਆ ਸੀ
ਜੋ ਫੈਸਲੇ ਕਰੇ ਮਨਜ਼ੂਰ ਕਰਨੇ ਇਹ ਹੁਕਮ ਲੇ ਦਿਲੀਓਂ ਧਾਇਆ ਸੀ

*ਮਾਤਾ ਸੁੰਦਰੀ ਤੇ ਸਾਹਿਬ ਕੌਰ ਜੀ ਨੂੰ। †ਦਰਬਾਰਾ ਸਿੰਘ। ‡ਸਾਹਿਬ ਕੌਰ ਖਾਲਸੇ ਦੀ ਮਾਤਾ। ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ।

ਪਹੁੰਚ ਵਿਚ ਦਰਬਾਰ ਦੇ ਭਾਈ ਹੋਰਾਂ ਵਡਾ ਅਕਲ ਦਾ ਫੰਦ ਚਲਾਇਆ ਸੀ
ਪਿਛੇ ਸ਼ੁਰੂ ਦੇ ਵਿਚ ਹਾਂ ਲਿਖ ਆਏ ਜਿਸ ਤਰ੍ਹਾਂ ਫਸਾਦ ਮਿਟਾਇਆ ਸੀ
ਰਹੇ ਤਦੋਂ ਤੋਂ ਗੁਰੂ ਦੀ ਟਹਿਲ ਅੰਦਰ ਗੁਰਦੁਵਾਰੇ ਦੀ ਸੇਵਾ ਨੂੰ ਚਾਇਆ ਸੀ
ਵੈਰ ਵਾਦ ਦਿਨ ਸੰਤ ਸੁਭਾ ਸੀਤਲ ਪਾਇਆ ਭਾਈ ਜੀ ਸਭ ਤੇ ਸਾਇਆ ਸੀ
ਮੁਸਲਮਾਨ ਹਿੰਦੂ ਸਿੰਘ ਕਦਰ ਕਰਦੇ ਦਿਨੋ ਦਿਨ ਪ੍ਰਤਾਪ ਸਵਾਇਆ ਸੀ
ਸੁਣੋ ਅਗਲਾ ਹਾਲ ਕਰਤਾਰ ਸਿੰਘਾ ਭਾਣਾ ਜਿਸਤਰ੍ਹਾਂ ਗੁਰੂ ਵਰਤਾਇਆ ਸੀ

ਵਾਕ ਕਵੀ

ਸਿਖ ਵੜੇ ਨਾ ਕੋਈ ਦਰਬਾਰ ਅੰਦਰ*ਫੌਜਦਾਰ ਪਹਿਰਾ ਗਿਰਦ ਲਾਇਆ ਸੀ
ਮਣੀ ਸਿੰਘ ਤਦੋਂ ਵੇਲਾ ਵੇਖ ਕਰਕੇ ਭੇਸ ਬਦਲ ਡੇਰਾ ਓਥੇ ਪਾਇਆ ਸੀ
ਮੁਸਲਮਾਨ ਫਕੀਰਾਂ ਦੇ ਨਾਲ ਰਲਕੇ ਨਾਲ ਹਾਕਮਾਂ ਮੇਲ ਬਣਾਇਆ ਸੀ
ਏਸ ਹਲਿਓਂ ਭੀ ਨਾਲ ਅਕਲ ਦੇ ਜੀ ਗੁਰਦਵਾਰੇ ਦੇ ਤਾਈਂ ਬਚਾਇਆ ਸੀ
ਕੁਝ ਚਿਰ ਏਸ ਤਰ੍ਹਾਂ ਗੁਜ਼ਰ ਗਿਆ ਢਬਾਂ ਨਾਲ ਇਹ ਵਕਤ ਲੰਘਾਇਆ ਸੀ
ਦਿਤੇ ਵੜਨ ਨਾ ਸਿੰਘ ਕਰਤਾਰ ਸਿੰਘਾ ਚੰਗਾ ਹਾਕਮਾਂ ਹੁਕਮ ਵਜਾਇਆ ਸੀ

ਭਾਈ ਮਣੀ ਸਿੰਘ ਨੇ ਸੰਮਤ ੧੭੯੫ ਨੂੰ ਦੀਪਮਾਲਾ ਦਾ ਮੇਲਾ ਕਰਨਾ

ਭਾਈ ਮਣੀ ਸਿੰਘ ਏਹ ਸਲਾਹ ਕੀਤੀ ਏਸ ਬੰਦਸ਼ੋਂ ਜਿਵੇਂ ਛੁਟਕਾਰ ਹੋਵੇ
ਗੁਰੂ ਜੀ ਦੀ ਬਣੀ ਇਹ ਰਹੇ ਰੌਣਕ ਨਾਲੇ ਖਾਲਸੇ ਤਾਈਂ ਦੀਦਾਰ ਹੋਵੇ
ਮਹਿਮਾ ਘਟਦੀ ਘਟਦੀ ਘਟ ਨਾਂ ਜਾਇ ਬੰਦ ਖਾਲਸੇ ਦਾ ਨਾ ਮੁਹਾਰ ਹੋਵੇ
ਰਹਿਣ ਸੰਗਤਾਂ ਆਉਂਦੀਆਂ ਜਾਂਦੀਆਂ ਈ ਬੰਦ ਸਿਖੀ ਦਾ ਨਾ ਪਰਚਾਰ ਹੋਵੇ
ਮੇਲਾ ਲਗਿਆਂ ਸਾਲ ਦੋ ਗੁਜਰ ਗਏ ਮੁੜ ਲਗਨਾ ਮਤਾਂ ਦੁਸ਼ਵਾਰ ਹੋਵੇ
ਕੀਤੀ ਬੈਠਕੇ ਸੋਚ ਇਹ ਭਾਈ ਹੋਰਾਂ ਪੂਰੀ ਗਲ ਇਹ ਕਿਸ ਪਰਕਾਰ ਹੋਵੇ
ਅਖਵਾਇਆ ਤੁਰਕ ਫਕੀਰਾਂ ਤੋਂ ਹਾਕਮਾਂ ਨੂੰ ਲਗੇ ਮੇਲਾ ਜੇ ਹੁਕਮ ਸਰਕਾਰ ਹੋਵੇ
ਗਲ ਅਬਦੁਲ ਰਜਾਕ ਨੇ ਮੰਨ ਲਈ ਕਹਿਆ ਮੇਰਾ ਨਾ ਕੁਝ ਵਿਗਾੜ ਹੋਵੇ
ਸੂਬੇ ਪਾਸੋਂ ਮਨਜ਼ੂਰ ਕਰਾ ਲਈਏ ਸਾਡੇ ਸਿਰ ਤੇ ਨਾ ਪਿਛੋਂ ਭਾਰ ਹੋਵੇ
ਝਟ ਵਲ ਲਾਹੌਰ ਦੇ ਲਿਖੀ ਅਰਜੀ ਗਲ ਸੂਬੇ ਤਾਈਂ ਇਜਹਾਰ ਹੋਵੇ

*ਦੇਖੋ ਸਫਾ ੧੪੨ ।

ਸੂਬੇ ਪੜ੍ਹਕੇ ਹੁਕਮ ਏਹ ਭੇਜ ਦਿਤਾ ਮੇਲਾ ਲਾਓ ਜਿਵੇਂ ਦਰਕਾਰ ਹੋਵੇ
ਪਰ ਨਾਲ ਸ਼ਰਤਾਂ ਲਿਖ ਘਲੀਓਂ ਸੂ ਉਲਟ ਇਨ੍ਹਾਂ ਦੇ ਕੋਈ ਨਾ ਕਾਰ ਹੋਵੇ
ਹੁਕਮ ਚਾੜ੍ਹਿਆ ਅਬਦੁਲ ਰਜ਼ਾਕ ਉਤੇ ਇਹ ਕੰਮ ਤੇਰੇ ਅਖਤਿਆਰ ਹੋਵੇ
ਸਿਖ ਦੀਪ ਮਾਲਾ ਮੇਲਾ ਤਾਂ ਲਾਵਨ ਠੇਕਾ ਦੇਣ ਜੇ ਪੰਜ ਹਜ਼ਾਰ ਹੋਵੇ
ਜੰਗੀ ਸਿੰਘਾਂ ਦਾ ਟੋਲਾ ਨਾ ਕੋਈ ਆਵੇ ਮਤਾ ਫੇਰ ਪਿਆ ਤਕਰਾਰ ਹੋਵੇ
ਕਿਰਤੀ ਲੋਕ ਬੇਸ਼ਕ ਆ ਕਰਨ ਮੇਲਾ ਕਿਸੇ ਤਾਈਂ ਨਾ ਮੂਲ ਆਜ਼ਾਰ ਹੋਵੇ
ਮਣੀ ਸਿੰਘ ਨੇ ਕਰ ਮਨਜ਼ੂਰ ਲਿਆ ਮੇਲਾ ਲਾਉਣ ਨੂੰ ਝਟ ਤਿਆਰ ਹੋਵੇ
ਲਿਖਤ ਪੜ੍ਹਤ ਹੋ ਗਈ ਕਰਤਾਰ ਸਿੰਘਾ ਮਣੀ ਸਿੰਘ ਖੁਸ਼ੀ ਬੇਸ਼ੁਮਾਰ ਹੋਵੇ

ਮੇਲੇ ਦਾ ਲਗਣਾ ਸੁਣਕੇ ਦੇਸ ਵਿਚੋਂ ਸੰਗਤਾਂ ਨੇ ਆਉਣਾ

ਮਣੀ ਸਿੰਘ ਤੋਂ ਸ਼ਰਤ ਲੈ ਲਈ ਸੂਬੇ ਹੁਕਮ ਦੇ ਦਿਤਾ ਮੇਲਾ ਲਾਵਨੇ ਨੂੰ
ਵਿਚ ਦੇਸ ਦੇ ਭਾਈ ਜੀ ਖਬਰ ਕੀਤੀ ਲਿਖੇ ਹੁਕਮਨਾਮੇ ਸੰਗਤ ਆਵਨੇ ਨੂੰ
ਦੂਰ ਨੇੜੇ ਜਿਥੇ ਜਿਥੇ ਸਾਰ ਪੁਜੀ ਸਿਖ ਆਏ ਭਜੇ ਦਰਸ਼ਨ ਪਾਵਨੇ ਨੂੰ
ਪਿੰਡਾਂ ਪਿੰਡਾਂ ਤੋਂ ਸੰਗਤਾਂ ਤੁਰ ਪਈਆਂ ਗੁਰਦੁਵਾਰੇ ਦਾ ਮੇਲਾ ਵਧਾਵਨੇ ਨੂੰ
ਧੰਨ ਭਾਗ ਕਰਦੇ ਲੋਕ ਉਠ ਟੁਰੇ ਲਈਆਂ ਨਕਦੀਆਂ ਭੇਟ ਚੜ੍ਹਾਵਨੇ ਨੂੰ
ਆਓ ਆਈ ਲਗ ਗਈ ਕਰਤਾਰਸਿੰਘਾ ਗੁਰਸਿਖੀ ਦਾ ਦਰਸ ਦਰਸਾਵਨੇ ਨੂੰ

ਸੂਬੇ ਦੀ ਬੇਈਮਾਨੀ

ਏਧਰ ਸੰਗਤਾਂ ਦੀ ਆਓ ਆਈ ਲਗੀ ਮਾਝਾ ਮਾਲਵਾ ਹੁਣ ਹੁਮਾਇਆ ਏ
ਓਧਰ ਖਾਨ ਬਹਾਦਰੇ ਤਾਈਂ ਦੇਖੋ ਸਲਾਹਕਾਰਾਂ ਨੇ ਆਨ ਬਹਕਾਇਆ ਏ
ਸੂਬੇ ਨਾਲ ਰਲ ਟੋਰ ਸਲਾਹ ਕਢੀ ਦਿਲ ਆਨ ਸ਼ੈਤਾਨ ਸਮਾਇਆ ਏ
ਕੱਠੇ ਹੋਣਗੇ ਸਿੰਘ ਦਰਬਾਰ ਸਾਹਿਬ ਇਹ ਭੀ ਰੱਬ ਸਬਬ ਲਗਾਇਆ ਏ
ਫੜ ਲਵਾਂਗੇ ਚੁਣ ਸਰਦਾਰ ਸਾਰੇ ਦਿਲੋਂ ਇਹ ਖਿਆਲ ਦੁੜਾਇਆ ਏ
ਵੇਲਾ ਗਿਆ ਮੁੜਕੇ ਹਥ ਆਵਣਾ ਨਾਹੀਂ ਇਹ ਹਾਕਮਾਂ ਪਕ ਪਕਾਇਆ ਏ
ਇਹ ਸੋਚਕੇ ਸੂਬੇ ਨਾ ਦੇਰ ਲਾਈ ਦਸਤਾ ਫੌਜ ਦਾ ਝਟ ਚੜ੍ਹਾਇਆ ਏ
ਬੰਦੋਬਸਤ ਜਾ ਮੇਲੇ ਦਾ ਕਰੇ ਸਾਰਾ ਇਹ ਜ਼ਾਹਿਰਾ ਆਖ ਧੁਮਾਇਆ ਏ
ਕਿਤੇ ਦੰਗਾ ਫਸਾਦ ਨਾ ਹੋਇ ਚੋਰੀ ਇੰਤਜ਼ਾਮ ਸਪੁਰਦ ਕਰਾਇਆ ਏ

ਦਿਲੋਂ ਖੋਟ ਬਾਹਰੋਂ ਇਹ ਜ਼ਾਹਿਰ ਕੀਤਾ ਭੇਦ ਅਮਲੀ ਤਾਈਂ ਛੁਪਾਇਆ ਏ
ਖੋਟੀ ਹਾਕਮਾਂ ਦੀ ਹੋਈ ਨੀਤ ਦੇਖੋ ਸਮਾਂ ਨਾਸ ਦਾ ਭੀ ਨੇੜੇ ਆਇਆ ਏ
ਕਰਨ ਰਾਜ ਨ ਓਹ ਕਰਤਾਰ ਸਿੰਘਾ ਜਿਨ੍ਹਾਂ ਰਯਤਾਂ ਤਾਈਂ ਦੁਖਾਇਆ ਏ

ਫੌਜ ਦਾ ਆਉਣਾ ਸੁਣਕੇ ਮੇਲ ਦੇ ਲੋਕਾਂ ਦਾ ਖਿੰਡ ਜਾਣਾ

ਆਂਹਦੇ ਦਿਲਾਂ ਨੂੰ ਦਿਲਾਂ ਦੇ ਰਾਹ ਹੁੰਦੇ ਗੁਰੂ ਖਾਲਸੇ ਤਾਈਂ ਜਤਾ ਦਿਤਾ
ਸੁਝ ਹਾਕਮਾਂ ਦੀ ਗਈ ਬੇਈਮਾਨੀ ਭੇਦ ਦਿਲਾਂ ਦਾ ਦਿਲਾਂ ਨੇ ਆ ਦਿਤਾ
ਡੇਰੇ ਪੁਟਕੇ ਸੰਗਤਾਂ ਉਨ ਟੁਰੀਆਂ ਪਿੰਡ ਵਲ ਵਹੀਰਾਂ ਨੂੰ ਪਾ ਦਿਤਾ
ਰਾਹਾਂ ਵਿਚ ਜੋ ਆਉਂਦੇ ਮਿਲਨ ਅਗੋਂ ਓਨ੍ਹਾਂ ਤਾਈਂ ਭੀ ਪਿਛ੍ਹਾਂ ਪਰਤਾ ਦਿਤਾ
ਝਟ ਪਟ ਇਹ ਖਬਰ ਮਸ਼ਹੂਰ ਹੋ ਗਈ ਸਾਰਾ ਮੇਲੇ ਦਾ ਰੰਗ ਗਵਾ ਦਿਤਾ
ਵੇਖੋ ਵੇਖੀ ਗਏ ਲੋਕ ਪਰਤ ਸਾਰੇ ਕਾਂਜੀ ਪੈ ਕੇ ਦੁਧ ਫਿਟਾ ਦਿਤਾ
ਜੀ ਇਕ ਨ ਵਿਚ ਦਰਬਾਰ ਆਇਆ ਪੈਸਾ ਇਕ ਨ ਕਿਸੇ ਚੜ੍ਹਾ ਦਿਤਾ
ਬਣੀ ਹੋਰ ਦੀ ਹੋਰ ਕਰਤਾਰ ਸਿੰਘਾ ਭਾਣਾ ਆਪ ਕਰਤਾਰ ਵਰਤਾ ਦਿਤਾ

ਸੂਬੇ ਦਾ ਭਾਈ ਮਣੀ ਸਿੰਘ ਵਲ ਰੁਪਿਆ ਦਾਖਲ ਕਰਨ ਵਾਸਤੇ ਹੁਕਮ ਆਉਣਾ

ਜੇਹੜੀ ਹਾਕਮਾਂ ਦੇ ਪਾਸੋਂ ਪੁਜ ਆਈ ਦਿਤੀ ਸਭ ਦੀ ਨਜ਼ਰ ਗੁਜ਼ਾਰ ਭਾਈ
ਸਿਖ ਡਰਦੇ ਨਸ ਗਏ ਛਡ ਮੇਲਾ ਭੇਟਾ ਚੜ੍ਹੀ ਨਾਹੀਂ ਪੈਸੇ ਚਾਰ ਭਾਈ
ਏਸ ਗਲ ਦੀ ਨਹੀਂ ਪਰਵਾਹ ਕੀਤੀ ਸੂਬੇ ਹੋ ਦਿਲੋਂ ਸ਼ਰਮਸਾਰ ਭਾਈ
ਹੁਕਮ ਚਾੜ੍ਹਿਆ ਝਟ ਲਾਹੌਰ ਵਿਚੋਂ ਉਤੇ ਲਾਕੇ ਮੋਹਰ ਸਰਕਾਰ ਭਾਈ
ਮਣੀ ਸਿੰਘ ਠੇਕੇ ਤਾਈਂ ਕਰੇ ਦਾਖਲ ਪੂਰਾ ਗਿਣਕੇ ਪੰਜ ਹਜ਼ਾਰ ਭਾਈ
ਲੈ ਕੇ ਅਬਦੁਲ ਰਜ਼ਾਕ ਪੁਚਾ ਦੇਵੇ ਸਾਰੀ ਰਕਮ ਬਿਲਾ ਤਕਰਾਰ ਭਾਈ
ਗਲ ਸੁਣਦਿਆਂ ਸਾਰ ਹੈਰਾਨ ਹੋਏ ਹੋਏ ਦਿਲ ਤੋਂ ਬੜੇ ਲਾਚਾਰ ਭਾਈ
ਸਿੰਘ ਹੋਰਾਂ ਦੇ ਪਾਸ ਨਾ ਚਾਰ ਪੈਸੇ ਦੇਣਾ ਪੈ ਗਿਆ ਪੰਜ ਹਜ਼ਾਰ ਭਾਈ
ਬਣੀ ਆਣ ਔਖੀ ਉਜ਼ਰ ਸੁਣੇ ਕੋਈ ਨ ਕਿਸੇ ਪਾਸ ਜਾ ਕਰਨ ਪੁਕਾਰ ਭਾਈ
ਫਸੇ ਫਾਹੀ ਦੇ ਵਿਚ ਕਰਤਾਰ ਸਿੰਘਾ ਗੁਰੂ ਬਾਝ ਕਿਹੜਾ ਮਦਦਗਾਰ ਭਾਈ

ਐਹਦੀਆਂ ਨੇ ਭਾਈ ਜੀ ਨੂੰ ਕੈਦ ਕਰਕੇ ਲਾਹੌਰ ਲੈ ਜਾਣਾ

ਚੜ੍ਹ ਹੁਕਮ ਲਾਹੌਰ ਥੀਂ ਸਖਤ ਆਇਆ ਕੌਣ ਉਸ ਦੇ ਤਾਈਂ ਪਰਤਾ ਦੇਵੇ

ਗਿਰਦ ਹੋਏ ਸਰਕਾਰ ਦੇ ਆਦਮੀ ਆ ਕੌਣ ਉਹਨਾਂ ਤੋਂ ਪਲਾ ਛੁਡਾ ਦੇਵੇ
ਭਾਈ ਹੋਰਾਂ ਦੇ ਪਾਸ ਨ ਚਾਰ ਕੌਡਾਂ ਕੌਣ ਪੰਜ ਹਜ਼ਾਰ ਗਿਣਾ ਦੇਵੇ
ਦਰਦੀ ਕੋਈ ਨ ਸਾਹਮਣੇ ਨਜ਼ਰ ਆਵੇ ਜਿਹੜੀ ਏਹ ਬਲਾ ਹਟਾ ਦੇਵੇ
ਟਕੇ ਦਿਹੋ ਜਾਂ ਝਟ ਲਾਹੌਰ ਚਲੋ ਕਾਜ਼ੀ ਅਬਦੁਲ ਰਜ਼ਾਕ ਸੁਨਾ ਦੇਵੇ
ਕਿਥੋਂ ਦੇਵਣਾ ਪੰਜ ਹਜ਼ਾਰ ਹੈ ਸੀ ਸਿੰਘ ਆਪਣਾ ਆਪ ਬਨ੍ਹਾ ਦੇਵੇ
ਝਟ ਹਥ ਹਥੌੜੀਆਂ ਪਾ ਲਈਆਂ ਬਨ੍ਹ ਵਲ ਲਾਹੌਰ ਚਲਾ ਦੇਵੇ
ਅਗੇ ਲਾ ਲਿਆ ਝਟ ਹੈ ਅਹਿਦੀਆਂ ਨੇ ਪਾਸਾ ਆਨ ਤਕਦੀਰ ਉਲਟਾ ਦੇਵੇ
ਕੀਤੇ ਬਿਨਾਂ ਕਸੂਰ ਦੇ ਬੰਨ੍ਹ ਲੈ ਗਏ ਸਜ਼ਾ ਹਾਕਮਾਂ ਤਾਈਂ ਖੁਦਾ ਦੇਵੇ
ਕਿਸੇ ਵੇਲੇ ਦਾ ਕਰਮ ਕਰਤਾਰ ਸਿੰਘਾ ਕੀਤਾ ਹੋਯਾ ਦੇਖੋ ਫਲ ਆ ਦੇਵੇ

ਵਾਕ ਕਵੀ

ਭਾਰੇਂ ਲਖ ਚਤਰਾਈਆਂ ਕਰੇ ਬੰਦਾ ਸਿਰੋਂ ਟਲੇ ਨ ਕਦੇ ਤਕਦੀਰ ਬੇਲੀ
ਪਿਛਲੇ ਜਨਮ ਦੇ ਕਰਮ ਨ ਨਸ਼ਟ ਜਾਂਦੇ ਪੈਂਦੇ ਭੋਗਣੇ ਸਮਝ ਅਖੀਰ ਬੇਲੀ
ਵਾਹੀ ਕਰਮ ਦੀ ਜਨਮ ਦੇ ਨਾਲ ਲਗੀ ਸਭੇ ਏਸਦੇ ਵਿਚ ਅਸੀਰ ਬੇਲੀ
ਬੀਜ ਬੀਜਿਆ ਖਾਵਣਾ ਸਾਰਿਆਂ ਨੇ ਜੋ ਬੀਜਿਆ ਵਿਚ ਸਰੀਰ ਬੇਲੀ
ਕਰਮ ਰੇਖ ਬਲਵਾਨ ਜਹਾਨ ਅੰਦਰ ਹੈ ਸਾਹਮਣੇ ਲਖ ਨਜ਼ੀਰ ਬੇਲੀ
ਰਾਜ ਭਾਗ ਦੇ ਤਖਤ ਤੋਂ ਸਟ ਦਿਤਾ ਬਨਬਾਸ ਮਿਲ਼ਯਾ ਰਘੁਬੀਰ ਬੇਲੀ
ਸੀਤਾ ਰਾਮ ਤੋਂ ਵਿਛੜ ਗਈ ਦੋਰੀ ਅੱਖੀਂ ਰੋਂਦਿਆਂ ਸੁਕਿਆ ਨੀਰ ਬੇਲੀ
ਲਛਮਣ ਮਾਰਿਆ ਦਹਸਿਰੇ ਨਾਲ ਬਰਛੀ ਰਾਮ ਚੰਦ ਰੁਨਾਂ ਬਿਨਾਂ ਧੀਰ ਬੇਲੀ
ਕਰਮ ਰੇਖ ਦਰੋਪਤੀ ਨਾਰ ਦੇ ਜੀ ਲਗੀ ਲਾਹੁਣ ਦਰਬਾਰ ਵਿਚ ਚੀਰ ਬੇਲੀ
ਜਦ ਨਾਸ ਹੋਈ ਕੈਰੋਂ ਪਾਂਡਵਾਂ ਦੀ ਗਈ ਪੇਸ਼ ਨ ਮੂਲ ਤਦਬੀਰ ਬੇਲੀ
ਹੋਇਆ ਕ੍ਰਿਸ਼ਨ ਦਾ ਨਾਸ ਕੁਟੰਬ ਸਾਰਾ ਆਪ ਜਾਨ ਦਿਤੀ ਨਾਲ ਤੀਰ ਬੇਲੀ
ਕਰਮ ਰੇਖ ਗੋਪੀ ਚੰਦ ਭਰਥਰੀ ਨੂੰ ਕੀਤਾ ਤਖਤ ਤੋਂ ਸੁਟ ਫਕੀਰ ਬੇਲੀ
ਰਾਜੇ ਬਿਕ੍ਰਮਾਜੀਤ ਦੇ ਹਥ ਵਢੇ ਕਰਮ ਰੇਖ ਨੇ ਨਾਲ ਸ਼ਮਸ਼ੀਰ ਬੇਲੀ
ਵਿਚ ਬਰਫ ਦੇ ਗਾਲਿਆ ਪਾਂਡਵਾਂ ਨੂੰ ਫੜ ਜ਼ਿਕਰੀਆ ਛਡਿਆ ਚੀਰ ਬੇਲੀ
ਪਾਂਡਵ ਰਿਖੀ ਨੂੰ ਚਾੜ੍ਹਿਆ ਪਕੜ ਸੂਲੀ ਚੋਰ ਸਮਝਕੇ ਬੇ ਤਕਸੀਰ ਬੇਲੀ

ਕਰਮ ਰੇਖ ਡਾਢੀ ਵਰਤੇ ਬੰਦਿਆਂ ਤੇ ਕਰੇ ਬਾਦਸ਼ਾਹਾਂ ਦੇ ਤਾਈਂ ਕੀਰ ਬੇਲੀ
ਨਸ ਭਜ ਨਾ ਸਕਦਾ ਕੋਈ ਕਿਤੇ ਇਹਦੇ ਪੰਜਿਓਂ ਪੀਰ ਫਕੀਰ ਬੇਲੀ
ਸਮੇਂ ਸਿਰ ਜਯੋਂ ਆਣ ਕੇ ਰੁਖ ਫਲਦੇ ਤਿਵੇਂ ਕਰਮ ਫਲਦੇ ਮੇਰੇ ਵੀਰ ਬੇਲੀ
ਮਣੀ ਸਿੰਘ ਨੂੰ ਬੰਨ੍ਹ ਲਾਹੌਰ ਲੈ ਗਏ ਹਥ ਹਥੌੜੀਆਂ ਪਾ ਜੰਜੀਰ ਬੇਲੀ
ਕੀਤਾ ਆਪਣਾ ਆਪ ਕਰਤਾਰ ਸਿੰਘਾ ਸਭੇ ਪਾਣ ਗਰੀਬ ਅਮੀਰ ਬੇਲੀ

ਭਾਈ ਮਣੀ ਸਿੰਘ ਨੇ ਸੂਬੇ ਦੇ ਅਗੇ ਪੇਸ਼ ਹੋਣਾ

ਖੜ ਅਹਿਦੀਆਂ ਨੇ ਭਾਈ ਮਣੀ ਸਿੰਘ ਨੂੰ ਪੇਸ਼ ਜਾਇਕੇ ਵਿਚ ਦਰਬਾਰ ਕੀਤਾ
ਅਗੇ ਭਖੀ ਕਚਹਿਰੀ ਸੀ ਜ਼ਾਲਮਾਂ ਦੀ ਜਿਨ੍ਹਾਂ ਹਿੰਦ ਨੂੰ ਮਾਰ ਖਵਾਰ ਕੀਤਾ
ਭਾਈ ਹੋਰਾਂ ਨਾ ਮੂਲ ਸਲਾਮ ਕੀਤਾ ਬੋਲ ਵਾਹਿਗੁਰੂ ਫਤੇ ਜੈਕਾਰ ਕੀਤਾ
ਸੂਬਾ ਸੁਣਦਿਆਂ ਸੜਕੇ ਹੋਯਾ ਕੋਲੇ ਰੰਗ ਚਿਹਰੇ ਦਾ ਲਾਲ ਅੰਗਾਰ ਕੀਤਾ
ਕਹਿੰਦਾ ਸੁਣ ਖਾਂ ਸਿਖੜਿਆ ਕਾਫਰਾ ਓਏ ਟਕੇ ਤਾਰ ਜੋ ਸਾਈ ਇਕਰਾਰ ਕੀਤਾ
ਝਟ ਤਾਰ ਨਹੀਂ ਜਾਊਗੀ ਜਾਨ ਮਾਰੀ ਠੇਕਾ ਦੇਣਾ ਜੋ ਪੰਜ ਹਜ਼ਾਰ ਕੀਤਾ
ਸਿਖ ਵੇਂਦਿਆਂ ਸੂਬੇ ਨੂੰ ਜੋਸ਼ ਚੜ੍ਹਿਆ ਜੋ ਸੁਖਨ ਕੀਤਾ ਨਾਲ ਖਾਰ ਕੀਤਾ
ਅਗੋਂ ਹੋ ਦਲੇਰ ਕਰਤਾਰ ਸਿੰਘਾ ਸਿੰਘ ਮੁਖ ਥੀਂ ਇਹ ਉਚਾਰ ਕੀਤਾ

ਜਵਾਬ ਭਾਈ ਮਣੀ ਸਿੰਘ ਜੀ ਦਾ ਨਾਲ ਸੂਬੇ ਦੇ

ਏਡਾ ਜੋਸ਼ ਨ ਚਾਹੀਏ ਹਾਕਮਾਂ ਨੂੰ ਹਾਕਮ ਹੋਂਵਦੇ ਬੜੇ ਦਾਨਾ ਸੂਬੇ
ਨਾਲ ਸਹਿਜ ਦੇ ਸੁਣ ਤੂੰ ਗਲ ਮੇਰੀ ਏਸ ਜੋਸ਼ ਨੂੰ ਦਿਲੋਂ ਮਿਟਾ ਸੂਬੇ
ਮੇਲਾ ਲਗਦਾ ਪੰਜ ਹਜ਼ਾਰ ਦੇਂਦਾ ਮੇਲਾ ਆਪ ਤੂੰ ਦੀਆ ਗਵਾ ਸੂਬੇ
ਪੂਰਾ ਆਪ ਤੂੰ ਰਿਹੋਂ ਇਕਰਾਰ ਤੇ ਨਾ ਕਾਹਨੂੰ ਦਿਤੀਓ ਫੌਜ ਚੜ੍ਹਾ ਸੂਬੇ
ਡਰ ਫੌਜ ਤੋਂ ਸੰਗਤਾਂ ਨਠ ਗਈਆਂ ਹੁੰਦੇ ਦਿਲਾਂ ਨੂੰ ਦਿਲਾਂ ਤੋਂ ਰਾਹ ਸੂਬੇ
ਵੜਿਆ ਜੀ ਨਾ ਇਕ ਦਰਬਾਰ ਅੰਦਰ ਪੈਸਾ ਚਾੜ੍ਹਿਆ ਕਿਸੇ ਨਾ ਆ ਸੂਬੇ
ਕਿਥੋਂ ਦਿਆਂ ਮੈਂ ਪੰਜ ਹਜ਼ਾਰ ਤੈਨੂੰ ਮਾਇਆ ਪਾਸ ਫਕੀਰ ਨਾ ਕਾ ਸੂਬੇ
ਐਵੇਂ ਬੰਨ੍ਹਕੇ ਪਕੜ ਮੰਗਾਇਓ ਈ ਕੁਝ ਰੱਬ ਦਾ ਖੌਫ ਦਿਲ ਲਾ ਸੂਬੇ
ਤੈਨੂੰ ਰੱਬ ਹਕੂਮਤਾਂ ਬਖਸ਼ੀਆਂ ਨੇ ਜ਼ੋਰ ਹੁੰਦਿਆਂ ਭਲਾ ਕਮਾ ਸੂਬੇ
ਮਾਈ ਬਾਪ ਰਿਆਇਆ ਦੇ ਹੋਣ ਹਾਕਮ ਵਾੜ ਹੋਕੇ ਖੇਤ ਨਾ ਖਾਹ ਸੂਬੇ

ਏਸ ਕੰਮ ਦੇ ਵਿਚ ਨਹੀਂ ਰੱਬ ਰਾਜ਼ੀ ਜੀਵ ਰੱਬ ਦੇ ਨਾਂਹ ਸਤਾ ਸੂਬੇ
ਜ਼ੋਰ ਜ਼ੁਲਮ ਕਰੇਂ ਜਿਹੜੇ ਰਾਤ ਦਿਨੇ ਵੇਂਹਦਾ ਸਿਰ ਤੇ ਪਿਆ ਖੁਦਾ ਸੂਬੇ
ਚਾਰ ਦਿਨ ਦਾ ਜੀਵਨਾ ਜਗਤ ਉਤੇ ਨਾਲ ਯਸ ਦੇ ਉਮਰ ਲੰਘਾ ਸੂਬੇ
ਨੀਵਾਂ ਹੋਕੇ ਕਟ ਕਰਤਾਰ ਸਿੰਘਾ ਨਾ ਅਕਾਸ਼ ਨੂੰ ਤੀਰ ਚਲਾ ਸੂਬੇ

ਸੂਬਾ

ਝਟ ਤਾਰ ਰੁਪਯਾ ਜਾਂ ਹੋ ਮੋਮਨ ਹੀਲੇ ਹੋਰ ਨਾ ਬਚਦੀ ਜਾਨ ਤੇਰੀ
ਮਤਾਂ ਦੇਂਦਾ ਹੈ ਵਿਚ ਦਰਬਾਰ ਸਾਨੂੰ ਛਡਾਂ ਹੁਣੇ ਕਟਾ ਜ਼ਬਾਨ ਤੇਰੀ
ਤੁਸੀਂ ਸਿਖ ਬੇ ਅਦਬ ਤਾਹਜ਼ੀਬ ਬਿਨਾਂ ਸਖਤ ਸੁਣੀ ਕਲਾਮ ਸ਼ੈਤਾਨ ਤੇਰੀ
ਨਹੀਂ ਤੁਸਾਂ ਨੂੰ ਕਹਿਣੀ ਸਲਾਮ ਆਵੇ ਕਾਜ਼ੀ ਮਾਰ ਕੇ ਖਲ ਉਡਾਨ ਤੇਰੀ
ਸ਼ਕਲ ਮੋਮਨਾਂ ਦੀ ਕੰਮ ਕਾਫਰਾਂ ਦੇ ਚੰਗੀ ਕਰ ਮੈਂ ਲਈ ਪਛਾਨ ਤੇਰੀ
ਡਿਗੇ ਧਰਤ ਤੇ ਅੰਤ ਕਰਤਾਰ ਸਿੰਘਾ ਗੁਡੀ ਸੂਬਿਆ ਚੜ੍ਹੀ ਅਸਮਾਨ ਤੇਰੀ

ਭਾਈ ਮਣੀ ਸਿੰਘ

ਜਿਹੜੀ ਪੁਜਦੀ ਆ ਸੋ ਤੂੰ ਕਰ ਭਾਈ ਸਾਡਾ ਜ਼ੋਰ ਕੀ ਤੇਰੇ ਦਰਬਾਰ ਅੰਦਰ
ਮੁਸਲਮਾਨ ਕਰਨਾ ਤੇਰੇ ਵਸ ਨਾਹੀਂ ਮਾਰ ਦੇਣਾ! ਹੈ ਤੇਰੇ ਅਖਤਯਾਰ ਅੰਦਰ
ਸੋ ਤੂੰ ਮਾਰ ਬੇਸ਼ਕ ਹੈ ਦੇਰ ਕਾਹਦੀ ਬਹੁਤਾ ਜੀਊ ਲਿਆ ਅਸਾਂ ਸੰਸਾਰ ਅੰਦਰ
ਧਰਮ ਛਡਣਾ ਸਿਖ ਦਾ ਧਰਮ ਨਾਹੀਂ ਦੁਖ ਝਲਣਾ ਭਾਣੇ ਕਰਤਾਰ ਅੰਦਰ
ਅਸਾਂ ਕੁਝ ਵਗਾੜਿਆ ਨਹੀਂ ਤੇਰਾ ਐਵੇਂ ਬੰਨ੍ਹਿਓ ਈਂ ਇਕ ਖਾਰ ਅੰਦਰ
ਧੱਕਾ ਕਰ ਨਾ ਰੱਬ ਦੇ ਬੰਦਿਆਂ ਤੇ ਲੇਖਾ ਦੇਵਨਾ ਪਊ ਸਰਕਾਰ ਅੰਦਰ
ਐਵੇਂ ਮੂਲ ਗਵਾਕੇ ਤੁਰ ਨਾ ਜਾਹ ਸੌਦਾ ਨੇਕ ਕਰ ਏਸ ਬਾਜ਼ਾਰ ਅੰਦਰ
ਤੂੰ ਬਿਨਾਂ ਬੁਰਿਆਈ ਦੇ ਖਟਨਾ ਕੀ ਘਾਟੇ ਘਾਟ ਹੈ ਏਸ ਬਾਪਾਰ ਅੰਦਰ
ਮੁਸਲਮਾਨ ਹਿੰਦੂ ਪੈਦਾ ਰੱਬ ਕੀਤੇ ਇਕ ਜੋਤ ਥੀਂ ਦੋਵੇਂ ਵਿਚਾਰ ਅੰਦਰ
ਦੇਂਦਾ ਸਾਂਝੀਆਂ ਨਿਹਮਤਾਂ ਦੋਹਾਂ ਤਾਈਂ ਖਾਣ ਪੀਣ ਤੇ ਹੋਰ ਵਿਹਾਰ ਅੰਦਰ
ਹਿੰਦੂ ਸਿਖਾਂ ਨੂੰ ਰੱਬ ਨਾ ਬੁਰਾ ਜਾਣੇ ਰਖੇ ਮੋਮਨਾਂ ਨਹੀਂ ਪਿਆਰ ਅੰਦਰ
ਤੂੰ ਕਾਸਨੂੰ ਧੜੇ ਤੇ ਲਕ ਬਧਾ ਆਰ ਚੁਣੇ ਪਿਆ ਗੁਲਜ਼ਾਰ ਅੰਦਰ

ਵੇਖ ਇਕੋ ਜਿਹਾ *ਤਿੰਨਾਂ ਧਿਰਾਂ ਤਾਈਂ ਜ਼ੋਰ ਕਰਨ ਆ ਹੰਕਾਰ ਅੰਦਰ
ਦਾਹਵੇਦਾਰ ਨ ਬਣ ਕਰਤਾਰ ਸਿੰਘਾ ਔਖਾ ਹੋਵੇਂਗਾ ਰੋਜ਼ ਸ਼ੁਮਾਰ ਅੰਦਰ

ਪਹਿਲੀ ਪੇਸ਼ੀ ਤੇ ਹੁਕਮ

ਸੂਬੇ ਖਾ ਗੁਸਾ ਮੂੰਹੋਂ ਹੁਕਮ ਦਿਤਾ ਮਾਰ ਕੋਟੜੇ ਖਲ ਉਡਾ ਛਡੋ
ਦਿਨੇ ਫੇਰ ਲਿਆ ਕੇ ਪੇਸ਼ ਕਰਨਾ ਰਾਤ ਥੰਮ੍ਹ ਦੇ ਨਾਲ ਬਨ੍ਹਾ ਛਡੋ
ਖਾਣ ਪੀਣ ਨੂੰ ਦੇਵਣਾ ਕੁਝ ਨਾਹੀਂ ਛਿਕਾ ਏਸਦੇ ਮੂੰਹ ਚੜ੍ਹਾ ਛਡੋ
ਮਤਾਂ ਰਾਤ ਨੂੰ ਨਿਕਲ ਨਾ ਜਾਇ ਚੋਰੀ ਪਹਿਰੇਦਾਰ ਹੁਸ਼ਿਆਰ ਲਗਾ ਛਡੋ
ਖਬਰੇ ਕਲ ਨੂੰ ਹੋਵਣੀ ਗਲ ਕਿਹੜੀ ਵਾਜਾ ਕੂੜ ਦਾ ਅਜ ਵਜਾ ਛਡੋ
ਇਕ ਦਮ ਦਾ ਨਹੀਂ ਵਸਾਹ ਕੋਈ ਅਜ ਦੰਮ ਦੇ ਦਮ ਚਲਾ ਛਡੋ
ਕੀਕੂ ਜਗ ਤੇ ਰਹੇਗੀ ਯਾਦਗਰੀ ਝੰਡਾ ਸ਼ਰ੍ਹਾ ਦਾ ਖੂਬ ਝੁਲਾ ਛਡੋ
ਸਾਡੇ ਹਥ ਦੇ ਵਿਚ ਤਲਵਾਰ ਹੈ ਜੀ ਮੁਸਲਮਾਨ ਇਹ ਦੇਸ ਬਣਾ ਛਡੋ
ਵਸ ਲਗਦਿਆਂ ਰਹੇ ਨ ਸਿਖ ਹਿੰਦੂ ਮੂਲੋਂ ਹਿੰਦ ਦਾ ਨਾਮ ਮਿਟਾ ਛਡੋ
ਢਾਹ ਮੰਦਰਾਂ ਦੇਵੀ ਦਵਾਰਿਆਂ ਨੂੰ ਥਾਂ ਥਾਂ ਮਸੀਤ ਬਨਵਾ ਛਡੋ
ਮੂੰਹੋਂ ਰਾਮ ਦਾ ਨਾਮ ਨ ਕੋਈ ਲਵੇ ਕਲਮਾਂ ਸਭ ਦੇ ਮੂੰਹੋਂ ਪੜ੍ਹਾ ਛਡੋ
ਮਣੀ ਸਿੰਘ ਜਿਹਾ ਫੜ ਕਾਫਰਾਂ ਦੀ ਪੁਠੀ ਕਰਕੇ ਖਲ ਲੁਹਾ ਛਡੋ
ਹੋ ਜਾਇ ਮੁਹੰਮਦੀ ਦੇਸ ਸਾਰਾ ਜਿੰਨੀ ਲਗਦੀ ਏ ਵਾਹ ਲਾ ਛਡੋ
ਕਰ ਕਰ ਕੇ ਪਾਪ ਕਰਤਾਰ ਸਿੰਘਾ ਤੁਰਕ ਰਾਜ ਦੇ ਝੰਡੇ ਝੁਲਾ ਛਡੋ

ਬਦੀਖਾਨਾ

ਦਿਤਾ ਜਾ ਸਿਪਾਹੀਆਂ ਨੇ ਕੈਦਖਾਨੇ ਭਾਈ ਹੋਰਾਂ ਨੂੰ ਕਰ ਸੰਭਾਲ ਰਾਤੀਂ
ਸੂਬੇ ਆਖਿਆ, ਜਿਵੇਂ ਕਮਾਇਓ ਨੇ ਮੂਲ ਛਡਿਆ ਹੁਕਮ ਨਾ ਟਾਲ ਰਾਤੀਂ
ਖਾਣ ਪੀਣ ਨੂੰ ਕੁਝ ਪੁਚਾਇਆ ਨ ਬੰਨ੍ਹ ਛਡਿਆ ਥੰਮ੍ਹ ਦੇ ਨਾਲ ਰਾਤੀਂ
ਪਹਿਰੇ ਚਾਰ ਚੁਫੇਰੇ ਲਗਾ ਛਡੇ ਨਿਕਲ ਜਾਏ ਨ ਤੋੜ ਕੇ ਜਾਲ ਰਾਤੀਂ
ਭਾਈ ਹੋਰਾਂ ਨ ਕੁਝ ਅਫਸੋਸ ਕੀਤਾ ਮੂੰਹੋਂ ਜਪਦੇ ਰਹੇ ਅਕਾਲ ਰਾਤੀਂ
ਜਿਨ੍ਹਾਂ ਆਤਮਾਂ ਦੇਹ ਤੋਂ ਵਖ ਜਾਤਾ ਰਖੇ ਕੌਣ ਓਨ੍ਹਾਂ ਕੈਦ ਡਾਲ ਰਾਤੀਂ

*ਹਿੰਦੂ, ਮੁਸਲਮਾਨ, ਸਿਖ।

ਓਹਨਾਂ ਕੈਦ ਕੀਤੇ ਓਹ ਰਹੇ ਕਰਦੇ ਸੈਰ ਆਤਮਾ ਦੇਸ ਵਸਾਲ ਰਾਤੀਂ
ਨਿਜਾਨੰਦ ਦੇ ਵਿਚ ਅਨੰਦ ਰਹੇ ਰਹੇ ਭਜਨ ਦੇ ਵਿਚ ਖੁਸ਼ਹਾਲ ਰਾਤੀਂ
ਆਤਮ ਰਸ ਦੇ ਰਸ ਨੂੰ ਲੈ ਕਰਕੇ ਛਡੀ ਪੇਟ ਦੀ ਮੇਟ ਜਵਾਲ ਰਾਤੀਂ
ਤੁਰੀਆ ਵਿਚ ਜਾ ਕੇ ਰਹੇ ਮਸਤ ਸੁਤੇ ਨਾਮ ਰਿਹਾ ਜਪਦਾ ਵਾਲਵਾਲ ਰਾਤੀਂ
ਸ੍ਵੈ ਸਰੂਪ ਦਾ ਹੋ ਪ੍ਰਕਾਸ਼ ਰਿਹਾ ਰਖੀ ਬਾਲ ਨ ਦੀਆ ਮਸਾਲ ਰਾਤੀਂ
ਬੰਦੇ ਰਬ ਦੀ ਬੰਦਗੀ ਰਾਤ ਕਰਦੇ ਪਾਪੀ ਪਾਪ ਕਮਾਉਂਦੇ ਭਾਲ ਰਾਤੀਂ
ਕੀਹ ਉਹਨਾਂ ਦਾ ਹੋਗ ਹਵਾਲ, ਲੈਂਦੇ ਜਿਹੜੇ ਲੁਟ ਪਰਾਇਆ ਮਾਲ ਰਾਤੀਂ
ਕਰਨ ਚੋਰੀਆਂ ਐਬ ਹਰਾਮਖੋਰੀ ਹਥ ਵਿਚ ਲੈ ਪਾਪ ਦੀ ਢਾਲ ਰਾਤੀਂ
ਅਜ਼ਰਾਈਲ ਫੜ ਕਹੇਗਾ ਉਹਨਾਂ ਤਾਈਂ ਜੀਵ ਫਾਹੁੰਦੇ ਲੈ ਕੇ ਜਾਲ ਰਾਤੀਂ
ਤਿਲਾਂ ਵਾਂਗ ਕੋਹਲੂ ਵਿਚ ਪੀੜੀਅਨਗੇ ਗਲ ਲੌਣ ਪਰ ਨਾਰ ਉਨਾਲ ਰਾਤੀਂ
ਰਾਤ ਬਣੀ ਅਰਾਮ ਦੇ ਵਾਸਤੇ ਜੀ ਪਾਪੀ ਪਾਉਂਦੇ ਫਿਰਨ ਧੁਮਾਲ ਰਾਤੀਂ
ਦਿਨ ਕਟਦੇ ਬੁਰਾ ਕਮਾਂਵਦੇ ਨੇ ਲੈਂਦੇ ਵਿਚ ਭੋਗਾਂ ਦੇਹ ਗਾਲ ਰਾਤੀਂ
ਆਵੇ ਉਨ੍ਹਾਂ ਚਰਾਸੀਓਂ ਵਾਰ ਨਹੀਂ ਜੇੜ੍ਹੇ ਕਰਨ ਨ ਰੱਬ ਦਾ ਖਿਆਲ ਰਾਤੀਂ
ਉਠ ਚਲਣਾ ਦਿਨੋ ਕਰਤਾਰ ਸਿੰਘਾ ਫਸ ਜਾਹ ਨ ਵਿਚ ਜੰਜਾਲ ਰਾਤੀਂ

### ਦੂਸਰਾ ਦਿਨ

ਦਿਨ ਦੂਸਰੇ ਫੇਰ ਦਰਬਾਰ ਲਗਾ ਖਾਨ ਵਿਚ ਕਚਿਹਰੀ ਦੇ ਆਨ ਬੈਠੇ
ਸੂਬਾ ਜ਼ੁਲਮ ਦੇ ਤਖਤ ਤੇ ਹੋ ਬੈਠਾ ਚਾਰੋਂ ਤਰਫ ਵਜ਼ੀਰ ਦੀਵਾਨ ਬੈਠੇ
ਆਇਆ ਸਭ ਅਮਲਾ ਫੈਲਾ ਹੋ ਕਠਾ ਕਛੇ ਮਾਰਕੇ ਕਾਜੀ ਕੁਰਾਨ ਬੈਠੇ
ਮੁਲਾਂ, ਮੀਰ, ਫਕੀਰ ਤੇ ਪੀਰਜਾਦੇ ਅਹਿਲਮਦ ਸਾਰੇ ਮੁਸਲਮਾਨ ਬੈਠੇ
ਵੈਰੀ ਹਿੰਦ ਦੇ ਸਾਰੇ ਹੀ ਹੋ ਕਠੇ ਹਿੰਦੂ ਧਰਮ ਦੇ ਤਾਈਂ ਮੁਕਾਨ ਬੈਠੇ
ਸ਼ੌਹ ਵਗਦਾ ਜ਼ੁਲਮ ਜੁਗਤਿਆਂ ਦਾ ਬੇੜਾ ਹਿੰਦ ਦਾ ਵਿਚ ਡੁਬਾਨ ਬੈਠੇ
ਵਿਚ ਹੱਥ ਦੇ ਸ਼ਰ੍ਹਾ ਦੀ ਤੇਗ ਫੜਕੇ ਹਿੰਦੂ ਗਊ ਤਾਈਂ ਕਤਲਾਨ ਬੈਠੇ
ਕਹੀ ਮਜ਼੍ਹਬੀ ਹਠ ਦੀ ਲਈ ਹਥੀਂ ਦੇਵੀ ਦੇਵ ਅਸਥਾਨ ਗਰਾਨ ਬੈਠੇ
ਆਂਧੀ ਚਾੜ੍ਹਕੇ ਸ਼ਰ੍ਹਾ ਮੁਹੰਮਦੀ ਦੀ ਹਿੰਦੂ ਧਰਮ ਦੇ ਕਖ ਉਡਾਨ ਬੈਠੇ
ਪਾਪ ਕਰਕੇ ਰਾਜ ਇਸਲਾਮ ਦੀ ਜੀ ਜੜ੍ਹ ਮੁਢ ਥੀਂ ਆਪ ਕਟਾਨ ਬੈਠੇ

ਹੁਕਮ ਚਾੜ੍ਹਿਆ ਮਣੀ ਸਿੰਘ ਕਰੋ ਹਾਜਰ ਸਭੋ ਵਿਚ ਕਚਹਿਰੀ ਦੇ ਖਾਨ ਬੈਠੇ
ਹਾਜ਼ਰ ਝਟ ਆ ਕਰਨ ਕਰਤਾਰ ਸਿੰਘਾ ਜਿਥੇ ਖਾਲਸੇ ਦੇ ਵੈਰੀ ਸਾਨ ਬੈਠੇ

ਸੂਬਾ ਖਾਨ ਬਹਾਦਰ

ਸੂਬੇ ਆਉਂਦਿਆਂ ਇਹ ਸਵਾਲ ਕੀਤਾ ਹੈ ਦਸ ਹੁਣ ਕੀਹ ਤਕਰਾਰ ਤੇਰਾ
ਜੇਕਰ ਜਾਨ ਛੁਡਾਉਨਾ ਚਾਹੁੰਦਾ ਹੈਂ ਪੂਰਾ ਕਰ ਜੋ ਹੈ ਇਕਰਾਰ ਤੇਰਾ
ਇਹ ਸੁਣਦੇ ਨੇ ਸਭੇ ਲੋਕ ਬੈਠੇ ਨਹੀਂ ਹੋਵਣਾ ਐਵੇਂ ਛੁਟਕਾਰ ਤੇਰਾ
ਯਾਂ ਤੇ ਦੀਨ ਇਸਲਾਮ ਕਬੂਲ ਕਰ ਲੈ ਵਡਾ ਮਰਤਬਾ ਕਰੇ ਸਰਕਾਰ ਤੇਰਾ
ਨਹੀਂ ਤਾਂ ਹੁਣੇ ਈਂ ਸ਼ਰ੍ਹਾ ਦਾ ਫਤਵਾ ਲਾ ਕਾਜ਼ੀ ਲੈਣਗੇ ਸਿਰ ਉਤਾਰ ਤੇਰਾ
ਲੈ ਸੋਚ ਵਿਚਾਰ ਕਰਤਾਰ ਸਿੰਘਾ ਮੇਲਾ ਰਹਿ ਗਿਆ ਏ ਘੜੀ ਚਾਰ ਤੇਰਾ

ਭਾਈ ਮਣੀ ਸਿੰਘ

ਜੇਕਰ ਰਬ ਅਦਾਲਤਾਂ ਬਖਸ਼ੀਆਂਨੇ ਬੇਇਨਸਾਫ ਹੋ ਜ਼ੁਲਮ ਨਹੀਂ ਕਰਨ ਚੰਗਾ
ਹੁੰਦੇ ਜ਼ੋਰ ਨਤਾਣਿਆਂ ਹੋ ਰਹੀਏ ਵਿਚ ਹੁਕਮ ਦੇ ਜ਼ੋਰ ਹੈ ਜਰਨ ਚੰਗਾ
ਖ਼ੁਦੀ ਕੀਤਿਆਂ ਵੈਰ ਖ਼ੁਦਾ ਦਾ ਏ ਸੂਬੇ ਖ਼ੁਦੀ ਦਾ ਦਮ ਨਹੀਂ ਭਰਨ ਚੰਗਾ
ਇਜ਼ਤ ਮਿਲੇ ਦਰਗਾਹ ਵਿਚ ਨੀਵਿਆਂ ਨੂੰ ਪੌੜੀ ਲਾ ਅਸਮਾਨ ਨਹੀਂ ਚੜ੍ਹਨ ਚੰਗਾ
ਉਚਾ ਗਿਆ ਸੋ ਮਾਰਿਆ ਜਾਨ ਸਿਰੇ ਵਾਂਗ ਵੰਝਦੇ ਮਾਨ ਨਹੀਂ ਫੜਨ ਚੰਗਾ
ਠੰਢਾਠਾਰ ਹੋ ਜਾਹ ਦਿਲੋਂ ਵਾਂਗ ਚੰਦਨ ਜੋਸ਼ ਮਜ਼੍ਹਬੀ ਵਿਚ ਨਹੀਂ ਸੜਨ ਚੰਗਾ
ਮੁਸਲਮਾਨ ਹਿੰਦੂ ਕੀਤੇ ਰਬ ਪੈਦਾ ਕਰ ਧੜਾ ਬਾਜੀਂ ਨਹੀਂ ਲੜਨ ਚੰਗਾ
ਬਿਨਾਂ ਬਾਲਣੋਂ ਵੈਰ ਦੀ ਅਗ ਭੜਕੇ ਜਾਨ ਬੁਝਕੇ ਵਿਚ ਨਹੀਂ ਵੜਨ ਚੰਗਾ
ਜੇ ਮਰ ਜਾਣਾ ਸਿਰ ਸੁਝਦਾ ਏ ਕਲਮਾਂ ਖ਼ੁਦੀ ਦਾ ਫੇਰ ਨਹੀਂ ਪੜ੍ਹਨ ਚੰਗਾ
ਅਸਾਂ ਇਕ ਅਕਾਲ ਦਾ ਦੀਨ ਫੜਿਆ ਨਹੀ ਹੋ ਮੁਹੰਮਦੀ ਮਰਨ ਚੰਗਾ
ਨਹੀਂ ਰਬ ਦੀ ਜਾਤ ਸਫਾਤ ਕੋਈ ਖਾਲਸਿ ਰਹਿਣਾ ਹੋ ਖਾਲਸੇ ਸ਼ਰਨ ਚੰਗਾ
ਅਸਾਂ ਦੀਨ ਕਬੂਲਿਆ ਵਾਹਿਗੁਰੂ ਦਾ ਦੂਹ ਬੇੜੀਆਂ ਪੈਰ ਨਹੀਂ ਧਰਨ ਚੰਗਾ
ਵਾਧਾ ਸਿਖੀਓਂ ਕੀਹ ਇਸਲਾਮ ਅੰਦ੍ਰ ਵਿਚ*ਲੋਹੇ ਦੇ ਹੀਰੇ ਨਹੀਂ ਜੜਨ ਚੰਗਾ
ਬੁਤ ਰਬ ਦੇ ਭੰਨ ਕਰਤਾਰ ਸਿੰਘਾ ਘਾੜ ਆਪਣੀ ਤਾਈਂ ਨਹੀਂ ਘੜਨ ਚੰਗਾ

---

*ਸਿਖ ਰੂਪ ਨੂੰ ਛਡਕੇ ਗੈਰ ਮਜ਼੍ਹਬਾਂ ਵਿਚ ਬਦਲਨਾ।

ਸੂਬਾ

ਚਿਟੀ ਦਾਹੜੀ ਦਾ ਮੈਂ ਲਿਹਾਜ਼ ਕਰਦਾ ਮੈਥੋਂ ਡਰ, ਨ ਤੇਜ਼ ਤਕਰੀਰ ਹੋਜਾ
ਤੇਰੀ ਜਾਨ ਬਖਸ਼ ਨਾਲੇ ਡੰਨ ਬਖਸ਼ਾਂ ਮੁਸਲਮਾਨ ਹੋ ਮੇਰਾ ਅਮੀਰ ਹੋਜਾ
ਦਾਨਸ਼ਮੰਦ ਹੈਂ ਤੂੰ ਲੋਕ ਸਿਫਤ ਕਰਦੇ ਕਲਮਾ ਪੜ੍ਹ ਤੇ ਮੇਰਾ ਵਜ਼ੀਰ ਹੋਜਾ
ਆਲਮ ਫਾਜਲ ਤੇ ਬੰਦਗੀਦਾਰ ਹੈਂ ਤੂੰ ਕਰ ਦੀਨ ਕਬੂਲ ਤੇ ਪੀਰ ਹੋਜਾ
ਭੁਖ ਨੰਗ ਦਾ ਸਿਖਾਂ ਨੂੰ ਨਹੀਂ ਘਾਟਾ ਦੌਲਤਮੰਦ ਲੈ ਮੈਥੋਂ ਜਾਗੀਰ ਹੋਜਾ
ਜੇਕਰ ਨਹੀਂ ਮਨਜ਼ੂਰ ਤੇ ਦਸ ਮੈਨੂੰ ਉਮਰ ਕੈਦੀਆਂ ਵਿਚ ਅਮੀਰ ਹੋਜਾ
ਮੁਸਲਮਾਨ ਹੋ ਰਖ ਨਮਾਜ਼ ਰੋਜ਼ਾ ਦਾਖਲ ਵਿਚ ਬਹਿਸ਼ਤ ਅਖੀਰ ਹੋਜਾ
ਭਰੇ ਨਬੀ ਸਫਾਤ ਕਰਤਾਰ ਸਿੰਘਾ ਉੱਤਮ ਨਬੀ ਦੀ ਛਡ ਤਦਬੀਰ ਹੋਜਾ

ਭਾਈ ਮਣੀ ਸਿੰਘ ਜੀ

ਜਿੰਦ ਲੈ ਲੈ ਜਿਵੇਂ ਮਨਜ਼ੂਰ ਤੈਨੂੰ ਨਹੀਂ ਸਿਖੀਓਂ ਸਿਦਕ ਡੁਲਾਵਨਾਈ
ਸਾਫ ਹੈ ਅਕਾਲ ਦਾ ਪੰਥ ਸਾਡਾ ਪੈਰ ਮਜ਼੍ਹਬੀ ਨਹੀਂ ਫਸਾਵਨਾਈਂ
ਬਿਨਾਂ ਅਮਲ ਤੋਂ ਹਿੰਦੂਆਂ ਮੁਸਲਮਾਨਾਂ ਰਬ ਕਿਸੇ ਨੂੰ ਮੂੰਹ ਨ ਲਾਵਨਾਈਂ
ਅਗੇ ਕਿਸੇ ਦਾ ਨਹੀਂ ਲਿਹਾਜ਼ ਹੋਣਾ ਲੇਖਾ ਅਮਲ ਤੇ ਲਿਖ ਮੁਕਾਵਨਾਈਂ
ਤਦੋਂ ਕਿਸੇ ਦੀ ਨਹੀਂ ਸੰਞਾਣ ਹੋਣੀ ਇਜ਼ਰਾਈਲ ਨੇ ਜਦੋਂ ਲੈ ਜਾਵਨਾਈਂ
ਓਥੇ ਬੋਦੀ ਨਾ ਸੁੰਨਤ ਰਸੂਲ ਜਾਸੀ ਕੇਸਾਂ ਸਣੇ ਨ ਕਿਸੇ ਪੁਚਾਵਨਾਈਂ
ਬੁਤ ਸਾਰਿਆਂ ਦੇ ਗਲ ਸੜ ਜਾਸਨ ਅਗੇ ਰੂਹ ਨੂੰ ਪਕੜ ਮੰਗਾਵਨਾਈਂ
ਓਥੇ ਹੋਣ ਹਿਸਾਬ ਸਫਾਈਆਂ ਦੇ ਰਲਾ ਰੌਂਦ ਨ ਕਿਸੇ ਮਚਾਵਨਾਈਂ
ਬੁਰੇ ਭਲੇ ਕੀਤੇ ਜੇਹੜੇ ਅਮਲ ਹੋਸਨ ਲੇਖਾ ਉਨ੍ਹਾਂ ਉੱਤੇ ਮੁਕ ਜਾਵਨਾਈਂ
ਮੁਸਲਮਾਨ ਹੋ ਕਰੇ ਬੁਰਿਆਈਆਂ ਨੂੰ ਓਹਨੂੰ ਰਬ ਨ ਪਾਸ ਬਠਾਵਨਾਈਂ
ਹਿੰਦੂ ਹੋ, ਰਹੇ ਕੰਮ ਨੇਕ ਕਰਦਾ ਓਹਨੂੰ ਦੋਜ਼ਖਾਂ ਵਿਚ ਨ ਪਾਵਨਾਈਂ
ਬਿਨਾਂ ਸਮਝ ਲੈ ਨੇਕ ਕਮਾਈਆਂ ਦੇ ਗੁਰੂ ਪੀਰ ਨੇ ਨਹੀਂ ਛੁਡਾਵਨਾਈਂ
ਬਦਅਮਲੀਆਂਦਾ ਵਾਹਿਰੂ ਕੋਈ ਨਾਹੀਂ ਦਾਉਲ ਗਿਆ ਅਗ੍ਹਾਂ ਧਕਾਵਨਾਈਂ
ਗੁਰ, ਪੀਰ ਹਾਮੀ ਅਗੇ ਭਰਨ ਤਾਈਏਂ ਜੇਕਰ ਮੁਰਦਾਰ ਨ ਖਾਵਨਾਈਂ

ਓਥੇ ਚਲਦੀਆਂ ਮੂਲ ਸਫਾਰਸ਼ਾਂ ਨ ਗਲਾਂ ਕਰ ਨ ਰੱਬ ਪਤਿਆਵਨਾ ਈਂ
ਓਹ ਕਿਸੇ ਦੀ ਨਹੀਂ ਸਲਾਹ ਲੈਂਦਾ ਓਥੇ ਨਬੀ ਨੇ ਕੀਹ ਸੁਨਾਵਨਾ ਈਂ
ਓਹਦਾ ਦੂਸਰਾ ਕੋਈ ਸ਼ਰੀਕ ਨਾਹੀਂ ਹੁਕਮ ਰਬ ਦਾ ਕਿਸ ਪਰਤਾਵਨਾ ਈਂ
ਇਕੋ ਕਲਮ ਇਕੋ ਲਿਖਣਹਾਰ ਸਾਈਂ ਪਖ ਕਿਸੇ ਦਾ ਨਹੀਂ ਰਖਾਵਨਾ ਈਂ
ਓਥੇ ਕੀਤੀਆਂ ਦੇ ਉਤੇ ਨਿਬੜੇਗੀ ਬੀਜ ਆਪਣਾ ਬੀਜਿਆ ਖਾਵਨਾ ਈਂ
ਦਿਨ ਚਾਰ ਦਾ ਏਸ ਜਾਂ ਮੇਲ ਸੂਬੇ ਏਥੇ ਬੈਠ ਨ ਕਿਸੇ ਰਹਾਵਨਾ ਈਂ
ਅਜ਼ਰਾਈਲ ਨੇ ਚਾੜ੍ਹਕੇ ਮੌਤ ਬੇੜੇ ਪਾਰ ਸਭ ਦੇ ਤਾਈਂ ਲੰਘਾਵਨਾ ਈਂ
ਇਹ ਹਕੂਮਤਾਂ ਜਾਣੀਆਂ ਛਡ ਏਥੇ ਮਾਰ ਸਭ ਨੂੰ ਮੌਤ ਖਪਾਵਨਾ ਈਂ
ਨੇਕੀ ਖਟ ਲੈ ਏਸ ਜਹਾਨ ਉਤੇ ਕੋਈ ਦਿਨ ਦਾ ਜੀਵ ਪਰਾਹੁਨਾ ਈਂ
ਜਿਹੜੇ ਤਖਤ ਦਾ ਮਾਨ ਗਰੂਰ ਤੈਨੂੰ ਉਤੋਂ ਫੜਕੇ ਜਮਾਂ ਨੇ ਲਾਹੁਨਾ ਈਂ
ਏਥੇ ਬੈਠ ਗਏ ਕਈ ਤੁਧ ਜਹੇ ਤੈਥੋਂ ਬਾਦ ਖਬਰੇ ਕਿਸ ਆਵਨਾ ਈਂ
ਏਸ ਦੇਹ ਦਾ ਏਡਾ ਗੁਮਾਨ ਨ ਕਰ ਇਹਨੂੰ ਜਮਾਂ ਨੇ ਖਾਕ ਰੁਲਾਵਨਾ ਈਂ
ਮੌਤ ਸਿਰ ਉਤੇ ਪਈ ਕੂਕਦੀ ਏ ਜਿਸ ਨਾਮ ਨਿਸ਼ਾਨ ਮਟਾਵਨਾ ਈਂ
ਨਦੀ ਕਾਲ ਦੀ ਵੇਂਵਦੀ ਪਈ ਠਾਠਾਂ ਜਿਸ ਭਰਕੇ ਪੂਰ ਰੁੜ੍ਹਾਵਨਾ ਈਂ
ਮੌਜਾਂ ਮਾਣ ਲੈ ਈਦ ਦਿਆ ਦੁੰਬਿਆ ਓਏ ਹੁਣੇ ਆਣ ਕਸਾਈ ਨੇ ਢਾਵਨਾ ਈਂ
ਚਾਰ ਦਿਨ ਤੂੰ ਸੂਬਿਆ ਜ਼ੋਰ ਕਰ ਲੈ ਅੰਤ ਜਮਾਂ ਨੇ ਫਾਹੀ ਫਸਾਵਨਾ ਈਂ
ਧਰਮ ਛਡਣਾ ਨਹੀਂ ਕਰਤਾਰ ਸਿੰਘਾ ਜ਼ੋਰ ਲਾ ਲੈ ਤੂੰ ਜਿੰਨਾ ਲਾਵਨਾ ਈਂ:

ਸੂਬਾ

ਮੁਸਲਮਾਨ ਹੋ ਜਾ ਭਲਾ ਲੋੜਦਾ ਜੇ ਮੈਥੋਂ ਵਧਕੇ ਕੌਣ ਸਮਝਾਵਨੀਗੇ
ਕਲਮਾ ਪੜ੍ਹਕੇ ਮੋਮਨਾਂ ਵਿਚ ਰਲ ਜਾਹ ਤੈਨੂੰ ਖੁਸ਼ੀ ਦੇ ਨਾਲ ਰਲਾਵਨੀਗੇ
ਜਿਹਨਾਂ ਨਬੀ ਦੇ ਕਲਮਿਓਂ ਨਾਂਹ ਕੀਤੀ ਓਹ ਰੋਜ਼ ਹਿਸਾਬ ਪਛਤਾਵਨੀਗੇ
ਪੜ੍ਹੀ ਜਿਹਨਾਂ ਨਮਾਜ਼ ਨਾ ਰਖ ਰੋਜ਼ੇ ਘਤ ਦੋਜ਼ਖਾਂ ਵਿਚ ਜਲਾਵਨੀਗੇ
ਹਿੰਦੂ ਸੜਨਗੇ ਦੋਜ਼ਖਾਂ ਵਿਚ ਪੈ ਕੇ ਮੁਸਲਮਾਨ ਬਹਿਸ਼ਤ ਨੂੰ ਜਾਵਨੀਗੇ
ਰੋਜ਼ ਹਸ਼ਰ ਦੇ ਨਬੀ ਸਰਦਾਰ ਹੋਸਨ ਉਮਤ ਆਪਣੀ ਤਾਈਂ ਛੁਡਾਵਨੀਗੇ

*ਹੂਰਾਂ, ਹੋਜ਼, ਕੌਸਰ, ਮੇਵੇ ਐਸ਼ ਅਸ਼ਰਤ ਮੋਮਨ ਵਿਚ ਬਹਿਸ਼ਤ ਉਡਾਵਨੀਗੇ
ਪਏ ਦੋਜ਼ਖਾਂ ਦੀ ਅਗ ਵਿਚ ਕਾਫਰ ਰੋਇ ਰੋਇ ਉਚੀ ਕੁਰਲਾਵਨੀਗੇ
ਕਲਮਾ ਨਬੀ ਦਾ ਜਿਹਨਾਂ ਕਬੂਲਿਆ ਨ ਨੂਹੇਂ ਸਪ ਓਨ੍ਹਾਂ ਤਾਈਂ ਖਾਵਨੀਗੇ
ਅਜ਼ਰਾਈਲ ਪੀੜੇ ਵਿਚ ਘਤ ਕੋਹਲੂ ਹਾਇ ਹਾਇ ਕਰ ਦੁਖ ਸੁਨਾਵਨੀਗੇ
ਛਡ ਕਾਫਰਾ ਕੁਫਰ ਤੇ ਹੋ ਮੋਮਨ ਨਹੀਂ ਡੰਨ ਕਾਜ਼ੀ ਹੁਣੇ ਲਾਵਨੀਗੇ
ਸੂਲੀ ਚਾੜ੍ਹ ਮਨਸੂਰ ਦੇ ਵਾਂਗ ਤੈਨੂੰ ਪੁਠੀ ਖਲ ਤੇਰੀ ਫੜ ਲਾਹਵਨੀਗੇ
ਤੇਰੇ ਸਿਰ ਨੂੰ ਕਟਕੇ ਵਾਂਗ ਸਰਮੱਦ ਚੌੜੇ ਲਾਹਕੇ ਦਰੀਂ ਟੰਗਾਵਨੀਗੇ
ਤੇਰੇ ਰੂਹ ਨੂੰ ਖਿਚ ਕਰਤਾਰ ਸਿੰਘਾ ਵਿਚ ਖਾਕ ਦੇ ਜਿਸਮ ਰੁਲਾਵਨੀਗੇ

ਭਾਈ ਮਣੀ ਸਿੰਘ ਜੀ

ਮੁਸਲਮਾਨ, ਹਿੰਦੂ, ਸਿੱਖਾਂ ਰੱਬ ਇਕੋ ਇਕੋ ਜੋਤ ਦਾ ਹੈ ਚਮਕਾਰ ਸੂਬੇ
†ਇਕੋ ਦੀਨ ਤੇ ਮਜ਼੍ਹਬ ਹੈ ਸਾਰਿਆਂ ਦਾ ਇਕੋ ਮਾਂ ਤੇ ਬਾਪ ਵਿਚਾਰ ਸੂਬੇ
ਜ਼ਾਤ ਰੱਬ ਦੀ ਦਾ ਕੋਈ ਮਜ਼੍ਹਬ ਨਾਹੀਂ ਮਜ਼੍ਹਬ ਹੈ ਜਹਾਨ ਦੀ ਕਾਰ ਸੂਬੇ
ਬੰਦਾ ਡੰਮਦਾ ਹੋਂਵਦਾ ਨਹੀਂ ਮੋਮਨ ਹਿੰਦੂ ਖਤਰੀ, ਜਟ, ਚੁਮਾਰ ਸੂਬੇ
ਮੋਮਨ ਹੋਂਵਦਾ ਜੰਮਦਾ ਸੁਣ ਸੁੰਨਤ ਹਿੰਦੂ ਹੋਂਵਦਾ ਸਣੇ ‡ਜਨਾਰ ਸੂਬੇ
ਸਿਧੀ ਸਾਫ ਸੂਰਤ ਸਭੇ ਹੋਣ ਪੈਦਾ ਸ਼ਕਲ ਸਿਖ ਦੀ ਖਾਸ ਚਤਾਰ ਸੂਬੇ
ਪਿਛੋਂ ਲੈ ਕੇ ਕੋਈ ਨ ਮਜ਼੍ਹਬ ਆਇਆ ਆਇਆ ਕੋਈ ਨ ਰਬ ਦਾ ਯਾਰ ਸੂਬੇ
ਹਦਾਂ ਲਈਆਂ ਬਣਾ ਸਿਆਣਿਆਂ ਨੇ ਕਈ ਵਟ ਬੰਨ੍ਹ ਲਏ ਧਾਰ ਸੂਬੇ
ਹੋਏ ਪੇਸ਼ਵਾਂ ਵਾਂਗ ਅਯਾਲੀਆਂ ਦੇ ਭੇਡਾਂ ਵਾਂਗ ਹੋਏ ਦੁਨੀਆਂ ਦਾਰ ਸੂਬੇ
ਮਲ ਆਪਣੇ ੨ ਇਜੜਾਂ ਨੂੰ ਗਏ ਵਾੜਿਆਂ ਦੇ ਵਿਚ ਵਾੜ ਸੂਬੇ
ਮਜ਼੍ਹਬ ਕੋਈ ਨ ਸੀ ਪਹਿਲਾਂ ਜਗ ਉਤੇ ਇਕੋ ਰੂਪ ਸੀ ਕੁਲ ਸੰਸਾਰ ਸੂਬੇ
ਇਕੋ ਰਬ ਨੂੰ ਮੰਨਦੇ ਲੋਕ ਸਾਰੇ ਆਪੋ ਵਿਚ ਸੀ ਬੜਾ ਪਿਆਰ ਸੂਬੇ
ਫੇਰ ਹੌਲੀ ਹੌਲੀ ਲਗੇ ਬਣਨ ਬੰਨ੍ਹੇ ਆਏ ਜਿਉਂ ਜਿਉਂ ਹੋ ਔਤਾਰ ਸੂਬੇ
ਇਕ ਜ਼ਿਮੀ ਦੇ ਟੁਕੜੇ ਕਈ ਹੋਏ ?ਮਜ਼੍ਹਬ ਹੋ ਗਏ ਬੇਸ਼ੁਮਾਰ ਸੂਬੇ

*ਮਾਲੂਮ ਹੁੰਦਾ ਹੈ ਕਿ ਏਸ ਲੱਭ ਦੇ ਸਾਰੇ ਬੇਇਲਮ ਦੇਸਾਂ ਦੇ ਦੇਸ ਮੁਸਲਮਾਨ ਹੋ ਗਏ।
†ਗੁਰੂ ਵਾਕ–ਏਕ ਪਿਤਾ ਏਕਸ ਕੇ ਹਮ ਬਾਰਕ। ‡ਜੰਞੂ। ?ਇਹ ਕਾਰੇ ਮਨੂੰ ਸਿਮਰਤੀ ਦੇ ਹਨ।

ਕੋਈ ਖਤਰੀ, ਸੂਦ, ਬ੍ਰਹਮ ਬਣਿਆਂ ਕੋਈ ਜਟ ਚਮਿਆਰ ਚੁਮਿਆਰ ਸੂਬੇ
ਜ਼ਾਤਾਂ ਵਧ ਗਈਆਂ *ਰਹੇ ਮਜ਼੍ਹਬ ਦੋਵੇਂ ਮੁਸਲਮਾਨ ਹਿੰਦੂ ਕਰ ਸਾਰ ਸੂਬੇ
ਹਿੰਦੂ ਪੂਜਦੇ ਦੇਵੀਆਂ ਦੇਉਤਿਆਂ ਨੂੰ ਰਬ ਮੰਨਦੇ ਕਈ ਹਜਾਰ ਸੂਬੇ
ਮੁਸਲਮਾਨ ਪੈਗੰਬਰਾਂ ਮਗਰ ਲਗੇ ਜੰਞੂ ਬੋਦੀਆਂ ਤਾਈਂ ਉਤਾਰ ਸੂਬੇ
ਵੇਦ ਹਿੰਦੂਆਂ ਮਨਿਆਂ ਧਰਮ ਪੁਸਤਕ ਮੁਸਲਮਾਨ ਕੁਰਾਨ ਉਚਾਰ ਸੂਬੇ
ਗੰਗਾ ਗਇਆ ਕਾਂਸ਼ੀ ਤੀਰਥ ਹਿੰਦੂਆਂ ਦੇ ਮਕਾ ਮੋਮਨਾ ਲਿਆ ਉਸਾਰ ਸੂਬੇ
ਹਿੰਦੂ ਗਊ ਦੀ ਪਾਲਨਾ ਕਰਨ ਲਗੇ ਮੁਸਲਮਾਨ ਮਾਰਨ ਨਾਲ ਖਾਰ ਸੂਬੇ
ਏਸੇ ਗਲ ਤੋਂ ਮਜ੍ਹਬਾਂ ਦੋਹਾਂ ਅੰਦਰ ਵਧ ਗਿਆ ਫਸਾਦ ਅਜਾਰ ਸੂਬੇ
ਹਿੰਦੂ ਰਾਮ ਦਾ ਨਾਮ ਲੈ ਖੁਸ਼ ਹੁੰਦੇ ਮੁਸਲਮਾਨ ਅਲਾ ਕਹਿਨਹਾਰ ਸੂਬੇ
ਅਲਾ ਰਾਮ ਦੋਵੇਂ ਨਾਮ ਰਬ ਦੇ ਨੇ ਲੋਕ ਕਰਨ ਝਗੜੇ ਔਗਣ ਹਾਰ ਸੂਬੇ
ਹਿੰਦੂ ਚੜ੍ਹਦੇ ਵਲ ਨਿਵਾਨ ਮਥਾ ਮੁਸਲਮਾਨ ਲਹਿੰਦੇ ਨਿਵਨਹਾਰ ਸੂਬੇ
ਇਨ੍ਹਾਂ ਗਲਾਂ ਤੋਂ ਵਧ ਫਸਾਦ ਗਏ ਚਿਰ ਚਲਦਿਆਂ ਹੋਇਆ ਤਲਵਾਰ ਸੂਬੇ
ਦੁਨੀਆਂ ਆਣ ਪਈ ਵਿਚ ਝਗੜਜਾਂ ਦੇ ਅਸਲ ਗਲ ਰਹਿ ਗਈ ਕਨਾਰ ਸੂਬੇ
ਆਪੋ ਵਿਚ ਫਸਾਦ ਕਰ ਮਰਨ ਲਗੀ ਚੁਕ ਮਜ਼੍ਹਬਾਂ ਦੇ ਸਿਰ ਭਾਰ ਸੂਬੇ
ਮੁਸਲਮਾਨ ਹੋਇਆਂ ਰਬ ਨਹੀਂ ਰਾਜੀ ਨਹੀਂ ਹਿੰਦੂਆਂ ਦੇ ਦਰਕਾਰ ਸੂਬੇ
ਨੇਕ ਅਮਲ ਵਾਲੇ ਭਾਉਨ ਰਬ ਤਾਈਂ ਬਿਨ ਅਮਲ ਦੋਹਾਂ ਸਿਰ ਛਾਰ ਸੂਬੇ
ਮੁਸਲਮਾਨ ਨ ਰਖੇ ਨਮਾਜ਼ ਰੋਜ਼ਾ ਕਲਮਾ ਪੜੇ ਨ ਕਰੇ ਬਦਕਾਰ ਸੂਬੇ
ਰੋਕੇ ਮਨ ਨੂੰ ਕੁਫਰ ਤਕਬਰੇਂ ਨ ਮੂਸਲਮਾਨ ਤਾਈਂ ਧਿਰਕਾਰ ਸੂਬੇ
ਹਿੰਦੂ ਹੋਕੇ ਧਰਮ ਤੋਂ ਮੁਖ ਮੋੜੇ ਤੀਰਥ ਤਪ ਨਾ ਬੰਦਗੀ ਦਾਰ ਸੂਬੇ
ਦਯਾ ਦਾਨ ਅਸ਼ਨਾਨ ਨ ਖਿਮਾਂ ਰਖੇ ਲਾਹਨਤ ਓਸਨੂੰ ਆਖ ਹਜ਼ਾਰ ਸੂਬੇ
ਅਗੇ ਮੁਕਣੀ ਆਪਣੇ ਕੀਤਿਆਂ ਤੇ ਭਲੀ ਬੁਰੀ ਕੀਤੀ ਜੇਹੜੀ ਕਾਰ ਸੂਬੇ
ਹਿੰਦੂ, ਸਿਖ ਮਾੜੇ ਨਹੀਂ ਤੁਰਕ ਚੰਗੇ ਧੜੇ ਬਿਨਾਂ ਹੈ ਓਹ ਸਰਕਾਰ ਸੂਬੇ
ਨਹੀਂ ਛੁਟਣਾ ਕਿਸੇ ਦੀ ਜ਼ਾਮਨੀ ਤੇ ਆਖੇ ਕਿਸੇ ਦੇ ਨਹੀਂ ਛੁਟਕਾਰ ਸੂਬੇ
ਗੁਰਪੀਰ ਭੀ ਉਨ੍ਹਾਂ ਦੀ ਭਰਨ ਹਾਮੀ ਏਥੇ ਖਾਣ ਨ ਜਿਹੜੇ ਮੁਰਦਾਰ ਸੂਬੇ

*ਹਿੰਦੁਸਤਾਨ ਆਦਿਕ ਦੇਸ਼ਾਂ ਵਿਚ।

ਅਸੀਂ ਵਖਰੇ ਹਿੰਦੂਆਂ ਮੋਮਨਾਂ ਥੀਂ ਏਸ ਗਲ ਦਾ ਕਰੀਂ ਵਿਚਾਰ ਸੂਬੇ
ਦੋਵੇਂ ਤੋੜ ਫਾਹੀਆਂ ਅਸੀਂ ਵਖ ਹੋਏ ਤੀਜਾ *ਪੰਥ ਲਿਆ ਚੰਗਾ ਧਾਰ ਸੂਬੇ
ਜਿਦੇ ਵਿਚ ਨਾ ਰਲਾ ਤੇ ਰੋਂਦ ਕੋਈ ਮਖਣ ਛਾਹ ਤੋਂ ਲਿਆ ਨਤਾਰ ਸੂਬੇ
ਹਿੰਦੂ ਜਾਤ ਦੀ ਫਾਹੀ ਦੇ ਵਿਚ ਫਸੇ ਮੋਮਨ ਡੁਬ ਰਹੇ ਜਿਦ ਵਿਚ ਕਾਰ ਸੂਬੇ
ਸਾਨੂੰ ਕਾਸਨੂੰ ਧਮਕੀਆਂ ਦੇਵਣਾ ਏਂ ਪਿਆ ਦਸਨਾ ਏਂ ਤਲਵਾਰ ਸੂਬੇ
ਦੁਧ ਛਡ ਪਾਣੀ ਭਲਾ ਕੌਣ ਰਿੜਕੇ †ਅਮੀ ਛਡ ਪੀਏ ਕਿਹੜਾ ਗਾਰ ਸੂਬੇ
ਸਿਖੀ ਸਿਦਕ ਇਹ ਨਿਭੇਗਾ ਨਾਲ ਸਾਸਾਂ ਤੇਰੇ ਲੋਭ ਤੇ ਮਾਰਨਾ ਧਾਰ ਸੂਬੇ
ਜ਼ੋਰ ਜ਼ੁਲਮ ਨਾ ਕਰ ਕਰਤਾਰ ਸਿੰਘਾ ਵੇਖੇ ਸਿਰ ਉੱਤੇ ਕਰਤਾਰ ਸੂਬੇ

ਸੂਬਾ

ਆਲਮ ਸੁਣੀਦਾ ਹੈਂ ਅਬਾਦਤੀ ਤੂੰ ਹਾਲ ਯਾਦ ਜ਼ਮਾਨੇ ਨੇ ਮਾਜੀਆਂ ਦੇ
ਏਸ ਵਾਸਤੇ ਮੈਂ ਤੈਨੂੰ ਫੇਰ ਆਖਾਂ ਮੋਮਨ ਹੋਰ ਲਜਾਹ ਵਿਚ ‡ਵਾਇਜੀਆਂ ਦੇ
ਤੇਰਾਕਦਰ ਹੋਵੇ ਵਿਚ ਬਾਦਸ਼ਾਹੀ ਦਾਹਵੇ ਛਡ ਦੇਹ ਸਿਰਾਂ ਦੀਆਂ ਬਾਜੀਆਂ ਦੇ
ਤੈਨੂੰ ਪੀਰ ਦੇ ਵਾਂਗ ਜਹਾਨ ਮੰਨੇ ਕਲਮਾ ਪੜ੍ਹ ਲੈ ਵਿਚ ਨਮਾਜੀਆਂ ਦੇ
ਮੋਮਨ ਹੋਕੇ ਚਲ ਬਹਿਸ਼ਤ ਅੰਦਰ ਸਾਥ ਛਡ ਦੇਹ ਅਜ ਤੋਂ ਪਾਜੀਆਂ ਦੇ
ਜੇ ਮੰਨਦਾ ਨਹੀਂ ਕਰਤਾਰ ਸਿੰਘਾ ਤੈਨੂੰ ਵਸ ਪਾਵਾਂ ਹੁਣੇ ਕਾਜੀਆਂ ਦੇ

ਭਾਈ ਮਣੀ ਸਿੰਘ ਜੀ

ਭਾਈ ਹੋਰਾਂ ਨੇ ਫੇਰ ਜਵਾਬ ਦਿਤਾ ਕਿਸੇ ਗਲ ਦੀ ਸਾਨੂੰ ਪਰਵਾਹ ਨਾਹੀਂ
ਗਲਾਂ ਤੇਰੀਆਂ ਤੇ ਅਸੀਂ ਡੋਲਦੇ ਨਹੀਂ ਸਾਨੂੰ ਲੋਭ ਤੇ ਭੈ ਦਿਖਾ ਨਾਹੀਂ
ਇਹਨਾਂ ਇਜ਼ਤਾਂ ਦੇ ਅਸੀਂ ਨਹੀਂ ਭੁਖੇ ਪੀਰ ਬਨਣ ਦਾ ਅਸਾਂ ਨੂੰ ਚਾ ਨਾਹੀਂ
ਵਿਚ ਕਾਜ਼ੀਆਂ ਦੇ ਰਲ ਕੇ ਕੀਹ ਲੈਣਾ ਸਾਨੂੰ ਦੇਕੇ ਤਮਾ ਭੁਲਾ ਨਾਹੀਂ
ਅਸੀਂ ਗੁਰੂ ਦੇ ਘਰ ਦੇ ਟਹਿਲ ਵਾਲੇ ਸਾਨੂੰ ਲੋੜ ਅਮੀਰੀ ਦੀ ਕਾ ਨਾਹੀਂ
ਸੇਵਾ ਕਰਕੇ ਹੋਂਵਦਾ ਸਿਖ ਰਾਜੀ, ਰਾਜੀ ਹੋਂਵਦਾ ਟਹਿਲ ਕਰਾ ਨਾਹੀਂ
ਕੋਈ ਹੋਰ ਅਞਾਣ ਫਸਾ ਲੈ ਤੂੰ ਸਾਡੇ ਵਾਸਤੇ ਜਾਲ ਇਹ ਲਾ ਨਾਹੀਂ
ਫਾਹੀਆਂ ਤੋੜ ਕੇ ਅਸੀਂ ਉਡਾਰ ਹੋਏ ਸੂਬੇ ਖਾ ਬਹਿੰਦੇ ਤੇਰਾ ਦਾ ਨਾਹੀਂ

---

*ਤੀਸਰਾ ਪੰਥ ਖਾਲਸਾ। †ਅੰਮ੍ਰਿਤ।
‡ਵਾਇਜ਼ੀ–ਮੁਸਲਮਾਨ ਉਪਦੇਸ਼ਕ ਨੂੰ ਵਾਇਜ਼ੀ ਆਖਦੇ ਹਨ।

ਕਰ ਰਬ ਦਾ ਖੌਫ ਤੇ ਛਡ ਧਕਾ ਐਵੇਂ ਖਲਕ ਖੁਦਾ ਦੁਖਾ ਨਾਹੀਂ
ਮੁਸਲਮਾਨ ਕਰੇਂ ਪਰਜਾ ਨਾਲ ਧਕੇ ਤੇਰਾ ਹੋਵਨਾ ਕਦੇ ਭਲਾ ਨਾਹੀਂ
ਜ਼ੋਰੀ ਕਰਨ ਜੋ ਬੈਠਕੇ ਤਖਤ ਉਤੇ ਬਖਸ਼ੇ ਉਹਨਾਂ ਨੂੰ ਮੂਲ ਖੁਦਾ ਨਾਹੀਂ
ਜਿਹਨਾਂ ਛਡ ਨਿਆਂ ਤੇ ਜ਼ੁਲਮ ਕੀਤੇ ਓਹਨਾਂ ਵਾਰ ਚੁਰਾਸੀਓਂ ਆ ਨਾਹੀਂ
ਸਦਾ ਰਹਿਣੀਆਂ ਇਹ ਹਕੂਮਤਾਂ ਨ ਐਵੇਂ ਵਾ ਅਸਮਾਨ ਚੜ੍ਹਾ ਨਾਹੀਂ
ਹਾਕਮ ਹੋ ਕੇ ਰਯਤਾਂ ਤੰਗ ਕਰੇ ਮਾਰ ਪੈਂਦਿਆਂ ਕੋਈ ਛੁਡਾ ਨਾਹੀਂ
ਦੇਣਾ ਪਵੇਗਾ ਸੂਬਿਆਂ ਚਲ ਲੇਖਾ ਲੇਖਾ ਜ਼ੁਲਮ ਦਾ ਪਿਆ ਵਧਾ ਨਾਹੀਂ
ਵਾਂਗ ਤਿਲਾਂ ਦੇ ਪੀੜਿਆ ਜਾਏਂਗਾ ਤੂੰ ਹਾਕਮ ਹੋ ਕੇ ਜ਼ੁਲਮ ਕਮਾ ਨਾਹੀਂ
ਕੀਹ ਮਾਨ ਹਕੂਮਤਾਂ ਝੂਠੀਆਂ ਦਾ ਹੁਕਮ ਨਾਲ ਕਿਸੇ ਅੰਤ ਜਾ ਨਾਹੀਂ
ਬੜੇ ੨ ਹੋ ਗਏ ਏਸ ਜਗ ਉਤੇ ਤੂੰ ਦਸ ਜੇ ਹੋਣਾ ਫਨਾਹ ਨਾਹੀਂ
ਮੌਤ ਸਭ ਦੇ ਸਿਰ ਤੇ ਪਈ ਕੂਕੇ ਇਕ ਘੜੀ ਦਾ ਮੂਲ ਵਸਾਹ ਨਾਹੀਂ
ਭਲਾ ਦਸ ਗਰੀਬ ਜੇ ਮਰ ਜਾਣਾ ਏਥੇ ਬੈਠ ਰਹਿਣਾ ਬਾਦਸ਼ਾਹ ਨਾਹੀਂ
ਪਿਆ ਕਾਲ ਦਾ ਨਿਤ ਪਰਵਾਹ ਵਗੇ ਲਾਈ ਜਿਸਨੇ ਕਿਸਨੂੰ ਵਾਹ ਨਾਹੀਂ
ਮੌਤ ਨਦੀ ਅੰਦਰ ਰੁੜੇ ਜਗ ਸਾਰਾ ਤੈਨੂੰ ਸੁਣੀ ਦੀ ਪਈ ਕਹਾ ਨਾਹੀਂ
ਆਖੇ ਲਗਕੇ ਕਾਜ਼ੀਆਂ ਮੂਰਖਾਂ ਦੇ ਸਿਰ ਆਪਣੇ ਭਾਰ ਉਠਾ ਨਾਹੀਂ
ਸ਼ਰ੍ਹਾ ਵਾਲਿਆਂ ਦਾ ਨਹੀਓਂ ਕੁਝ ਜਾਣਾ ਕੰਡੇ ਰਾਹਾਂ ਦੇ ਵਿਚ ਖੰਡਾ ਨਾਹੀਂ
ਪਿੰਡ ਅੱਗ ਲਗੀ ਕੁਤਾ ਰੂੜੀਆਂ ਤੇ ਜੜ੍ਹ ਆਪਣੇ ਆਪ ਹਲਾ ਨਾਹੀਂ
ਇਹ ਜਨਮ ਅਮੋਲ ਕਰਤਾਰ ਸਿੰਘਾ ਐਵੇਂ ਮੂਰਖਾ ਪਿਆ ਗਵਾ ਨਾਹੀਂ

ਸੂਬੇ ਨੇ ਕਾਜ਼ੀਆਂ ਪਾਸੋਂ ਪੁਛਣਾ

ਸੂਬਾ ਪੁਛਦਾ ਬੈਠਿਆਂ ਕਾਜ਼ੀਆਂ ਨੂੰ ਦਸੋ ਏਸ ਨੂੰ ਕੀਹ ਸਜਾ ਦਈਏ
ਏਹ ਸ਼ਰ੍ਹਾ ਨੂੰ ਮੰਨਦਾ ਨਹੀਂ ਕਾਫਰ ਆਖੋ ਏਸਦਾ ਸੀਸ ਕਟਾ ਦਈਏ
ਸਾਡੇ ਨਾਲ ਕੀਤੀ ਏਸ *ਅਹਿਦਸ਼ਿਕਨੀ ਇਹਨੂੰ ਖਾਕ ਦੇ ਵਿਚ ਮਲਾ ਦਈਏ
ਜੇਕਰ ਆਖੋ ਤੇ ਸਮਸ਼ ਤਬਰੇਜ਼ ਵਾਂਗੂ ਪੁਠੀ ਏਸ ਦੀ ਖਲ ਲੁਹਾ ਦਈਏ
ਕਾਫਰ ਮਾਰਿਆਂ ਮਿਲੇ ਸਵਾਬ ਸਾਨੂੰ ਸੂਲੀ ਵਾਂਗ ਮਨਸੂਰ ਚੜ੍ਹਾ ਦਈਏ

*ਸੁਖਨ ਨੂੰ ਤੋੜਨਾ।

ਟੋਟੇ ਕਰਕੇ ਇਹਦੇ ਕਰਤਾਰ ਸਿੰਘ ਦਰਵਾਜ਼ਿਆਂ ਵਿਚ ਟੰਗਾ ਦਈਏ

ਕਾਜ਼ੀਆਂ ਭਾਈ ਮਣੀ ਸਿੰਘ ਤੇ ਫਤਵਾ ਦੇਣਾ

ਫਤਵਾ ਕਾਜ਼ੀਆਂ ਨੇ ਝਟ ਇਹ ਦਿਤਾ ਪੂਰੀ ਏਸਨੂੰ ਤੁਸੀਂ ਸਜਾ ਦੇਵੋ
ਫੇਰ ਕੋਈ ਭੀ ਕਰੇ ਨ ਅਹਿਦ ਸ਼ਿਕਨੀ ਏਹਦੀ ਮਾਰਕੇ ਖਲ ਉਡਾ ਦੇਵੋ
ਦੂਜਾ ਸ਼ਰ੍ਹਾ ਨੂੰ ਇਹ ਕਬੂਲਦਾ ਨਾਂਹ ਇਸਨੂੰ ਏਸਦਾ ਮਜ਼ਾ ਚਖਾ ਦੇਵੋ
ਤੀਜਾ ਖਾਲਸਾ ਪੰਥ ਦਾ ਮੌਲਵੀ ਇਹ ਇਹਨੂੰ ਮਾਰਕੇ ਝੇੜਾ ਮੁਕਾ ਦੇਵੋ
ਯਾਂ ਤੇ ਦੀਨ ਨੂੰ ਹੁਣੇ ਕਬੂਲ ਕਰ ਲਏ ਨਹੀਂ ਤੇ ਹਥ ਜਲਾਦ ਫੜਾ ਦੇਵੋ
ਇਹੋਂ ਸ਼ਰ੍ਹਾ ਦਾ ਹੁਕਮ ਕਰਤਾਰ ਸਿੰਘਾ ਬੰਦ ਬੰਦ ਇਹਦੇ ਤੁੜਵਾ ਦੇਵੋ

ਸੂਬੇ ਨੇ ਜਲਾਦਾਂ ਨੂੰ ਹੁਕਮ ਦੇਣਾ ਕਿ ਇਸ ਦੇ ਬੰਦ ਬੰਦ ਵਖਰੇ ਕਰ ਦਿਹੋ

ਓਸੇ ਵਕਤ ਜਲਾਦਾਂ ਨੂੰ ਹੁਕਮ ਹੋਇਆ ਏਹਨੂੰ ਕਿਲੇ ਤੋਂ ਬਾਹਰ ਲੈ ਜਾਕੇ ਜੀ
ਬੰਦ ਬੰਦ ਇਹਦਾ ਕਰ ਵਖ ਦਿਹੋ ਕਢੋ ਜਾਨ ਇਸਦੀ ਤਰਸਾ ਕੇ ਜੀ
ਕਰਿਓ ਏਸਦਾ ਜ਼ਰਾ ਭੀ ਤਰਸ ਨਾਹੀਂ ਮਾਰੋ ਬਕਰੇ ਵਾਂਗ ਕੁਹਾ ਕੇ ਜੀ
ਜਾਂਦੀ ਵਾਰ ਦੇ ਸੁਖਨ ਕਰਤਾਰ ਸਿੰਘਾ ਇਹ ਭਾਈ ਜੀ ਕਹਿਣ ਸੁਨਾ ਕੇ ਜੀ

ਭਾਈ ਹੋਰਾਂ ਦਾ ਸੂਬੇ ਨੂੰ ਉਪਦੇਸ਼

ਸੂਬੇ ਬੈਠ ਨਿਆਂਦੇ ਤਖਤ ਉਤੇ ਏਸ ਤਰ੍ਹਾਂ ਦਾ ਜ਼ੁਲਮ ਕਮਾਨ *ਕੁਝ ਨਾਹੀਂ
ਇਨ੍ਹਾਂ ਜੋਰ ਹਕੂਮਤਾਂ ਵਿਚ ਆਕੇ ਸਿਰੋਂ ਰਬ ਦਾ ਖੌਫ ਭੁਲਾਨ ਕੁਝ ਨਾਹੀਂ
ਤੁਹਾਡਾ ਫਰਜ਼ ਰਿਆਯਾਨੂੰਪਾਲਨਾ ਹੈ ਉਲਟਰਯਤਾਂਤਈਂ ਸਤਾਨ ਕੁਝ ਨਹੀਂ
ਵਾੜ ਹੋਂਵਦੀ ਖੇਤ ਦੀ ਕਰੇ ਰਾਖੀ ਵਾੜ ਹੋਕੇ ਖੇਤ ਨੂੰ ਖਾਨ ਕੁਝ ਨਹੀਂ
ਮੁਸਲਮਾਨ, ਹਿੰਦੂ ਸਿਖ ਰਬ ਦੇ ਨੇ ਨਿਰਾ ਆਜ਼ਜਾਂ ਤਈਂ ਕੁਝ ਸਤਾਨ ਨਹੀਂ
ਏਸ ਗਲ ਦੇ ਵਿਚ ਨਹੀਂ ਰਬ ਰਾਜ਼ੀ ਧਰਮ ਕਿਸੇ ਦਾ ਫੜ ਗਵਾਨ ਕੁਝ ਨਹੀਂ
ਬਾਦਸ਼ਾਹ ਹੋ ਕਰੇ ਨਿਆਂ ਨਾਹੀਂ ਓਹਨੂੰ ਬਾਦਸ਼ਾਹ ਆਖ ਬੁਲਾਨ ਕੁਝ ਨਹੀਂ
ਭਲੇ ਬੁਰੇ ਤੋਂ ਸ਼ਾਹ ਨੂੰ ਨਹੀਂ ਰੋਕੇ ਓਹੋ ਜੇਹਾ ਵਜ਼ੀਰ ਨਾਦਾਨ ਕੁਝ ਨਹੀਂ
ਭੁਖੇ ਨੰਗੇ ਦੀ ਕਰੇ ਇਮਦਾਦ ਨ ਜੋ ਸੂਮ ਚੰਦਰਾ ਓਹ ਧਨਵਾਨ ਕੁਝ ਨਹੀਂ
ਕਲਮ ਫੜਕੇ ਕਰੇ ਨ ਨਿਆਂ ਚੰਗਾ ਹਾਕਮ ਹੋਕੇ ਵਢੀਆਂ ਖਾਨ ਕੁਝ ਨਹੀਂ

*ਕੁਝ ਨਹੀਂ ਮੁਹਾਵਰਾ ਹੈ, ਅਰਥਾਤ—ਚੰਗਾ ਨਹੀਂ।

ਫਕਰ, ਸਬਰ, ਕਨਾਇਤ ਕਬੂਲ ਕਰੇ ਹੋ ਬੇਸਬਰਿਆਂ ਮਨ ਦੁੜਾਨ ਕੁਝ ਨਹੀਂ
ਪੜ੍ਹ ਵਿਦਯਾ ਕਰੇ ਗਿਆਨ ਹਾਸਲ ਬਿਨਾਂ ਸ਼ਾਂਤੀ ਦੇ ਵਿਦਵਾਨ ਕੁਝ ਨਹੀਂ
ਆਲਮ ਹੋਕੇ ਕਰੇ ਜੋ ਅਮਲ ਨਾਹੀਂ ਬਿਨਾਂ ਅਮਲੋਂ ਆਲਮ ਸਦਵਾਨ ਕੁਝਨਹੀਂ
ਜੋਗੀ ਜੁੜੇ ਜੇ ਰਬ ਦੇ ਨਾਲ ਨਹੀਂ ਖੇਹ ਪਾਕੇ ਕੰਨ ਪੜਵਾਨ ਕੁਝ ਨਹੀਂ
ਜਿਦ੍ਹਾ ਆਪਣਾ ਮਨ ਨਾਹੀਂ ਵਸ ਹੋਯਾ ਕਰਨਾ ਉਸਦਾ ਮੂੰਹੋਂ ਗਿਆਨ ਕੁਝਨਹੀਂ
ਜਿਸਦੇ ਸ਼ਬਦ ਤੋਂ ਚਿਤ ਨ ਸ਼ਾਂਤ ਆਵੇ ਓਸ ਗੁਰੂ ਨੂੰ ਸੀਸ ਨਵਾਨ ਕੁਝਨਹੀਂ
ਜਿਨੂੰ ਅੰਦਰੋਂ ਰਬ ਦੀ ਲਾਧ ਨਾਹੀਂ ਉਚਾ ਉਸਦਾ ਐਵੇਂ ਅੜਾਨ ਕੁਝਨਹੀਂ
ਗੁਰ ਗੋਰ ਮੁਰੀਦਹੋ ਹੋ ਜਾਇਮੁਰਦਾ ਦੂਈ ਦੂਰ ਬਿਨ ਐਵੇਂ ਕੁਰਬਾਨ ਕੁਝ ਨਹੀਂ
ਜਿਸਦਾ ਇਕ ਥਾਂ ਮਨ ਅਡੋਲ ਨਾਹੀਂ ਓਹਦਾ ਬੰਨ੍ਹਕੇ ਸੁਆਸ ਚੜ੍ਹਾਨ ਕੁਝ ਨਹੀਂ
ਮਨ ਨਹੀਂ ਫਕੀਰ ਅਸੀਰ ਕੀਤਾ ਖੇਹ ਵਿਚ ਸਰੀਰ ਰੁਲਾਣ ਕੁਝ ਨਹੀਂ
ਹਿੰਦੂ ਹੋਕੇ ਦਯਾ ਨਾ ਪਾਲਦਾ ਜੋ ਬੋਦੀ, ਟਿਕਾ, ਜੰਞੂ ਗਲ ਪਾਣ ਕੁਝ ਨਹੀਂ
ਮੋਮਨ ਹੋਕੇ ਦਿਲ ਨਾ ਮੋਮ ਹੋਵੇ ਪੜਿਆ ਓਸਦਾ ਫੇਰ ਕੁਰਾਨ ਕੁਝ ਨਹੀਂ
ਦਿਲੋਂ ਦੂਰ ਪਲੀਤੀਆਂ ਕੀਤੀਆਂ ਨਾ ਮਥਾ ਵਿਚ ਨਮਾਜ਼ ਘਸਾਨ ਕੁਝ ਨਹੀਂ
ਮਾਈ ਬਾਪ ਦੀ ਕਰੇ ਨਾ ਮੂਲ ਸੇਵਾ ਉਹੋ ਜਿਹਾ ਪੁਤ ਬੇਈਮਾਨ ਕੁਝ ਨਹੀਂ
ਜਿਦ੍ਹੇ ਪਾਸ ਨਾ ਸ਼ਰਮ ਹਯਾ ਹੋਵੇ ਉਸ ਬੇਟੀ ਨੂੰ ਪਾਲ ਵਧਾਨ ਕੁਝ ਨਹੀਂ
ਜਿਸ ਪੰਜ ਵੈਰੀ ਕੀਤੇ ਜ਼ੇਰ ਨਾਹੀਂ ਭੜਥੂ ਪਾਣ ਵਾਲਾ ਪਹਿਲਵਾਨ ਕੁਝ ਨਹੀਂ
ਮਨ ਸ਼ੇਰ ਨਾ ਜਿਸ ਸ਼ਿਕਾਰ ਕੀਤਾ ਜੀਆ ਘਾਤ ਵਾਲਾ ਬਲਵਾਨ ਕੁਝ ਨਹੀਂ
ਜਿਦ੍ਹੇ ਬੰਨਿਉਂ ਕਿਸੇ ਨੂੰ ਆਸ ਨਹੀਂ ਭੈੜਾ ਚੰਦਰਾ ਉਹ ਕਿਰਸਾਨ ਕੁਝ ਨਹੀਂ
ਪਵੇ ਹਟ ਕਿਰਾਯਾ ਬਿਆਜ ਦੰਮਾਂ ਐਵੇਂ ਦਾਗੀਉਂ ਬਿਨਾਂ ਦੁਕਾਨ ਕੁਝ ਨਹੀਂ
ਘਰ ਵਸਦਿਆਂ ਕਿਸੇ ਦੀ ਹੋਇ ਖਾਤਰ ਆਏ ਗਏ ਤੋਂ ਮੂੰਹ ਛਪਾਨ ਕੁਝ ਨਹੀਂ
ਖੈਰ ਮੰਗਿਆਂ ਪਵੇ ਫਕੀਰ ਨੂੰ ਨਾ ਸੁੰਞਾ ਘਰ ਉਹ ਵਾਂਗ ਮਸਾਨ ਕੁਝ ਨਹੀਂ
ਜੇਕਰ ਨਾਰ ਨਾ ਆਗਿਆਕਾਰ ਹੋਵੇ ਉਸ ਨਾਰ ਨੂੰ ਪਾਸ ਰਖਾਨ ਕੁਝ ਨਹੀਂ
ਕੁਤੀ ਨਾਰ ਦੇ ਸਾਥ ਤੋਂ ਨਫਾ ਕੀਏ ਉਹਨੂੰ ਖਟ ਕਮਾ ਖੁਲਾਨ ਕੁਝ ਨਹੀਂ
ਜੜ੍ਹੇ ਚਾਕਰਾ ਦੀ ਕਰਨ ਕਦਰ ਨਾਹੀਂ ਉਨ੍ਹਾਂ ਮਾਲਕਾ ਘਰ ਕਮਾਨ ਕੁਝਨਹੀਂ
ਬਿਨਾਂ ਮਤਲਬੋਂ ਕਰੇ ਨਾ ਗਲ ਜੇੜ੍ਹਾ ਬੇਈਮਾਨ ਨੂੰ ਯਾਰ ਬਨਾਨ ਕੁਝ ਨਹੀਂ

ਪਈ ਚਹੂੰ ਕੰਨੀ ਗਈ ਗਲ ਭਾਈ ਹਰ ਕਿਸੇ ਨੂੰ ਭੇਦ ਬਤਾਨ ਕੁਝ ਨਹੀਂ
ਭੇਤੀ ਯਾਰ ਦੇ ਨਾਲ ਵਿਗਾੜੀਏ ਨ ਵੈਰ ਨਾਲ ਗਵਾਂਢੀਆਂ ਪਾਨ ਕੁਝ ਨਹੀਂ
ਮਿਠਾ ਬੋਲਕੇ ਜਗ ਨੂੰ ਵਸ ਕਰੀਏ ਕੌੜਾ ਬੋਲਕੇ ਵੈਰੀ ਬਨਾਨ ਕੁਝ ਨਹੀਂ
ਬੰਦ ਰਖੀਏ ਮਾਸ ਦੇ ਟੁਕੜੇ ਨੂੰ ਵਸੋਂ ਬਾਹਰ ਹੋ ਗਈ ਜ਼ਬਾਨ ਕੁਝ ਨਹੀਂ
ਮਰਦਾਂ ਵਿਚ ਦਲੇਰੀਆਂ ਹੁੰਦੀਆਂ ਨੇ ਵਡੇ ਹੌਸਲੇ ਬਿਨਾਂ ਜਵਾਨ ਕੁਝ ਨਹੀਂ
ਸਿਰ ਜਾਏ ਤੇ ਉਸਨੂੰ ਜਾਨ ਦਈਏ ਮੂੰਹੋਂ ਕਢਕੇ ਸੁਖਨ ਪਰਤਾਨ ਕੁਝ ਨਹੀਂ
ਵਿਚ ਸਭਾ ਦੇ ਬੋਲੀਏ ਹੋਸ਼ ਕਰਕੇ ਐਵੇਂ ਕਢਕੇ ਸੁਖਨ ਗਵਾਨ ਕੁਝ ਨਹੀਂ
ਦਾਨੇ ਵੇਖ ਜ਼ਮਾਨੇ ਦੀ ਚਾਲ ਚਲਣ ਬਿਨਾਂ ਮਤਲਬੋਂ ਪੈਰ ਫਸਾਨ ਕੁਝ ਨਹੀਂ
ਵੇਲਾ ਵੇਖ ਲੈਣਾ ਕੰਮ ਆਕਲਾਂ ਦਾ ਹਠ ਕਰਕੇ ਸਿਰ ਚਬਾਨ ਕੁਝ ਨਹੀਂ
ਜ਼ੋਰ ਹਿਕ ਦਾ ਆਪਣੇ ਕੰਮ ਆਵੇ ਕਰਨਾ ਕਿਸੇ ਦੇ ਸਿਰ ਗੁਮਾਨ ਕੁਝ ਨਹੀਂ
ਸੈ ਖਟਨੇ ਤੇ ਸੈ ਖਾਵਨੇ ਨੇ ਪੰਜ ਸਤ ਲਈ ਯਾਰ ਰੁਸਾਨ ਕੁਝ ਨਹੀਂ
ਵੈਰ ਜਦ ਦਾ ਜਿਨ੍ਹਾਂ ਦੇ ਨਾਲ ਹੋਵੇ ਸਪ, ਚੋਰ ਤੇ ਵੈਰੀ ਭੁਲਾਨ ਕੁਝ ਨਹੀਂ
ਆਪੋ ਆਪਣੇ ਆਪ ਨਸੀਬ ਲੈਣੇ ਦੁਖ ਕਰਕੇ ਦਿਲ ਜਲਾਨ ਕੁਝ ਨਹੀਂ
ਨਾਲ ਆਪਣੇ ਥੋਂ ਜ਼ੋਰ ਵਾਲਿਆਂ ਦੇ ਮਥਾ ਦੁਖ ਵਧਾਕੇ ਲਾਨ ਕੁਝ ਨਹੀਂ
ਜਿਥੋਂ ਤਕ ਹੋਵੇ ਭਲਾ ਬੀਜੀਏ ਜੀ ਜਾਣਾ ਕਿਸੇ ਦਾ ਭੁਲ ਅਹਿਸਾਨ ਕੁਝ ਨਹੀਂ
ਬੁਰਾ ਬੋਲ ਬੁਰਾ ਅਖਵਾਵਨਾ ਏਂ ਐਵੇਂ ਕਿਸੇ ਦਾ ਦਿਲ ਦੁਖਾਨ ਕੁਝ ਨਹੀਂ
ਹੋਕੇ ਸੂਰਮਾ ਵੜੇ ਮੈਦਾਨ ਅੰਦਰ ਪਿਛਾਂ ਭਜਕੇ ਪਿਠ ਵਢਾਨ ਕੁਝ ਨਹੀਂ
ਬਾਣਾ ਫਕਰ ਦਾ ਪਹਿਨਕੇ ਸਬਰ ਬਾਝੋਂ ਦਰ ਦਰ ਤੇ ਕੁਤੇ ਭੁਕਾਨ ਕੁਝ ਨਹੀਂ
ਸਿਖ ਹੋਕੇ ਗੁਰੂ ਗੋਬਿੰਦ ਸਿੰਘ ਦਾ ਧਰਮ ਛਡਣਾ ਵਿਚ ਜਹਾਨ ਕੁਝ ਨਹੀਂ
ਅੰਮ੍ਰਿਤ ਪੀਕੇ ਖੰਡੇ ਦਾ ਅਮਰ ਹੋਕੇ ਚਲ੍ਹ ਲਕਨੇ ਵਾਂਗ *ਸਵਾਨ ਕੁਝ ਨਹੀਂ
ਸਾਬਤ ਰਖਨਾ ਰਬ ਦਾ ਰੂਪ ਦਿਤਾ ਦਾੜ੍ਹੀ ਮੁਛ ਤੇ ਕੇਸ ਮੁਨਾਨ ਕੁਝ ਨਹੀਂ
ਡਾਕੇ ਮਾਰਨੇ ਤੇ ਕਰਨੀ ਜ਼ਨ੍ਹਾਕਾਰੀ ਨਸ਼ਾ ਪੀਕੇ ਕੇਸ ਰੁਲਾਨ ਕੁਝ ਨਹੀਂ
ਨਾਮ ਗੁਰਾਂ ਦਾ ਵਿਚ ਜਹਾਨ ਉੱਜਲ ਹੋ ਕਪੂਤ ਤੇ ਦਾਗ ਲਵਾਨ ਕੁਝ ਨਹੀਂ
ਖਾਲਸ ਖਾਲਸਾ ਧਰਮ ਨੂੰ ਛਡ ਦੇਣਾ ਪਿਛੇ ਲੋਭ ਹੋਣਾ ਮੁਸਲਮਾਨ ਕੁਝ ਨਹੀਂ

*ਕੁਤੇ ਵਾਂਗ।

ਸੂਬੇ ਬੈਠ ਕੇ ਤਖਤ ਨਿਆਂ ਉਤੇ ਜ਼ਾਲਮ ਹੋਕੇ ਜ਼ੋਰ ਜਤਾਨ ਕੁਝ ਨਹੀਂ
ਕਈ ਹੋ ਗਏ ਨੇ ਏਥੇ ਤੁਧ ਜੇਹੇ ਬਾਕੀ ਜਿਹਨਾਂ ਦਾ ਅਜ ਨਸ਼ਾਨ ਕੁਝ ਨਹੀਂ
ਕਰ ਰਬ ਦਾ ਖੌਫ ਤੇ ਖਟ ਨੇਕੀ ਜੀਉਂਦਾ ਜਸਦੇ ਬਿਨਾਂ ਇਨਸਾਨ ਕੁਝ ਨਹੀਂ
ਚਾਰ ਦਿਨਾਂ ਦੀ ਖੇਡ ਕਰਤਾਰ ਸਿੰਘਾ ਏਸ ਦਮ ਤੇ ਕਰਨ ਗੁਮਾਨ ਕੁਝ ਨਹੀਂ

ਤਥਾ

ਜੜ੍ਹ ਜ਼ੁਲਮ ਦੀ ਜ਼ਿਮੀ ਤੋਂ ਹਥ ਉਚੀ ਕਿਚਰਕ ਝੁਲਣੀ ਪਾਪ ਦੀ ਵਲ ਸੂਬੇ
ਮੁਗਲ ਰਾਜ ਦੀ ਸਿਖਰ ਦੁਪਹਿਰ ਕੜਕੇ ਹੁਣ ਜਾਇਗੀ ਝਬ ਹੀ ਢਲ ਸੂਬੇ
ਤੁਸਾਂ ਹਦ ਤੋਂ ਜ਼ੁਲਮ ਟਪਾ ਦਿਤੇ ਸ਼ਰ੍ਹਾ ਵਾਲਿਆਂ ਕਾਜ਼ੀਆਂ ਰਲ ਸੂਬੇ
ਡਾਢਾ ਰਬ ਦੀ ਖਲਕ ਨੂੰ ਤੰਗ ਕੀਤਾ ਬਹਿਕੇ ਤਖਤ ਚੰਗੀ ਖਟੀ ਰਲ ਸੂਬੇ
ਬੇੜਾ ਪਾਪ ਦੇ ਨਾਲ ਭਰਪੂਰ ਹੋਇਆ ਪਿਆ ਕਹਿਰ ਖੁਦਾਇਦਾ ਛਲ ਸੂਬੇ
ਨੇੜੇ ਢੁਕ ਪਿਆ ਬੇੜਾ ਡੁਬਨੇ ਦੇ ਗੋਤੇ ਖਾਂਵਦਾ ਘੜੀ ਕਿ ਪਲ ਸੂਬੇ
ਸੂਰਜ ਅਸਤਨੇ ਤੇ ਹੁਣ ਆਣ ਪਹੁੰਚਾ ਗਹਿਰ ਪੈ ਗਿਆ ਏ ਪੂਰਬ ਵਲ ਸੂਬੇ
ਹੁਣ ਹੋ ਮਨਜ਼ੂਰ ਦਰਗਾਹ ਗਈਆਂ ਅਰਜ਼ਾਂ ਰਹੇ ਦੁਖਿਆਰ ਜੋ ਘਲ ਸੂਬੇ
ਬੂਟਾ ਫੈਲਿਆ ਰਾਜ ਚੁਗਤਿਆਂ ਦਾ ਸ਼ਾਖਾਂ ਛਡੀਆਂ ਤੇ ਲਗੇ ਫਲ ਸੂਬੇ
ਹੁਣ ਡਿਗਾ ਕਿ ਡਿਗਾ ਹੈ ਸਿਰ ਪਰਨੇ ਪਾਪਾਂ ਨਾਲ ਜੜ੍ਹਾਂ ਗਈਆਂ ਗਲ ਸੂਬੇ
ਮੁਢੋਂ ਅਤ ਖੁਦਾਈ ਦਾ ਵੈਰ ਹੁੰਦਾ ਅਤ ਕਰਨ ਤੋਂ ਜਾਹ ਤੂੰ ਟਲ ਸੂਬੇ
ਸਚੇ ਰਬ ਦੀ ਪਾਕ ਦਰਗਾਹ ਅੰਦਰ ਹੋਣਾ ਪਊ ਸ਼ਰਮਿੰਦਿਆਂ ਚਲ ਸੂਬੇ
ਹੁਣ ਭੰਨ ਕੇ ਠੀਕਰਾ ਸਿਰ ਤੇਰੇ ਜਾਣਾ ਨਾਲ ਪਰਮਾਤਮਾ ਰਲ ਸੂਬੇ
ਦਿਤਾ ਧਰਮ ਤੇ ਸਿਰ ਕਰਤਾਰ ਸਿੰਘਾ ਯਾਦ ਰਹੇਗੀ ਜਗ ਤੇ ਗਲ ਸੂਬੇ

ਤਥਾ

ਨ ਇਹ ਸੂਬਿਆ ਤਖਤ ਤੇ ਤਾਜ ਰਹਿਣਾ ਨਾਹੀਂ ਤੂੰ ਨ ਕਾਜ਼ੀ ਜਲਾਦ ਰਹਿਸੀ
ਨ ਇਹ ਸ਼ਰ੍ਹਾ ਦਾ ਜ਼ੋਰ ਹਕੂਮਤਾਂ ਇਹ ਜ਼ਾਲਮ ਰਾਜ ਦੀ ਨਹੀਂ ਬੁਨਯਾਦ ਰਹਿਸੀ
ਨ ਇਹ ਪਾਪ ਨ ਪਾਪ ਦੇ ਕਰਨ ਵਾਲੇ ਜ਼ਾਲਮ ਜ਼ੁਲਮ ਨ ਕੂਕ ਫ਼ਰਯਾਦ ਰਹਿਸੀ
ਉਜੜ ਜਾਵਣਾ ਬਾਗ ਚੁਗਤਿਆਂ ਦਾ ਨ ਬਾਂਗ, ਖਜੂਰ, ਸ਼ਮਸ਼ਾਦ ਰਹਿਸੀ
ਜੜ੍ਹ ਪੁਟੇਗਾ ਖਾਲਸਾ ਜ਼ਾਲਮਾਂ ਦੀ ਦਿਲੀ ਉਜੜੇ ਨਹੀਂ ਅਬਾਦ ਰਹਿਸੀ

ਥੋੜੇ ਚਿਰ ਨੂੰ ਤੁਸਾਂ ਨੇ ਦੇਖ ਲੈਣਾ ਨਹੀਂ ਰਾਜ ਦਾ ਸੁਰ ਸੁਆਦ ਰਹਿਸੀ
ਕੁਝ ਦਿਨ ਵਜਾ ਲੌ ਕੂੜ ਵਾਜੇ ਥੋੜ੍ਹਾ ਚਿਰ ਇਹ ਰਾਜ ਬੇਦਾਦ ਰਹਿਸੀ
ਉਠ ਜਾਏਗੀ ਸਫਾਂ ਇਹ ਜ਼ਾਲਮਾਂ ਦੀ ਨਹੀਂ ਨਾਮ ਨਿਸ਼ਾਨ ਔਲਾਦ ਰਹਿਸੀ
ਹੋ ਜਾਇਗਾ ਰਾਜ ਫਰੰਗੀਆਂ ਦਾ ਵਸੇ ਦੇਸ ਪਰਜਾ ਦਿਲ ਸ਼ਾਦ ਰਹਿਸੀ
*ਸਿੰਘਾਂ ਨਾਲ ਮਿਲ ਰਾਜ ਅੰਗ੍ਰੇਜ਼ ਕ੍ਰਸਨ ਆਪੋ ਵਿਚ ਦੁਵਲੀ ਇਮਦਾਦ ਰਹਿਸੀ
ਲੈ ਹੁਣ ਫਤ੍ਹਾ ਗਜਾ ਕੇ ਚਲਦੇ ਹਾਂ ਆਖਰ ਰੋਜ਼ ਲੈਣੀ ਅਸਾਂ ਦਾਦ ਰਹਿਸੀ
ਦਿਤਾ ਧਰਮ ਤੇ ਸਿਰ ਕ੍ਰਤਾਰ ਸਿੰਘਾ ਦੁਨੀਆਂ ਵਿਚ ਇਹ ਭੀ ਸਾਕਾ ਯਾਦ ਰਹਿਸੀ

ਸੂਬੇ ਨੇ ਦੂਸਰੀ ਵਾਰੀ ਹੁਕਮ ਦੇਣਾ

ਸੂਬੇ ਆਖਿਆ ਝਟ ਲੈ ਜਾਓ ਏਥੋਂ ਇਹਦੀ ਮਾਰ ਕੇ ਜਾਨ ਗੰਵਾ ਦੇਵੋ
ਜੋੜ ਤੋੜਕੇ ਵਖਰੇ ਕਰ ਛਡੋ ਕਾਂਵਾਂ ਕੁਤਿਆਂ ਨੂੰ ਮਾਸ ਪਾ ਦੇਵੋ
ਅਖਾਂ ਮੇਰੀਆਂ ਦੇ ਅਗੋਂ ਲੈ ਜਾਹੋ ਛੁਰੀ ਬਕਰੇ ਵਾਂਗ ਚਲਾ ਦੇਵੋ
ਏਸ ਦੇਹ ਦਾ ਸਾਥ ਕਰਤਾਰ ਸਿੰਘਾ ਜੀਵ ਆਤਮਾ ਨਾਲੋਂ ਛੁਡਾ ਦੇਵੋ

ਜਲਾਦਾਂ ਨੇ ਭਾਈ ਮਣੀ ਨੂੰ ਕਤਲ ਗਾਹ ਵਿਚ ਲੈ ਜਾਣਾ

ਹੁਕਮ ਹੁੰਦਿਆਂ ਸਾਰ ਭਾਈ ਜੀ ਨੂੰ ਕਤਲਗਾਹ ਨੂੰ ਲੈ ਜਲਾਦ ਚਲੇ
ਗਮੀ, ਖੌਫ ਨ ਚਿਹਰੇ ਤੇ ਮੂਲ ਆਯਾ ਹੋਕੇ ਭਾਈ ਹੋਰੀ ਦਿਲਸ਼ਾਦ ਚਲੇ
ਉਤੇ ਧਰਮ ਦੇ ਹੋਣ ਸ਼ਹੀਦ ਚਲੇ ਨਾਮ ਵਾਹਿਗੁਰੂ ਦਾ ਕਰਦੇ ਯਾਦ ਚਲੇ
ਜ਼ਾਲਮ ਰਾਜ ਦੀ ਜੜ੍ਹ ਕਰਤਾਰ ਸਿੰਘਾ ਏਸ ਜਗ ਤੋਂ ਕਰਨ ਬਰਬਾਦ ਚਲੇ

ਸ਼ਹਿਰ ਦਿਆਂ ਸਿਖਾਂ ਨੇ ਪੰਜ ਹਜਾਰ ਰੁਪਿਆ ਲੈਕੇ ਭਾਈ ਹੋਰਾਂ ਨੂੰ ਛੁਡਾਉਣ ਆਉਣਾ

ਹੋਈ ਸ਼ਹਿਰ ਦੇ ਵਿਚ ਇਹ ਖਬਰ ਸਾਰੇ ਸੂਬਾ ਹੋਰ ਇਕ ਜ਼ੁਲਮ ਕਮਾਉਣ ਲਗਾ
ਪਾਪੀ ਸ਼ਰ੍ਹਾਦੀ ਤੇਗ ਦੇ ਨਾਲ ਫੜਕੇ ਭਾਈ ਮਣੀ ਸਿੰਘ ਤਾਈਂ ਮੁਵਾਉਣ ਲਗਾ
ਦੇਕੇ ਪੰਜ ਹਜ਼ਾਰ ਛੁਡਾ ਲਈਏ ਸਿਖ ਸਿਖ ਬਹਿ ਮਤਾ ਪਕਾਉਣ ਲਗਾ
ਜਿਨਾਂ ਪੁਜਿਆ ਘਰਾਂ ਤੋਂ ਆਪ ਪਾਇਆ ਕੁਝ ਹੋਰਨਾਂ ਤੋਂ ਉਗਰਾਉਣ ਲਗਾ
ਕਰ ਕਈ ਹਜ਼ਾਰ ਰੁਪਏ ਕਠੇ ਜਥਾ ਕਿਲੇ ਨੂੰ ਕਦਮ ਉਠਾਉਣ ਲਗਾ
ਕਤਲਗਾਹ ਨੂੰ ਲੈ ਜਲਾਦ ਗਏ ਅਗੋਂ ਆਉਂਦਿਆਂ ਕੋਈ ਸੁਨਾਉਣ ਲਗਾ

---

*ਏਸ ਗਲ ਤੇ ਚਲਦਿਆਂ ਹੋਇਆ ਆਸ਼ਾ ਹੈ ਕਿ ਸਿੰਘ ਅਤਿ ਸੁਖ, ਪ੍ਰਤਾਪ ਨੂੰ ਪ੍ਰਾਪਤ ਕਰਨਗੇ ਤੇ ਉਲਟ ਕਰਨ ਵਾਲੇ ਦਰੋਹੀ ਦੁਖ ਦਾ ਬੀਜ ਬੀਜ ਕੇ ਦੁਖ ਉਠਾਨਗੇ ।

ਕਤਲ ਜਾਂਦਿਆਂ ਨੂੰ ਕਰ ਦੇਣ ਨਾਹੀਂ ਜੀ ਸਾਰਿਆਂ ਦਾ ਘਬਰਾਉਣ ਲਗਾ
ਸਿਖ ਪਹੁੰਚ ਗਏ ਕਰਤਾਰ ਸਿੰਘਾ ਪੈਹਲਾ ਵਾਰ ਜਲਾਦ ਚਲਾਉਣ ਲਗਾ

ਲਾਹੌਰ ਦੇ ਸਿਖਾਂ ਨੇ ਭਾਈ ਹੋਰਾਂ ਅਗੇ ਬਦਰੇ ਲਿਆ ਰਖਣੇ

ਬਦਰੇ ਆਣ ਰੁਪਯਾਂ ਦੇ ਰਖ ਦਿਤੇ ਕਹਿੰਦੇ ਹਥੋਂ ਹਥੌੜੀਆਂ ਲਾਹ ਦਿਹੋ
ਲੌ ਭਾਈ ਜੀ ਇਹ ਰੁਪਏ ਪਏ ਕਰ ਸੂਬੇ ਦੀ ਰਕਮ ਅਦਾ ਦਿਹੋ
ਕਿਲੇ ਵਿਚ ਚਲੋ ਉਠ ਨਾਲ ਸਾਡੇ ਦਾਮ ਪੰਜ ਹਜ਼ਾਰ ਗਣਾ ਦਿਹੋ
ਇਹਤਾਂ ਰਕਮ ਥੋੜੀ ਇਹਦਾ ਫਿਕਰ ਕਾਹਦਾ ਮਾਯਾ ਆਪਣੇ ਨਾਲ ਤੁਲਾ ਦਿਹੋ
ਤੁਸੀਂ ਗੁਰੂ ਪਿਆਰੇ ਗੁਰੂ ਰੂਪ ਹੋ ਜੀ ਪਾਰ ਸੰਗਤਾਂ ਤਾਈਂ ਲੰਘਾ ਦਿਹੋ
ਏਹ ਰਖ ਲੌ ਦੇਹ ਕਰਤਾਰ ਸਿੰਘਾ ਵੇਲਾ ਸਿਰ ਤੌਂ ਸਖਤ ਟਪਾ ਦਿਹੋ

ਭਾਈ ਜੀ ਦਾ ਜਵਾਬ ਲਾਹੌਰੀ ਸਿਖਾਂ ਨਾਲ

ਲੈ ਜਾਓ ਰੁਪਏ ਇਹ ਤੁਸੀਂ ਸਿਖੋ ਪਾਸ ਬਕਰੀ ਸ਼ੇਰ ਦੇ ਪਲੇਗੀ ਨ
ਏਹਨਾਂ ਜ਼ਾਲਮਾਂ ਨਹੀਂ ਰੁਪਏ ਲੈਣੇ ਏਥੇ ਦਾਲ ਤੁਸਾਡੜੀ ਗਲੇਗੀ ਨ
ਭਖੇ ਹੈਨ ਓਹ ਧਰਮ ਵਗਾੜਨੇ ਦੇ ਜ਼ੁਲਮ ਜ਼ਾਲਮਾਂ ਦਾ ਮਾਯਾ ਵਲੇਗੀ ਨ
ਜੋ ਜੰਮਿਆਂ ਓਸਨੇ ਮਰ ਜਾਣਾ ਦਸੋ ਕੰਧ ਜੇ ਰੇਤ ਦੀ ਗਲੇਗੀ ਨ
ਜੋ ਘਾੜ ਘੜਿਆ ਭਜ ਜਾਇਗਾ ਜੀ ਛਾਇਆ ਰੁਖਦੀ ਕਿਸਤਰ੍ਹਾਂ ਢਲੇਗੀ ਨ
ਤੇਲ ਮੁਕ ਸਵਾਸਾਂ ਦਾ ਗਿਆ ਜਦੋਂ ਬਤੀ ਦੀਵੇ ਵਾਲੀ ਸੁਕੀ ਬਲੇਗੀ ਨ
ਰਾਤ ਦਿਨ ਚਲੇ ਚਕੀ ਕਾਲ ਵਾਲੀ ਜੀਵ ਦਾਣਿਆਂ ਨੂੰ ਕੀਕੂੰ ਦਲੇਗੀ ਨ
ਇਹ ਸਚ ਦਾ ਸੁਖਨ ਕਰਤਾਰ ਸਿੰਘਾ ਮੌਤ ਕਿਸੇ ਦੇ ਸਿਰ ਤੋਂ ਟਲੇਗੀ ਨ

ਬੇਨਤੀ ਸਿਖਾਂ ਦੀ

ਏਹ ਜ਼ਿੰਦਗੀ ਹੈ ਹਜ਼ਾਰ ਨਿਹਮਤ ਵਿਚ ਜ਼ਿੰਦਗੀ ਪਰਉਪਕਾਰ ਹੁੰਦਾ
ਏਹ ਜਿੰਦ ਰੁਪਯਾਂ ਤੋਂ ਨਹੀਂ ਮਹਿੰਗੀ ਮਨੁਖਾ ਜਨਮ ਨਹੀਂ ਦੂਜੀ ਵਾਰ ਹੁੰਦਾ
ਜਿੰਦ ਹੁੰਦਿਆਂ ਕਿਸੇ ਦਾ ਭਲਾ ਹੋਵੇ ਜਿੰਦ ਹੁੰਦਿਆਂ ਭਜਨ ਕਰਤਾਰ ਹੁੰਦਾ
ਪਰ ਸਵਾਰਥੀ ਭਾਈ ਜੀ ਆਪ ਜੈਸਾ ਕਦੇ ਕਦੇ ਕੋਈ ਵਿਚ ਸੰਸਾਰ ਹੁੰਦਾ
ਕੀੜੇ ਵਿਸ਼ੇ ਦੇ ਲਖਾਂ ਹੀ ਜੰਮਦੇ ਨੇ ਭਗਤ ਸੂਰਮਾ ਘਟ ਪੈਦਾਵਾਰ ਹੁੰਦਾ
ਗਿਦੜ ਹੋਣ ਬਥੇਰੇ ਕਰਤਾਰ ਸਿੰਘਾ ਸ਼ੇਰ ਇਕ ਜੰਗਲ ਵਿਚਕਾਰ ਹੁੰਦਾ

ਭਾਈ ਜੀ ਨੇ ਸਿਖਾਂ ਨੂੰ ਉਪਦੇਸ਼ ਕਰਨਾ

ਸਦਾ ਰਹੇਗਾ ਇਕ ਕਰਤਾਰ ਸਚਾ ਜੋ ਜੰਮਿਆ ਅੰਤ ਨੂੰ ਮਰੇਗਾ ਜੀ
ਰਹਿਣਾ ਕਿਸੇ ਹਮੇਸ਼ ਨਾ ਜਗ ਉਤੇ ਕਾਲ ਸਭ ਤਾਈਂ ਫੜ ਖੜੇਗਾ ਜੀ
ਰਹੇ ਗੁਰੂ ਨਾ ਪੀਰ ਔਤਾਰ ਵਲੀ ਘੋੜੀ ਮੌਤ ਦੀ ਹਰ ਇਕ ਚੜੇਗਾ ਜੀ
ਭਾਣਾ ਮੰਨਣਾ ਕੰਮ ਇਹ ਸਿਖ ਦਾ ਏ ਜਿਸ ਮੰਨਿਆ ਹੁਕਮ ਸੋ ਤਰੇਗਾ ਜੀ
ਵਢੀ ਦਿਤਿਆਂ ਜਾਨ ਨਾ ਬਚਦੀ ਏ, ਘਟੀ ਤਾਈਂ ਵਧਾ ਕੌਣ ਧਰੇਗਾ ਜੀ
ਨਾਲੇ ਹੁਕਮ ਅਕਾਲ ਦਾ ਕੌਣ ਮੋੜੇ ਕੀਤੇ ਆਪਣੇ ਜੀਵ ਨੂੰ ਭਰੇਗਾ ਜੀ
ਪਤਾ ਹੁਕਮ ਦੇ ਬਾਝ ਨਾ ਝੁਲਦਾ ਏ ਹੁਕਮ ਵਿਚ ਜਲਾਦ ਜਿੰਦ ਹਰੇਗਾ ਜੀ
ਏਸੇ ਤਰ੍ਹਾਂ ਹੀ ਹੁਕਮ ਕਰਤਾਰ ਦਾ ਸੀ ਬਾਝ ਹੁਕਮ ਦੇ ਕੰਮ ਨਾ ਸਰੇਗਾ ਜੀ
ਏਸ ਜਿੰਦ ਤਾਈਂ ਵਹੁਟੀ ਸਮਝ ਰਖੋ ਲਾੜਾ ਮੌਤ ਰੂਪੀ ਏਹਨੂੰ ਵਰੇਗਾ ਜੀ
ਜੀਵ ਬਕਰਾ ਕਾਲ ਦੀ ਬਲੀ ਦਾ ਹੈ ਏਹ ਕਿਰਚਕ ਅੰਗੂਰੀਆਂ ਚਰੇਗਾ ਜੀ
ਇਹਨਾਂ ਜ਼ਾਲਮਾਂ ਰੇਤ ਦਾ ਬੇਟ ਬਧਾ ਪਾਪ ਕਰਨ ਤੇ ਨੀਹਾਂ ਤੋਂ ਖਰੇਗਾ ਜੀ
ਬਦਲਾ ਲਵਾਂਗੇ ਚਲ ਕਰਤਾਰ ਸਿੰਘਾ ਜਦੋਂ ਰਬ ਅਦਾਲਤਾਂ ਕਰੇਗ ਜੀ

ਤਥਾ

ਜਾਓ ਘਰਾਂ ਨੂੰ ਕਰੋ ਨਾ ਮੋਹ ਸਾਡਾ ਅਸੀਂ ਜਗ ਤੋਂ ਕੂਚ ਬੁਲਾ ਚਲੇ
ਅਜ ਗਏ ਨੇ ਹੋ ਸਵਾਸ ਪੂਰੇ ਜਿਨ੍ਹਾਂ ਖਾਵਨਾ ਸੀ ਅੰਨ ਖਾ ਚਲੇ
ਏਸ ਖਿੜੀ ਗੁਲਜ਼ਾਰ ਸੰਸਾਰ ਅੰਦਰ ਭੌਰਾਂ ਵਾਂਗ ਫੇਰੀ ਅਸੀਂ ਪਾ ਚਲੇ
ਕਿਸੇ ਫਲ ਦੀ ਵਾਸ਼ਨਾ ਲਈ ਨਾਹੀਂ ਦਿਲੋਂ ਵਾਸ਼ਨਾਂ ਸਭ ਉਠਾ ਚਲੇ
ਕੌਲ ਫੁਲਾਂ ਵਾਂਗੂ ਵਖਰੇ ਈ ਹਿਰਸ ਵਿਚ ਨਾ ਦਿਲ ਫਸਾ ਚਲੇ
ਘਲੇ ਆਏ ਸਾਂ ਖਸਮ ਦੇ ਵਿਚ ਦੁਨੀਆਂ ਹੁਣ ਸਦਿਆ ਏ ਉਠ ਧਾ ਚਲੇ
ਕਾਰ ਹੁਕਮ ਦੇ ਵਿਚ ਹਮੇਸ਼ ਕੀਤੀ ਹੋਯਾ ਹੁਕਮ ਜੋ ਕਾਰ ਕਮਾ ਚਲੇ
ਜਿਵੇਂ ਰਖਿਓ ਸੂ ਤਿਵੇਂ ਰਹੇ ਹਾਂ ਜੀ ਵਿਚੋਂ ਆਪਣਾ ਆਪ ਮਟਾ ਚਲੇ
ਜੋਗੀ ਆਤਮਾ ਦੇਸ ਨੂੰ ਉਠ ਟੁਰੇ ਭੰਨ ਖਪਰੀ ਧੂਈਂ ਬੁਝਾ ਚਲੇ
ਫੇਰ ਫਿਰਦਿਆਂ ਕਰਮ ਦੇ ਗੇੜ ਉਤੇ ਰਾਤ ਏਸ ਸਰਾਇ ਲੰਘਾ ਚਲੇ
ਏਸ ਦੇਹ ਦਾ ਠੀਕਰਾ ਅੰਤ ਵਾਰੀ ਭੰਨ ਤੁਰਕ ਦੇ ਸਿਰ ਚੜਾ ਚਲੇ

ਕਰ ਗੁਰਾਂ ਦੀ ਸੇਵ ਕਰਤਾਰ ਸਿੰਘਾ ਆਵਾਗੌਣ ਦਾ ਗੇੜ ਮੁਕਾ ਚਲੇ

ਤਥਾ

ਮਰਨਾ ਜੰਮਣਾ ਓਸਦੇ ਹੁਕਮ ਅੰਦਰ ਜਦੋਂ ਮਰਨਾਏਂ ਕਿਸੇ ਬਚਾਵਨਾ ਕੀਹ
ਰਾਈ ਵਧੇ ਨ ਘਟੇਗੀ ਉਮਰ ਵਿਚੋਂ ਘਟੀ ਤਾਈਂ ਫਿਰ ਕਿਸੇ ਵਧਾਵਨਾ ਕੀਹ
ਹੁੰਦੀ ਵਧੀ ਸੂਬਾ ਮਾਰ ਸਕਦਾ ਨਾ ਕਿਸੇ ਹੁਕਮ ਕਰਤਾਰ ਪਰਤਾਵਨਾ ਕੀਹ
ਇਹ ਕਾਰ ਲਗੀ ਹੋਣ ਵਿਚ ਭਾਣੇ ਭਾਣਾ ਮੰਨਣਾ ਦਿਲ ਡੁਲਾਵਨਾ ਕੀਹ
ਲਖਾਂ ਵਰੇ ਜੀਊਕੇ ਅੰਤ ਫੇਰ ਮਰਨਾ ਹੈ ਯਾਦ ਤੇ ਚਿਤ ਚੁਰਾਵਨਾ ਕੀਹ
ਚੰਗੀ ਭੋਗ ਚਲੇ ਅਸੀਂ ਵਿਚ ਦੁਨੀਆਂ ਹੁਣ ਜੀਊਕੇ ਹੋਰ ਬਣਾਵਨਾ ਕੀਹ
ਲੈ ਜਾਓ ਰੁਪਏ ਇਹ ਘਰੋ ਘਰੀਂ ਵਿਚ ਮੁਫਤ ਦੇ ਧਨ ਲੁਟਾਵਨਾ ਕੀਹ
ਵਢੀ ਦਿਤਿਆਂ ਕਦੇ ਨ ਮੌਤ ਟਲਦੀ ਧੁਰੋਂ ਲਿਖੀ ਨੂੰ ਕਿਸੇ ਹਟਾਵਨਾ ਕੀਹ
ਦਿਨ ਚੜ੍ਹ ਮੁਸਾਫਰਾਂ ਲਦ ਜਾਣਾ ਪੈਰ ਵਿਚ ਸਰਾਂ ਫੈਲਾਵਨਾ ਕੀਹ
ਨਦੀ ਨਾਓ ਸੰਜੋਗ ਦਾ ਮੇਲ ਬਣਜ਼ਾਂ ਨਾਲ ਕਿਸੇ ਦੇ ਪਜ਼ਾਰ ਵਧਾਵਨਾ ਕੀਹ
ਅੰਤ ਬਿਸਤਰਾ ਸਭ ਦਾ ਖਾਕ ਅੰਦਰ ਹੋਣਾ ਖਾਕ ਹੰਕਾਰ ਜਤਾਵਨਾ ਕੀਹ
ਜੋੜ ਜੋੜ ਕੇ ਲਖ ਕ੍ਰੋੜ ਕੀਤੇ ਜਾਣ ਲਗਿਆਂ ਨਾਲ ਲੈ ਜਾਵਨਾ ਕੀਹ
ਮਲ ਮੂਤ ਦੀ ਭਾਰੀ ਇਹ ਦੇਹ ਭੈੜੀ ਇਹਨੂੰ ਕਰਕੇ ਪਾਪ ਖੁਲਾਵਨਾ ਕੀਹ
ਦੋ ਟਿਕੀਆਂ ਖਾ ਕੇ ਪੇਟ ਭਰਨਾ ਦਗਾ ਕਰਕੇ ਧਨ ਕਮਾਵਨਾ ਕੀਹ
ਕਿਸੇ ਭਾਰ ਨਾ ਵੰਡਣਾ ਚਲ ਅਗੇ ਭਾਰ ਕਿਸੇ ਦਾ ਸਿਰ ਤੇ ਚਾਵਨਾ ਕੀਹ
ਅਗੇ ਆਪਣਾ ਬੀਜਿਆ ਖਾਵਨਾ ਜੇ ਬੀਜ ਜ਼ਹਿਰ ਦਾ ਖੇਤ ਪਿਜਾਵਨਾ ਕਹਿ
ਕੀਤਾ ਆਪਣਾ ਪਾਵਨਾ ਬੰਦਿਆਂ ਨੇ ਵਿਚ ਬੁਰੇ ਦੇ ਪੈਰ ਫਸਾਵਨਾ ਕਹਿ
ਬਿਨਾਂ ਭਜਨ ਭਗਵੰਤ ਕਰਤਾਰ ਸਿੰਘਾ ਖਾਲੀ ਇਕ ਸਵਾਸ ਲੰਘਾਵਨਾ ਕੀਹ

ਵਾਕ ਕਵੀ

ਭਾਈ ਹੁਰਾਂ ਨ ਗਲ ਮਨਜ਼ੂਰ ਕੀਤੀ ਭਾਣਾ ਮੰਨਿਆ ਸਿਰ ਕਰਤਾਰ ਭਾਈ
ਏਸ ਦੇਹ ਨੇ ਅੰਤ ਨੂੰ ਨਾਸ ਹੋਣਾ ਗੰਦਾ ਠੀਕਰਾ ਬਿਨਸਨੇ ਹਾਰ ਭਾਈ
ਮੋਹ ਜਗ ਨਾਲੋਂ ਅਗੇ ਟੁਟਾ ਸੀ ਹੁਣ ਦੇਹ ਦਾ ਛਡਿਆ ਪਿਆਰ ਭਾਈ
ਲੰਘ ਗਏ ਦਰਯਾ ਸੰਸਾਰ ਵਾਲਾ ਖੜਾ ਸਾਫ ਜਾ ਪਾਰ ਕਨਾਰ ਭਾਈ

ਮੂਲ ਵਿਚ ਗ੍ਰਿਸਤ ਨ ਫਸੇ ਪਹਿਲਾਂ ਜਤੀ ਸਤੀ ਰਹੇ ਮਰਦ ਹੁਸ਼ਿਆਰ ਭਾਈ
ਫਸੇ ਵਿਚ ਨ ਜਗਤ ਪਦਾਰਥਾਂ ਦੇ ਪੰਛੀ ਵਾਂਗ ਰਹੇ ਸਦਾ ਉਡਾਰ ਭਾਈ
ਵਾਂਗ ਭੌਰ ਨੇ ਵਾਸ਼ਨਾ ਬਝ ਲਈ ਬਝ ਰਹੇ ਨ ਵਿਚ ਗੁਲਜ਼ਾਰ ਭਾਈ
ਲਿਆ ਆਤਮਨੰਦ ਆਨੰਦ ਸਦਾ ਮਖਣ ਕਢਿਆ ਛਾਹੋਂ ਨਤਾਰ ਭਾਈ
ਦਿਹੋਂ ਆਤਮਾ ਵਖ ਪਛਾਣ ਲਿਆ, ਲਿਆ ਦੇਹ ਨੂੰ ਸਮਝ ਅਸਾਰ ਭਾਈ
ਦੇਹ ਦੁਖਾਂ ਦਾ ਮੂਲ ਤੇ ਨਾਸ਼ਵੰਤੀ ਨਹੀਂ ਆਤਮਾ ਤਾਂਈਂ ਅਜ਼ਾਰ ਭਾਈ
ਸਿਖਾਂ ਬਹੁਤ ਆਖੀ ਮੰਨੀ ਇਕ ਨਾਹੀਂ ਬੰਨ੍ਹ ਬਿਸਤਰੇ ਖੜੇ ਤਯਾਰ ਭਾਈ
ਵੀਰੋ ਮੇਰਿਓ ਘਰਾਂ ਨੂੰ ਚਲੇ ਜਾਹੋ ਸਾਡਾ ਨਹੀਂ ਪਿਆਰ ਦਰਕਾਰ ਭਾਈ
ਅਜ ਦੇ ਵਢੀ ਛੁਟ ਜਾਂਗੇ ਜੇ ਨਿਤ ਕੌਣ ਛੁਡਾਵਨੇਹਾਰ ਭਾਈ
ਜੋ ਜੰਮਿਆ ਓਸ ਨੇ ਮਰ ਜਾਣਾ ਕਾਲ ਖੜਾ ਲੈ ਹੱਥ ਤਲਵਾਰ ਭਾਈ
ਖੜੇ ਤਕਦੇ ਸਿਖ ਨਿਰਾਸ਼ ਹੋ ਕੇ ਫੁਰੇ ਕੁਝ ਨ ਦਿਲੋਂ ਵਿਚਾਰ ਭਾਈ
ਚਾਰਾ ਬਹੁਤ ਕੀਤਾ ਪਰ ਗਿਆ ਐਵੇਂ ਭਜੋ ਨੱਸੀ ਹੋ ਗਈ ਬੇਕਾਰ ਭਾਈ
ਕੱਠੇ ਲੋਕ ਹਜ਼ਾਰਾਂ ਹੀ ਆਣ ਹੋਏ ਹੋ ਰਹੀ ਸਾਰੇ ਹਾ ਹਾ ਕਾਰ ਭਾਈ
ਧੌਲ ਕੰਬਿਆ ਆਣ ਕਰਤਾਰ ਸਿੰਘਾ ਧਰਤ ਦਬ ਚਲੀ ਨਾਲ ਭਾਰ ਭਾਈ

ਜਲਾਲ ਤੇ ਭਾਈ ਜੀ

ਤੇਗ ਕਢ ਜਲਾਦ ਤਯਾਰ ਹੋਇਆ ਨੰਗੀ ਬਿਜਲੀ ਵਾਂਗ ਚਮਕਾਨ ਲਗਾ
ਮਾਰ ਚੌਂਕੜੀ ਬੈਠ ਗਏ ਭਾਈ ਹੋਰੀਂ ਪਹਿਲਾਂ ਅਰਕ ਤੇ ਵਾਰ ਚਲਾਨ ਲਗਾ
ਅਗੋਂ ਆਖਦੇ ਠਹਿਰ ਨਾ ਕਰ ਕਾਹਲੀ ਏਹ ਤੂੰ ਕੀ ਹੈਂ ਕਸਬ ਕਮਾਨ ਲਗਾ
ਬੰਦ ਬੰਦ ਕਰਨੇ ਵਖ ਹੁਕਮ ਤੈਨੂੰ ਤੂੰ ਕਿਉਂ ਹੁਣ ਹੁਕਮ ਭੁਲਾਨ ਲਗਾ
ਪਹਿਲਾਂ ਪੋਟਯੋਂ ਵਢ ਤੇ ਫੇਰ ਗੁਟੋਂ ਇਹ ਛਡ ਕਿਉਂ ਅਰਕ ਤੇ ਜਾਨ ਲਗਾ
ਮੈਨੂੰ ਪੰਥ ਨੇ ਇਹ *ਸਰਾਪ ਦਿਤਾ ਤੂੰ ਕਿਉਂ ਸਰਾਪ ਪਰਤਾਨ ਲਗਾ
ਜੋੜ ਜੋੜ ਮੇਰਾ ਵਖ ਵਖ ਕਰ ਦੇਹ ਤੂੰ ਨੇੜਿਓਂ ਕੰਮ ਮੁਕਾਨ ਲਗਾ
ਮੇਰੇ ਸਿਰ ਤੇ ਭਾਰ ਨਾ ਰਹੇ ਕੋਈ ਹਥ ਵਕਤ ਚੰਗਾ ਮੈਨੂੰ ਆਨ ਲਗਾ
ਦਿਲੋਂ ਵੇਖ ਕੇ ਏਸ ਦਲੇਰੀ ਤਾਈਂ ਤੇ ਜਲਾਦ ਵੀ ਥਰ ਥਰਾਨ ਲਗਾ

---

*ਵੇਖੋ ਏਸ ਪੁਸਤਕ ਦਾ ਸਫਾ ੧੨੧।

ਹੋਕੇ ਪੋਟਿਓਂ ਸ਼ੁਰੂ ਕਰਤਾਰ ਸਿੰਘਾ ਵਖ ਵਖ ਲਾਹ ਜੋੜ ਰਖਾਨ ਲਗਾ

ਭਾਈ ਜੀ ਦੀ ਅਲੇਪਤਾ

ਨਾ ਦੁਖ ਕਲੇਸ਼ ਦਾ ਗਮ ਕੋਈ ਨਾਲ ਖੁਸ਼ੀ ਦੇ ਚੌਂਕੜੀ ਮਾਰ ਬੈਠੇ
ਰੂਹ ਖੁਸ਼ ਤੇ ਚੇਹਰੇ ਤੇ ਭਖੇ ਲਾਲੀ ਸ੍ਵਾਸ ਚਾੜ੍ਹ ਕੇ ਦਸਵੇਂ ਦਵਾਰ ਬੈਠੇ
ਮੂੰਹੋਂ ਜਪੁਜੀ ਸਾਹਿਬ ਦਾ ਪਾਠ ਪੜ੍ਹਦੇ ਇਕ ਰਖ ਧਿਆਨ ਕਰਤਾਰ ਬੈਠੇ
ਰੋਕ ਵਾਸ਼ਨਾ ਇੰਦਰੇ ਬੰਦ ਕੀਤੇ ਮਨ ਭੂਤ ਦੀ ਪਕੜ ਮੁਹਾਰ ਬੈਠੇ
ਰੋਮ ਰੋਮ ਕਰੇ ਜਾਪ ਵਾਹਿਗੁਰੂ ਦਾ ਚਿਤ ਗੁਰਾਂ ਦੀ ਮੂਰਤੀ ਧਾਰ ਬੈਠੇ
*ਪੋਟਾ ਪੋਟਾ ਜਲਾਦ ਨੇ ਵਖ ਕੀਤਾ ਕੀਤੀ 'ਸੀ' ਨ ਦੇਹ ਵਸਾਰ ਬੈਠੇ
ਵੇਖ ਕਰਨ ਤਰਾਸ ਤਰਾਸ ਪਏ ਨੇੜੇ ਦੂਰ ਜੇਹੜ ਨਰ ਨਰ ਬੈਠੇ
ਅੰਗ ਕਟਦਾ ਰਿਹਾ ਕਰਤਾਰ ਸਿੰਘਾ ਰਹੇ ਭਾਈ ਹੋਰੀ ਇਕ ਸਾਰ ਬੈਠੇ

ਜ਼ੁਲਮ ਦੀਆਂ ਨਿਸ਼ਾਨੀਆਂ

ਏਹ ਵੇਖਕੇ ਜ਼ੁਲਮ ਅੰਧੇਰ ਵਡਾ ਰੌਲਾ ਮਚ ਸਾਰੇ ਵਿਚ ਸ਼ਹਿਰ ਗਿਆ
ਧਰਤ ਨਾਲ ਭੁਚਾਲ ਦੇ ਕੰਬ ਉੱਠੀ ਪੈ ਵਿਚ ਅਸਮਾਨ ਦੇ ਗਹਿਰ ਗਿਆ
ਇਸ ਮੌਤ ਬੇਤਰਸ ਦੇ ਦੇਖਨੇ ਨੂੰ ਸੂਰਜ ਵਿਚ ਅਕਾਸ਼ ਦੇ ਠਹਿਰ ਗਿਆ
ਕੋਹਿਆ ਬਕਰੇ ਵਾਂਗ ਜਲਾਦ ਪਾਪੀ ਲਹੂ ਵਗਕੇ ਵਾਂਗਰਾਂ ਨਹਿਰ ਗਿਆ
ਗਿਦੜ ਬੋਲਦੇ ਕਾਗ ਕੁਰਲਾਨ ਲਗੇ ਸ਼ਾਮ ਵਾਂਗ ਹੋ ਵਕਤ ਦੁਪਹਿਰ ਗਿਆ
ਸੁੰਨਸਾਨ ਸੰਸਾਰ ਕਰਤਾਰ ਸਿੰਘਾ ਪੈ ਚਾਰ ਚੁਫੇਰ ਹੀ ਘੇਰ ਗਿਆ

ਲੋਕਾਂ ਦੀ ਬਦ-ਅਸੀਸ

ਭਾਈ ਹੋਰਾਂ ਦਾ ਹਠ ਭੀ ਬਾਹਰ ਹਦੋਂ ਤੇ ਸ਼ਾਬਾਸ਼ ਬੇ ਰਹਿਮ ਜਲਾਦ ਤੈਨੂੰ
ਦਿਲ ਪਾਪੀ ਆ ਪਥਰੋਂ ਸਖਤ ਤੇਰਾ ਚੰਗਾ ਦਸਿਆ ਕਸਬ ਉਸਤਾਦ ਤੈਨੂੰ
ਅੰਗ ਜੀਉਂਦੇ ਦੇ ਵਢੇ ਕਿਸ ਤਰ੍ਹਾਂ ਤੂੰ ਰਬ ਦੇਗਾ ਕਦੇ ਨਾ ਦਾਦ ਤੈਨੂੰ
ਚਿਤ ਸੂਬਿਆ ਬੜਾ ਬੇਰਹਿਮ ਤੇਰਾ ਸਚਾ ਵਾਹਿਗੁਰੂ ਕਰੇ ਬਰਬਾਦ ਤੈਨੂੰ

---

*ਜਿਨ੍ਹਾਂ ਲੋਕਾਂ ਨੇ ਰਾਮਾਇਨ ਮਹਾਂਭਾਰਤ ਤੇ ਹੋਰ ਪੁਰਾਤਨ ਇਤਿਹਾਸ ਪੜ੍ਹਕੇ ਦੇਖੇ ਹਨ ਓਹਨਾਂ ਨੂੰ ਭਾਈ ਦੇ ਏਸ ਸਾਕ ਤੇ ਹਠ ਉਤੇ ਕੋਈ ਇਹ ਤਰਾਜ ਕਰਨ ਦੀ ਗੁੰਜ਼ਾਇਸ਼ ਨਹੀਂ ਤੇ ਮਹਾਂ ਮੂਰਖਾਂ ਵਾਸਤੇ ਸਾਡੇ ਪਾਸ ਕੋਈ ਸਬੂਤ ਨਹੀਂ।

ਨੋਟ–ਕਾਫੀਏ ਵਾਸਤੇ ਸ਼ਬਦ ਨਹਿਰ ਵਰਤਿਆ ਗਿਆ ਹੈ।

ਦਿਤਾ ਹੁਕਮ ਇਹ ਕਿਸਤਰ੍ਹਾਂ ਪਾਪੀਆ ਤੂੰ ਰਖੇ ਸਦਾ ਨਾ ਰਬ ਅਬਾਦ ਤੈਨੂੰ
ਤੇਰੀ ਉਂਗਲੀ ਇਕ ਜੋ ਜਾਏ ਕਟੀ ਏਹ ਦੁਖ ਆਵੇ ਫੇਰ ਯਾਦ ਤੈਨੂੰ
ਸਾਰੇ ਲੋਕ ਇਹ ਬਦ ਦੁਆਈਂ ਦੇਂਦੇ ਦੂਕੇ ਰਬ ਹੁਣ ਸਣੇ ਔਲਾਦ ਤੈਨੂੰ
ਲਭ ਇਜ਼ਰਾਈਲ ਕਰਤਾਰ ਸਿੰਘਾ ਪੀੜੇ ਪਕੜ ਕੇ ਵਾਂਗ ਕਮਾਦ ਤੈਨੂੰ

ਅੰਤ ਦਾ ਵੇਲਾ

ਅਗੇ ਬੈਠਿਆਂ ਸਭ ਵਢਾਇ ਲਏ ਇਕ ਵਾਰ ਨਾ ਮੁਖ ਤੋਂ ਹਾਇ ਕੀਤੀ
ਜੋੜ ਜੋੜ ਲਾਹਕੇ ਕੋਲ ਰਖ ਦਿਤੇ ਉਤ੍ਹਾਂ ਨਜ਼ਰ ਨਾ ਮੂਲ ਉਠਾਇ ਕੀਤੀ
ਬਾਣੀ ਪੜ੍ਹਦੇ ਰਹੇ ਅਖੀਰ ਤੋੜੀਂ ਦੂਜੀ ਗਲ ਨਾ ਹੋਰ ਸੁਨਾਇ ਕੀਤੀ
ਗਿਆ ਰੇੜਕਾ ਮੁਕ ਕਰਤਾਰ ਸਿੰਘਾ ਧੌਣ ਲਾਹ ਜਲਾਦ ਜੁਦਾਇ ਕੀਤੀ

ਵਾਕ ਕਵੀ

ਦੇਹ ਰਹੀ ਜਲਾਦ ਦੇ ਪਾਸ ਪਈ ਵਿਚੋਂ ਨਿਕਲ ਕੇ ਜੀਵ ਉਡਾਰ ਹੋਯਾ
ਮਲਕਲ ਮੌਤ ਨੇ ਵੇਖਕੇ ਢਾਹ ਮਾਰੀ ਵਿਚ ਸ਼ਹਿਰ ਸਾਰੇ ਹਾਹਾਕਾਰ ਹੋਯਾ
ਜ਼ੁਲਮ ਆਖ ਗਿਆ ਮੇਰੀ ਹਦ ਹੋਈ ਏਦੂੰ ਵਧ ਨਾ ਜ਼ੁਲਮ ਦਰਕਾਰ ਹੋਯਾ
ਭੰਨ ਠੀਕਰਾ ਤੁਰਕ ਦੇ ਸਿਰ ਉਤੇ ਹਾਜ਼ਰ ਆਤਮਾ ਜਾ ਦਰਬਾਰ ਹੋਯਾ
ਹਾਹਾਕਾਰ ਹੋਯਾ ਮਾਤ ਲੋਕ ਅੰਦਰ ਸਚ ਖੰਡ ਅੰਦਰ ਜੈ ਜੈਕਾਰ ਹੋਯਾ
ਸੂਬੇ ਸੁਣੀ ਜਲਾਦ ਤੋਂ ਗਲ ਸਾਰੀ ਪਸ਼ੇਮਾਨ ਹੋ ਦਿਲੋਂ ਲਾਚਾਰ ਹੋਯਾ
ਗੁਰਪੁਰੀ ਦੇ ਵਿਚ ਜਾ ਜੀਵ ਵੜਿਆ ਸਚੇ ਗੁਰਾਂ ਦਾ ਖਾਸ ਦੀਦਾਰ ਹੋਯਾ
ਦੇਹ ਸਾਂਭ ਲਈ ਸਿਖਾਂ ਨੇ ਆਣ ਸਾਰੀ ਭਾਣਾ ਮੰਨਿਆਂ ਜੋ ਵਰਤਾਰ ਹੋਯਾ
ਚੜ੍ਹਦੇ ਵਲ ਬੂਹੇ ਅਗੇ*ਬਾਹਰ ਕਿਲਜੋਂ ਭਾਈ ਹੋਰਾਂ ਦਾ ਅੰਤ ਸਸਕਾਰ ਹੋਯਾ
ਦਿਤਾ ਧਰਮ ਤੇ †ਸੀਸ ਕਰਤਾਰ ਸਿੰਘਾ ਨਾਮ ਵਿਚ ਮਸ਼ਹੂਰ ਸੰਸਾਰ ਹੋਯਾ

ਭਾਈ ਮਣੀ ਸਿੰਘ ਜੀ ਦਾ ਪੰਥ ਨੂੰ ਘਾਟਾ

ਭਾਈ ਹੋਰਾਂ ਬਿਨ ਪੰਥ ਨੂੰ ਪਿਆ ਘਾਟਾ ਐਸਾ ਪੁਰਸ਼ ਜਨਮ ਕਦੇ ਪਾਏਗਾ ਕੋਈ
ਜਤੀ ਸਤੀ ਸ਼ਰਧਾਵਾਨ ਗੁਰੂ ਘਰ ਦਾ ਨਿਸ਼ਕਾਮ ਹੋ ਸੇਵ ਕਮਾਏਗਾ ਕੋਈ
ਪਿਛੇ ਗੁਰਾਂ ਜਗੋਂ ਇਨ੍ਹਾਂ ਪ੍ਰਚਾਰ ਕੀਤਾ ਸੰਪ੍ਰਦਾਇ ਨੂੰ ਅਗ੍ਹਾਂ ਵਧਾਏਗਾ ਕੋਈ

*ਓਥੇ ਹੁਣ ਸ਼ਹੀਦ ਗੰਜ ਬਣਿਆ ਹੋਯਾ ਹੈ।
†ਸੰਮਤ ੧੭੯੫ ਵਿਚ।

ਮੁਢੋਂ ਚਲ ਕੇ ਗੁਰਾਂ ਦੇ ਪੂਰਨੇ ਤੇ ਆਪ ਪੜ੍ਹ ਕੇ ਪੰਥ ਪੜ੍ਹਾਏਗਾ ਕੋਈ
ਹਾਲਾਂ ਹਰੀਮੰਦਰ ਰਿਹਾ ਪਿਆ ਸੁੰਞਾ ਸੇਵਾਦਾਰ ਹੋ ਸੇਵ ਉਠਾਏਗਾ ਕੋਈ
ਦੂਰ ਦੂਰ ਤੋਂ ਆਈਆਂ ਸੰਗਤਾਂ ਨੂੰ ਆਸ਼ੇ ਗੁਰੂ ਉਪਦੇਸ਼ ਸੁਨਾਏਗਾ ਕੋਈ
ਹੀਰੇ ਰਤਨ ਭਰਪੂਰ ਭੰਡਾਰ ਗੁਰ ਘਰ ਜ਼ਾਹਰ ਕਰਕੇ ਪ੍ਰਗਟ ਦਖਾਏਗਾ ਕੋਈ
ਮਣੀ ਸਿੰਘ ਦੇ ਵਾਂਗ ਕਰਤਾਰ ਸਿੰਘਾ ਸਿਖੀ ਸਿਦਕ ਪ੍ਰੇਮ ਨਭਾਏਗਾ ਕੋਈ

ਭਾਈ ਮਣੀ ਸਿੰਘ ਜੀ ਦੇ ਕਤਲ ਨੇ ਸਿੰਘਾਂ ਨੂੰ ਮੁੜ ਭੜਕਾ ਦੇਣਾ

ਦੂਰ ਦੂਰ ਮਸ਼ਹੂਰ ਹੋ ਗਿਆ ਸਾਰੇ ਸੂਬੇ ਵਧਕੇ ਜ਼ੁਲਮ ਕਮਾਇਆ ਏ
ਮਣੀ ਸਿੰਘ ਜਹੇ ਸੰਤ ਬੇਦੋਸ਼ ਤਾਈਂ ਪਾਪੀ ਦੁਖ ਦੇ ਕੇ ਮਰਵਾਇਆ ਏ
ਏਸ ਗਲ ਨੇ ਕਾਲਜੇ ਸਾੜ ਸੁਟੇ ਜੋਸ਼ ਖਾਲਸੇ ਦੇ ਤਾਈਂ ਆਇਆ ਏ
ਪਿਛੇ ਗੁਰਾਂ ਸੀ ਪੰਥ ਦੇ ਵਿਚ ਆਗੂ ਓਹੋ ਜ਼ਾਲਮਾਂ ਮਾਰ ਮੁਕਾਇਆ ਏ
ਸਿੰਘ ਜਿਥੇ ਕਿਥੇ ਮੁੜ ਭੜਕ ਉਠੇ ਹਥ ਤੇਗ ਤੇ ਫੇਰ ਉਠਾਇਆ ਏ
ਵਿਚ ਦੇਸ ਦੇ *ਲੁਟ ਮਚਾ ਦਿਤੀ ਥਾਂ ਥਾਂ ਤੇ ਗਦਰ ਮਚਾਇਆ ਏ
ਓਹੋ ਚਾਲ ਪਹਿਲੀ ਮੁੜ ਫੜ ਲਤੀ ਰੋਹ ਦਿਲਾਂ ਦੇ ਵਿਚ ਸਮਾਇਆ ਏ
ਬਦਲਾ ਜ਼ਾਲਮਾਂ ਤੋਂ ਲੈਣਾ ਸ਼ੁਰੂ ਕੀਤਾ ਹੋਕੇ ਬੁਰੇ ਨੂੰ ਬੁਰਾ ਦਖਾਇਆ ਏ
ਪਹਿਲੇ ਹਥ ਹੀ ਅਬਦੁਲ ਰਜ਼ਾਕ ਤਾਈਂ ਆਨ ਵਿਚ ਬਹਿਸ਼ਤ ਪੁਚਾਇਆ ਏ
ਅਘੜ ਸਿੰਘ ਨੇ ਤਾਏ ਦਾ ਵੈਰ ਲਿਆ ਬੁਰੀ ਮਾਰ ਕੇ ਮਾਰ ਖਪਾਇਆ ਏ
ਫੇਰ ਜਾ ਪਏ ਅਲੀਗੜ੍ਹ ਉਤੇ ਟਬਰ ?ਕਾਜ਼ੀ ਦਾ ਮਾਰ ਮੁਕਾਇਆ ਏ
ਲੁਟ ਸ਼ਹਿਰ ਨੂੰ ਮਾਰ ਬਰਬਾਦ ਕੀਤਾ ਗੁਸਾ ਦਿਲ ਦਾ ਕੁਝ ਬੁਝਾਇਆ ਏ
ਅਲੀਗੜ੍ਹ ਦਾ ਨਾਮ ਅਕਾਲਗੜ੍ਹ ਜੀ ਓਸੇ ਦਿਨ ਤੋਂ ਸਿੰਘਾਂ ਵਟਾਇਆ ਏ
ਓਥੋਂ ਫੇਰ ਮੁਜ਼ੰਗਾਂ ਨੂੰ ਕਰੀ ਧਾਈ ਮਾਰੋ ਮਾਰ ਕਰ ਸ਼ੋਰ ਮਚਾਇਆ ਏ
ਜਿਸ ਕਾਜ਼ੀ ਨੇ ਫਤਵਾ ਲਾਇਆ ਸੀ ਘਰ ਓਸ ਦਾ ਜਾਇ ਪੁਛਾਇਆ ਏ
ਕਾਜ਼ੀ ਸੁਣ ਰੌਲਾ ਭੋਰੇ ਵਿਚ ਛਪਿਆ ਕਾਜ਼ਨ ਮਾਰੀ ਦੀ ਜਾਇ ਫੜਾਇਆ ਏ
ਨੇਜ਼ੇ ਨਾਲ ਬਰਾਜ ਸਿੰਘ ਟੂੰਬ ਆਂਦਾ ਲਤੋਂ ਫੜਕੇ ਬਾਹਰ ਵਗਾਇਆ ਏ
ਸਿਰ ਵਢਕੇ ਨੇਜ਼ੇ ਤੇ ਟੰਗ ਲਿਆ ਘਰ ਕਾਜ਼ੀ ਦਾ ਲੁਟ ਲੁਟਾਇਆ ਏ

---

*ਜ਼ਾਲਮਾਂ ਦੇ ਉਤੇ, ਪਰਜਾ ਤੇ ਨਹੀਂ।

?ਕਾਜ਼ੀ ਅਬਦੁਲ ਰਜ਼ਾਕ ਦਾ।

ਏਸੇ ਤਰ੍ਹਾਂ ਲਏ ਵੈਰ ਵੈਰੀਆਂ ਤੋਂ ਸਿੰਘਾਂ ਨਹੀਂ ਉਧਾਰ ਰਖਾਇਆ ਏ
ਮੁਸਲਮਾਨ ਪਿੰਡਾਂ ਤਾਈਂ ਛਡ ਨਠੇ ਰੌਲਾ ਵਿਚ ਲਾਹੌਰ ਜਾ ਪਾਇਆ ਏ
ਸੂਬਾ ਆਪਣੀ ਕੀਤੀ ਤੇ ਝੂਰਨ ਲਗਾ ਇਹ ਮੈਂ ਜਾਣਕੇ ਰੌਲਾ ਪਾਇਆ ਏ
ਵੈਰ ਜਾਣ ਵਧਾਈ ਕਰਤਾਰ ਸਿੰਘਾ ਘਟਾ ਹਾਕਮਾਂ ਨੇ ਬਹੁਤਾ ਪਵਾਇਆ ਏ

ਸਿੰਘਾਂ ਨੇ ਭੇਸ ਬਦਲਾਕੇ ਸੂਬੇ ਨੂੰ ਮਾਰਨ ਜਾਣਾ

ਬਾਦਸ਼ਾਹੀ ਮਸੀਤ ਨਮਾਜ਼ ਪੜ੍ਹਨੇ ਸੂਬਾ ਜਾਂਵਦਾ ਸਿੰਘ ਇਹ ਜਾਨ ਗਏ
ਉਹਦੇ ਮਾਰਨੇ ਨੂੰ ਗੁਰਮਤਾ ਕਰਕੇ ਨਿਕਲ ਚੋਣਵੇਂ ਕੁਝ ਜਵਾਨ ਗਏ
ਦਿਨ ਜੁਮੇ ਦੇ ਵੜੇ ਲਾਹੌਰ ਜਾਕੇ ਭੇਸ ਬਦਲਕੇ ਬਣ ਪਠਾਨ ਗਏ
ਤਾਕ ਵਿਚ ਬੈਠੇ ਆਵੇ ਕਦੋਂ ਸੂਬਾ ਜੁਮਾ ਪੜ੍ਹਨ ਬਹੁਤੇ ਮੁਸਲਮਾਨ ਗਏ
ਉਸ ਦਿਨ ਸੂਬਾ ਕਿਸੇ ਵਜ੍ਹਾ ਕਰਕੇ ਮਸਜਦ ਆਯਾ ਨਾ ਸਿੰਘ ਪਛਾਨ ਗਏ
ਖਾਲੀ ਵਾਰ ਇਹ ਗਿਆ ਕਰਤਾਰ ਸਿੰਘਾ ਜਾਂਦੀ ਵਾਰ ਲੈ ਲੁਟ ਸਮਾਨ ਗਏ

ਸੂਬੇ ਨੇ ਸਿੰਘਾਂ ਵਾਸਤੇ ਫੇਰ ਹੁਕਮ ਸੁਨਾਣੇ

ਸੂਬੇ ਸੁਣਿਆ ਸਿੰਘਾਂ ਦੇ ਸ਼ੋਰ ਤਾਈਂ ਗਸ਼ਤੀ ਫੌਜ ਨੂੰ ਫੌਰਨ ਚੜ੍ਹਾਇਆ ਏ
ਨੰਬਰਦਾਰਾਂ ਦੇ ਨਾਮ ਤੇ ਦੇਸ ਅੰਦਰ ਝਟਪਟ ਇਸ਼ਤਿਹਾਰ ਫਿਰਾਇਆ ਏ
ਕਿਸੇ ਪਿੰਡ ਦੇ ਵਿਚ ਨਾ ਸਿਖ ਰਹੇ ਬੜਾ ਸਖਤ ਇਹ ਹੁਕਮ ਸੁਨਾਇਆ ਏ
ਮਾਰ ਇਨ੍ਹਾਂ ਨੂੰ ਦੇਸ ਤੋਂ ਕਢ ਦੇਹੋ ਹੁਕਮ ਹਾਕਮਾਂ ਤਾਈਂ ਲਖਾਇਆ ਏ
ਜਿਦੇ ਪਿੰਡ ਰਹਿੰਦਾ ਸਿਖ ਸੁਣ ਲਿਆ ਉਹ ਜਾਣਿਉਂ ਮਾਰ ਉਡਾਇਆ ਏ
ਫੌਜ ਵਿਚ ਪਿੰਡਾਂ ਦੌਰਾ ਕਰਨ ਲਗੀ ਕਢ ਸਿੰਘਾਂ ਨੂੰ ਬਾਹਰ ਧਕਾਇਆ ਏ
ਮੁਸਲਮਾਨਾਂ ਦੇ ਨਾਲ ਰਲ ਗਏ ਹਿੰਦੂ ਨਾਲ ਭਲੇ ਦੇ ਬੁਰਾ ਤਕਾਇਆ ਏ
ਸਿੰਘਾਂ ਏਧਰੋਂ ਨਿਕਲ ਕਰਤਾਰ ਸਿੰਘਾ ਵਲ ਮਾਲਵੇ ਪੈਰ ਉਠਾਇਆ ਏ

ਸਮੁੰਦ ਖਾਂ ਨੇ ਸਿੰਘਾਂ ਦੇ ਪਿਛੇ ਚੜ੍ਹਨਾ ਤੇ ਮਾਰਿਆ ਜਾਣਾ

ਫੌਜ ਲੈ ਸਮੁੰਦ ਖਾਂ ਚੜ੍ਹ ਗਿਆ ਅਗੇ ਸਿੰਘ ਫਿਰਦੇ ਫੌਜ ਸ਼ਾਹੀ ਪਿਛੇ
ਮਾਣਕ ਪਿੰਡ ਦੇ ਪਾਸ ਕੁਝ ਜੰਗ ਹੋਯਾ ਸਿੰਘਾਂ ਆਪਣੀ ਫੌਜ ਹਟਾਈ ਪਿਛੇ
ਦਾਰੂ ਸਿਕਾ ਨਹੀਂ ਸੀ ਪਾਸ ਖਾਲਸੇ ਦੇ ਸਿੰਘਾਂ ਹਟਕੇ ਬਣਤ ਬਣਾਈ ਪਿਛੇ
ਸੈਦੇ ਖਾਂ ਸਿਆਲ ਦੇ ਗੜ੍ਹ ਉਪਰ ਵਿਚੋਂ ਕਢਕੇ ਫੌਜ ਝੁਕਾਈ ਪਿਛੇ

ਸੈਦੇ ਖਾਂ ਨੂੰ ਭੇਜ *ਸੁਨੇਹਾ ਦਿਤਾ ਝਬ ਆ ਗਸ਼ਤੀ ਫੌਜ ਆਈ ਪਿਛੇ
ਓਹ ਲੈ ਮਦਦ ਗਿਆ ਵਗ ਓਧਰ ਝਟ ਖਾਲਸੇ ਲੁਟ ਮਚਾਈ ਪਿਛੇ
ਦਾਰੂ ਸਿਕੇ ਹਥਿਆਰਾਂ ਦੇ ਊਠ ਲਦੇ ਵਲ ਬਾਰ ਦੇ ਵਾਗ ਭਲਾਈ ਪਿਛੇ
ਕੁਝ ਗਿਆ ਅਸਬਾਬ ਹੋ ਲੜਨ ਜੋਗਾ ਫੇਰ ਫੌਜ ਦੀ ਗੈਲ ਦਬਾਈ ਪਿਛੇ
ਇਕ ਦਿਨ ਨਵਾਬ ਕਪੂਰ ਸਿੰਘ ਨੇ ਫੌਜ ਖਾਂ ਸਮੁੰਦ ਦੇ ਲਾਈ ਪਿਛੇ
ਆਪ ਹਟ ਗਿਆ ਸਿੰਘ ਲਾਂਭ ਰਖੀ ਵੇਲਾ ਮਾਰਦਾ ਰਿਹਾ ਤਕਾਈ ਪਿਛੇ
ਯੁਧ ਕਰਦਿਆਂ ਕਰਦਿਆਂ ਖਾਲਸੇ ਨੇ ਝਟ ਪਟ ਹੀ ਵਾਗ ਭਵਾਈ ਪਿਛੇ
ਖਾਂ ਸਮੁੰਦ ਦੀ ਫੌਜ ਧਾ ਮਗਰ ਗਈ ਕੁਝ ਥੋੜੇ ਹੀ ਰਹੇ ਸਿਪਾਹੀ ਪਿਛੇ
ਝਟ ਪਟ ਕਪੂਰ ਸਿੰਘ ਆਣ ਪਿਆ ਡੇਰਾ ਲੁਟਿਆਂ ਧੂੜ ਧੁਮਾਈ ਪਿਛੇ
ਸਿਰ ਵਢ ਲੈ ਗਏ ਸਮੁੰਦ ਖਾਂ ਦਾ ਕਰ ਡੇਰੇ ਦੀ ਗਏ ਸਫਾਈ ਪਿਛੇ
ਸਰਿਆ ਕੁਝ ਨਾ ਫੌਜ ਤੋਂ ਦੁਖ ਪਾਕੇ ਰੋਂਦੀ ਉਲਟ ਲਾਹੌਰ ਵਿਚ ਆਈ ਪਿਛੇ
ਖਾਨ ਹੋਗਿਆ ਹੈਰਾਨ ਕਰਤਾਰ ਸਿੰਘਾ ਆਖੇ ਆਫਤ ਖੁਦਾ ਨੇ ਪਾਈ ਪਿਛੇ

### ਸੂਬੇ ਦਾ ਸਿੰਘਾਂ ਵਾਸਤੇ ਸਖਤ ਹੁਕਮ

ਸੂਬੇ ਸਦਕੇ ਤਲਕੇਦਾਰ ਸਾਰੇ ਦਿਤਾ ਹੁਕਮ ਇਹ ਜਦੋਂ ਸੁਨਾਇ ਭਾਈ
ਪਿੰਡਾਂ ਵਿਚ ਨਾ ਸਿੰਘਾਂ ਨੂੰ ਰਹਿਣ ਦਿਹੋ, ਦਿਹੋ ਦੇਸ ਤੋਂ ਬਾਹਰ ਧਕਾਇ ਭਾਈ
ਜੇਹੜਾ ਹਥ ਆਵੇ ਜਾਨੋਂ ਮਾਰ ਦਿਹੋ, ਦਿਹੋ ਵਿਚ ਸਰਕਾਰ ਫੜਾਇ ਭਾਈ
ਏਸ ਹੁਕਮ ਤਾਈਂ ਜੋ ਨਾ ਮੰਨਿਓ ਜੇ ਚੰਗੀ ਤੁਸਾਂ ਨੂੰ ਮਿਲੇ ਸਜ਼ਾਇ ਭਾਈ
ਜੇਹੜੇ ਪਿੰਡ ਰਹਿੰਦਾ ਸਿੰਘ ਸੁਣ ਪਾਯਾ ਦਿਤਾ ਜਾਏਗਾ ਪਿੰਡ ਜਲਾਇ ਭਾਈ
ਸਿੰਘਾਂ ਨਾਲ ਜਿਦ੍ਹਾ ਵਲ ਫੇਰ ਸੁਣਿਆ ਸਣੇ ਟਬਰਾਂ ਦਿਆਂ ਮਰਵਾਇ ਭਾਈ
ਇਹ ਹੁਕਮ ਸੁਨਾਇ ਕੇ ਦੇਸ ਅੰਦਰ ਮੋਹਰਾਂ ਸਭ ਤੋਂ ਲਈਆਂ ਲਵਾਇ ਭਾਈ
ਮਾਰੇ ਖੌਫ ਦੇ ਲੋਕ ਪਕੜਾਨ ਲਗੇ ਸਿੰਘ ਜਿਥੇ ਕਿਥੇ ਹਥ ਆਇ ਭਾਈ
ਡੀਲਾ ਨਾਲ ਕਮਾਦ ਨਾ ਪੀੜ ਘਤੇ ਇਹ ਡਰ ਲੋਕਾਂ ਤਾਈਂ ਖਾਇ ਭਾਈ
ਮਾਰੂ ਖਾਲਸੇ ਦਾ ਹੋਯਾ ਦੇਸ ਸਾਰਾ ਲਏ ਹਾਕਮਾਂ ਲੋਕ ਡਰਾਇ ਭਾਈ
ਮੁਸਲਮਾਨਾਂ ਦੇ ਨਾਲ ਕਈ ਰਲੇ ਹਿੰਦੂ ਪਿੰਡਾਂ ਵਿਚ ਏਹ ਵੈਰ ਵਧਾਇ ਭਾਈ
ਲਗਾ ਸਿੰਘਾਂ ਦਾ ਹੋਣ ਨੁਕਸਾਨ ਭਾਰਾ ਡਿਠਾ ਹੋਂਵਦਾ ਨਹੀਂ ਬਚਾਇ ਭਾਈ

*ਸੂਬੇ ਵਲੋਂ ।

ਪਿੰਡ ਛਡ ਨਠੇ ਵੜ ਜੰਗਲਾਂ ਦੇ ਲਏ ਬਾਲ ਬੱਚੇ ਅਗੇ ਲਾਇ ਭਾਈ
ਕੁਝ ਵਿਚ ਪਹਾੜਾਂ ਦੇ ਛਪੇ ਜਾਕੇ ਕਈ ਮਾਲਵੇ ਨੂੰ ਗਏ ਧਾਇ ਭਾਈ
ਬਹੁਤੇ ਪਕੜਕੇ ਹਾਕਮਾਂ ਕੈਦ ਕੀਤੇ ਪਿੰਡਾਂ ਵਾਲੇ ਜੋ ਦੇਣ ਪਕੜਾਇ ਭਾਈ
ਬਹੁਤੇ ਧਰਮ ਤੇ ਹੋ ਸ਼ਹੀਦ ਮੋਏ ਦਿਤੇ ਜ਼ਾਲਮਾਂ ਬਹੁਤ ਖਪਾਇ ਭਾਈ
ਕੁਝ ਦੂਰ ਦੁਰਾਡੜੇ ਨਸ ਗਏ ਬੈਠੇ ਜਾਇਕੇ ਜਿੰਦ ਛਪਾਇ ਭਾਈ
ਕਿਰਤੀ ਸਿੰਘ ਮਾਰੇ ਫੜ ਹਾਕਮਾਂ ਨੇ ਜੰਗੀ ਇਕ ਭੀ ਹਥ ਨਾ ਆਇ ਭਾਈ
ਜਥੇ ਬਾਰ ਵੇਲੇ ਖਿੰਡ ਰਹੇ ਹੈਸਨ ਲਗਾ ਹਾਕਮਾਂ ਦੇ ਪਿਛੇ ਦਾਇ ਭਾਈ
*ਵਡੇ ਜਥੇ ਫਿਰਦੇ ਵਿਚ ਮਾਲਵੇ ਸਨ ਪਹੁੰਚੀ ਉਨ੍ਹਾਂ ਨੂੰ ਖਬਰ ਨ ਕਾਇ ਭਾਈ
ਏਧਰ ਜ਼ੁਲਮ ਹੋਏ ਬਹੁਤੇ ਮਾੜਿਆਂ ਤੇ ਮੁਸਲਮਾਨਾਂ ਨੇ ਲੋਕ ਸਤਾਇ ਭਾਈ
ਏਸੇ ਤਰ੍ਹਾਂ ਗਿਆ ਮੁਕ ਰੇੜਕਾ ਇਹ ਸਿੰਘ ਨਜ਼ਰ ਨਾ ਕਿਤੇ ਭੀ ਆਇ ਭਾਈ
ਕੁਝ ਦਿਨ ਛੁਟੀ ਜਾਣ ਸੂਬੇ ਦੀ ਬੀ ਸੁਤਾ ਸਿੰਘਾਂ ਦਾ ਫਿਕਰ ਉਠਾਇ ਭਾਈ
ਹਾਕਮ ਫੈਸਲੇ ਦਿਲੋਂ ਮੁਕਾ ਬੈਠੇ ਸਿੰਘ ਗਏ ਚਲੇ ਕਿਸੇ ਦਾਇ ਭਾਈ
ਲਿਖ ਘਲਿਆ ਸੂਬੇ ਨੇ ਵਿਚ ਦਿਲੀ ਚਿਠੀ ਖੁਸ਼ੀ ਦੇ ਨਾਲ ਲਖਾਇ ਭਾਈ
ਮੁਕਾ ਸਿੰਘਾਂ ਦਾ ਰੇੜਕਾ ਸ਼ਾਹ ਮੇਰੇ ਕੀਤੀ ਆਪ ਇਮਦਾਦ ਖੁਦਾਇ ਭਾਈ
ਸਿੰਘ ਢੂੰਡਿਆਂ ਕਿਤੇ ਨਾ ਲਭਦਾ ਏ ਦਿਤੇ ਚੁਣ ਕੇ ਮਾਰ ਮੁਕਾਇ ਭਾਈ
ਵਸੇ ਅਮਨ ਅਮਾਨ ਕਰਤਾਰ ਸਿੰਘਾ ਵਿਚ ਦੇਸ ਕਲੇਸ਼ ਨਾ ਕਾਇ ਭਾਈ

### ਬੋਤਾ (ਬੂਤਾ) ਸਿੰਘ ਦੀ ਸ਼ਹੀਦੀ

ਨਸ ਭਜ ਗਏ ਸਿੰਘ ਦੇਸ ਵਿਚੋਂ ਟੋਲਾ ਮਿਲੇ ਨਾ ਕਿਤੇ ਦੋ ਚਾਰ ਦਾ ਜੀ
ਸੂਰਜ ਸਿੰਘਾਂ ਦਾ ਢਕਿਆ ਬਦਲਾਂ ਨੇ ਤਾਰਾ ਸ਼ਰ੍ਹਾ ਦਾ ਚਮਕਾਂ ਮਾਰਦਾ ਜੀ
ਪਿੰਡਾਂ ਵਿਚ ਨਾ ਸਿੰਘਾਂ ਦੀ ਸ਼ਕਲ ਦਿਸੇ ਕੋਈ ਨਾਮ ਨਾ ਮੂੰਹੋਂ ਉਚਾਰਦਾ ਜੀ
ਲੋਕਾਂ ਸਮਝ ਲਿਆ ਸਿੰਘ ਗਏ ਮਾਰੇ ਕੀਤਾ ਮੋਮਨਾਂ ਸ਼ੁਕਰ ਕਰਤਾਰ ਦਾ ਜੀ
ਬੋਤਾ ਸਿੰਘ ਨਾਮੀ ਵਿਚ ਦਿਨਾਂ ਉਨ੍ਹਾਂ ਮਾਲੀ ਚੜ੍ਹਦੀ ਮਾਨ ਬਲਕਾਰ ਦਾ ਜੀ
ਤਰਨ ਤਰਨ ਦੇ ਪਰਗਣ ਰਖ ਦੇ ਵਿਚ ਜਿਵੇਂ ਗੁਜ਼ਰਦੇ ਦਿਨ ਗੁਜ਼ਾਰਦਾ ਜੀ

*ਏਧਰ ਜਦ ਫੜੋ ਫੜੀ ਹੋਈ ਤਦ ਕੁਝ ਛੋਟੇ ਜਥੇ ਏਧਰ ਸੀਗੇ ਜੋ ਬਾਰ ਦਾ ਦੌਰਾ ਕਰ ਰਹੇ ਸਨ ਤੇ ਨਵਾਬ ਕਪੂਰ ਸਿੰਘ ਹੋਰੀ ਮਾਲਵੇ ਵਿਚ ਠੀਕਰੀ ਵਾਲੇ ਬਰਨਾਲੇ ਗਿਰਦ ਫਿਰ ਰਹੇ ਸਨ, ਵਿਚਾਰੇ ਕਿਰਤੀ ਲੋਕਾਂ ਨੂੰ ਫੜ ਫੜਾਕੇ ਮੁਖਬਰਾਂ ਨੇ ਇਨਾਮ ਪਾਏ ।

ਸਾਗ ਪਤ ਖਾਕੇ ਗੁਜ਼ਰਾਨ ਕਰਦਾ ਕੁਝ ਕਿਸੇ ਦਾ ਨਹੀਂ ਵਗਾੜਦਾ ਜੀ
ਇਕ ਆਪ ਤੇ ਮਜ਼੍ਹਬੀ ਸਿੰਘ ਦੂਜਾ ਮੇਲ ਦੋਹਾਂ ਦੇ ਵਿਚ ਪਿਆਰ ਦਾ ਜੀ
ਵਿਚ ਛਪਕੇ ਜਾੜ ਦੇ ਰਹਿਨ ਦੋਵੇਂ ਜਿਥੇ ਡਰ ਨਾ ਫੌਜ ਸਰਕਾਰ ਦਾ ਜੀ
ਡਰ ਕਾਲ ਤੋਂ ਛਪੇ ਕਰਤਾਰ ਸਿੰਘਾ ਕਾਲ ਸੀਸ ਤੇ ਖੜਾ ਪੁਕਾਰਦਾ ਜੀ

ਬੋਤਾ ਸਿੰਘ ਹੋਰਾਂ ਨੂੰ ਦੂਹਾਂ ਜਟਾਂ ਨੇ ਦੇਖਣਾ ਤੇ ਤਾਹਨੇ ਮਾਰਨੇ

ਇਕ ਦਿਨ ਭਾਣਾ ਕਰਤਾਰ ਦਾ ਕੀਹ ਜਿਥੇ ਛਪੇ ਸੀ ਇਹ ਜਵਾਨ ਦੋਵੇਂ
ਕਿਸੇ ਪਿੰਡ ਦੇ ਦੋ ਜਿਮੀਂਦਾਰ ਜਾਂਦੇ ਰਾਹੋਂ ਭੁਲ ਪਹੁੰਚੇ ਓਥੇ ਆਨ ਦੋਵੇਂ
ਅਗੇ ਵੇਖਕੇ ਬੈਠਿਆਂ ਸਿੰਘਾਂ ਤਾਈਂ ਹੋਏ ਕਰ ਪਛਾਨ ਹੈਰਾਨ ਦੋਵੇਂ
ਬੜੀ ਚਿਰੀਂ ਅਜ ਸਿੰਘਾਂ ਦੀ ਸ਼ਕਲ ਵੇਖੀ ਇਕ ਦੂਸਰੇ ਤਾਈਂ ਸੁਨਾਨ ਦੋਵੇਂ
ਇਕ ਆਖਦਾ ਵੇਖ ਖਾਂ ਅਗ੍ਹਾਂ ਹੋ ਕੇ ਹੈਨ ਸਿੰਘ ਈ ਠੀਕ ਪਛਾਨ ਦੋਵੇਂ
ਯਾ ਤੇ ਚੋਰ ਡਾਕੂ ਏਥੇ ਆ ਬੈਠੇ ਕਿਸੇ ਤਾਈਂ ਨੁਕਸਾਨ ਪੁਚਾਨ ਦੋਵੇਂ
ਦੂਜਾ ਆਖਦਾ ਨਹੀਂ ਇਹ ਸਿੰਘ ਭਾਈ ਇਹ ਤਾਂ ਗਿਦੜਾਂ ਤੋਂ ਭੈੜੇ ਜਾਨ ਦੋਵੇਂ
ਹੁੰਦੇ ਸਿੰਘ ਕਿਉਂ ਛਪਦੇ ਵਿਚ ਝਾੜਾਂ ਬਾਹਰ ਗਜਦੇ ਨਿਕਲ ਮੈਦਾਨ ਦੋਵੇਂ
ਇਹਨਾਂ ਸਿੰਘਾਂ ਦੇ ਨਾਮ ਨੂੰ ਲਾਜ ਲਾਈ ਵਿਚ ਝਾੜੀਆਂ ਸਿਰ ਛਪਾਨ ਦੋਵੇਂ
ਹੁੰਦੇ ਸਿੰਘ ਕਿਉਂ ਛਪਦੇ ਮੌਤ ਪਾਸੋਂ ਹੁੰਦੇ ਧਰਮ ਤੇ ਕਿਤੇ ਕੁਰਬਾਨ ਦੋਵੇਂ
ਜਟਾਂ ਫਟ ਮਾਰੇ ਉਤੇ ਸੀਨਿਆਂ ਦੇ ਰਹੇ ਸੁਣਦੇ ਧਰ ਧਿਆਨ ਦੋਵੇਂ
ਬੋਲੀ ਖਾ ਗਈ ਜਿਗਰ ਕਰਤਾਰ ਸਿੰਘਾ ਲਗੇ ਕਾਇਰਤਾ ਤੇ ਪਛਤਾਨ ਦੋਵੇਂ

ਸੰਮਤ ੧੭੯੬ ਵਿਚ ਬੋਤਾ ਸਿੰਘ ਨੇ ਨੂਰਦੀਨ ਦੀ ਸਰਾਂ ਪਾਸ ਬੈਠਕੇ ਸੜਕ ਦਾ ਮਹਸੂਲ ਉਗਰਾਹਨਾ

ਬੋਲੀ ਖਾਂ ਜਵਾਨ ਦਾ ਦਿਲ ਗਈ ਹਾਲ ਆਪਣੇ ਤੇ ਪਛਤਾਨ ਲਗਾ
ਜੀਆ ਮੇਰਿਆ ਅੰਤ ਨੂੰ ਮਰ ਜਾਣਾ ਇਹ ਕਰ ਗਿਆਨ ਸੁਨਾਨ ਲਗਾ
ਮਰ ਜਾਵਣਾ ਕਿਸੇ ਨਾ ਸਦਾ ਰਹਿਨਾ ਡਰ ਕਿਉਂ ਤੂੰ ਝਟ ਲੰਘਾਨ ਲਗਾ
ਜਿਸ ਕਾਲ ਤੋਂ ਛਪਿਉਂ ਵਿਚ ਝਾੜਾਂ ਉਸ ਛਡਨਾ ਨਹੀਂ ਜਦੋਂ ਆਨ ਲਗਾ
ਸ਼ੇਰ ਹੋ ਕੇ ਕਿਉਂ ਨਹੀਂ ਗਜਦਾ ਤੂੰ ਗੀਦੀ ਹੋ ਕਿਉਂ ਉਮਰ ਗਵਾਨ ਲਗਾ
ਇਹ ਸੋਚ ਕੇ ਸਾਥ ਲੈ ਨਾਲ ਦੇ ਨੂੰ ਸੁਤੀ ਕਲਾ ਨੂੰ ਫੇਰ ਜਗਾਨ ਲਗਾ
ਗਿਦੜ ਹੋ ਕੇ ਮੋਇਆ ਨਾ ਮੌਤ ਮੰਦੀ ਸਿੰਘ ਬਣਕੇ ਸਿੰਘ ਦਖਾਨ ਲਗਾ

ਨਾਮ ਖਾਲਸੇ ਦਾ ਭੁਲ ਗਿਆ ਹੈ ਸੀ ਲੋਕਾਂ ਤਾਈਂ ਮੁੜ ਯਾਦ ਕਰਾਨ ਲਗਾ
ਸੂਬਾ ਹੋ ਬੇ ਫਿਕਰਾ ਸੌਂ ਗਿਆ ਸੀ ਉਹਨੂੰ ਟੁੰਬ ਜਗਾ ਉਠਾਨ ਲਗਾ
ਥਕ ਸਿੰਘਾਂ ਦੀ ਤੇਗ ਮਿਆਨ ਪੈ ਗਈ ਜੋਸ਼ ਦੇਕੇ ਬਾਹਰ ਕਢਾਨ ਲਗਾ
ਨੂਰਦੀਨ ਦੀ ਵਿਚ ਸਰਾਂ ਬਹਿਕੇ ਨਾਲ ਹਾਕਮਾਂ ਛੇੜ ਛੜਾਨ ਲਗਾ
ਗਡਾ ਚਾਰ ਪੈਸੇ ਖੋਤਾ ਇਕ ਪੈਸਾ ਏਸ ਤਰ੍ਹਾਂ ਜ਼ਕਾਤ ਉਗਰਾਹਨ ਲਗਾ
ਲੰਘਨ ਦੇ ਨ ਬਿਨਾਂ ਮਹਸੂਲ ਲਏ ਰਾਹ ਰੋਕ ਕੇ ਹੁਕਮ ਚਲਾਨ ਲਗਾ
ਲੋਕ ਡਰਦੇ ਹਸ ਕੇ ਦੇ ਜਾਂਦੇ ਸਿੰਘ ਮੌਜ ਬਹਾਰ ਉਡਾਨ ਲਗਾ
ਡੇਰੇ ਆਂਵਦੇ ਜਾਂਵਦੇ ਲੁਟ ਲੈਂਦਾ ਦਿਨ ਦੀਵੀਂ ਅੰਧੇਰ ਮਚਾਨ ਲਗਾ
ਰਾਹ ਬੰਦ ਹੋਯਾ ਪਿਆ ਆਨ ਰੌਲਾ ਰਾਹੀ ਪਾਤਰੀ ਆ ਡਰ ਖਾਨ ਲਗਾ
ਲੰਘੇ ਕਲਾ ਦੁਕੱਲਾ ਨ ਓਸ ਰਾਹੋਂ ਸਿੰਘ ਸ਼ੇਰ ਦੇ ਵਾਂਗ ਡਰਾਨ ਲਗਾ
ਹੋਈ ਖਬਰ ਲਾਹੌਰ ਕਰਤਾਰ ਸਿੰਘਾ ਸੂਬਾ ਦਿਲੋਂ ਕਚੀਚੀਆਂ ਖਾਨ ਲਗਾ

ਸੂਬੇ ਨੇ ਬੋਤਾ ਸਿੰਘ ਦੇ ਫੜਨ ਵਾਸਤੇ ਸੌ ਅਸਵਾਰ ਭੇਜਣਾ

ਹੋਈ ਖਬਰ ਜਾਂ ਖਾਨ ਬਹਾਦਰੇ ਨੂੰ ਦਿਲੋਂ ਜੋਸ਼ ਨੇ ਅਗ ਭੜਕਾ ਦਿਤੀ
ਕਹਿੰਦਾ ਫੇਰ ਕਿਥੋਂ ਨਿਕਲ ਪਏ ਮੈਂ ਤਾਂ ਕੌਮ ਸੀ ਇਹ ਮੁਕਾ ਦਿਤੀ
ਕਿਹੜੀ ਥਾਂ ਇਹ ਸਿੰਘ ਦੋ ਛਪੇ ਰਹੇ ਜਾਨ ਇਹਨਾਂ ਦੀ ਕਿਸੇ ਬਚਾ ਦਿਤੀ
ਉਸੇ ਵਕਤ ਹੀ ਸਦ ਜਲਾਲਦੀਂ ਨੂੰ ਜੋ ਸੁਣੀ ਸੀ ਖਬਰ ਸੁਣਾ ਦਿਤੀ
ਏਸੇ ਵੇਲੇ ਹੀ ਜਾਹ ਤੇ ਮਾਰ ਫੜਕੇ ਲਿਆ ਪਕੜ ਜਿਸ ਧੂੜ ਧੁਮਾ ਦਿਤੀ
ਮੈਨੂੰ ਜੀਉਂਦੇ ਲਿਆ ਵਖਾਲ ਝਬਦੇ ਜਿਨ੍ਹਾਂ ਫੇਰ ਇਹ ਖਪ ਮਚਾ ਦਿਤੀ
ਦਿਆਂ ਉਹਨਾਂ ਨੂੰ ਭੀ ਮੈਂ ਤਾਂ ਆਪ ਹਥੀਂ ਮਣੀ ਸਿੰਘ ਨੂੰ ਜੇਹੜੀ ਸਜਾ ਦਿਤੀ
ਲੈ ਕੇ ਸੌ ਅਸਵਾਰ ਕਰਤਾਰ ਸਿੰਘਾ ਫੌਜਦਾਰ ਵਹੀਰ ਚਾ ਪਾ ਦਿਤੀ

ਬੋਤਾ ਸਿੰਘ ਦਾ ਘੇਰੇ ਵਿਚ ਆਉਣਾ

ਫੌਜਦਾਰ ਲਾਹੌਰ ਥੀਂ ਕਰ ਧਾਵਾ ਨਾਲ ਸੌ ਸਵਾਰ ਲਿਆਇਆ ਏ
ਮਾਰੋ ਮਾਰ ਕਰਦਾ ਨੇੜੇ ਆਣ ਪਹੁੰਚਾ ਘੇਰਾ ਆਣ ਸਰਾਂ ਨੂੰ ਪਾਇਆ ਏ
ਦੂੰਹ ਸਿੰਘਾਂ ਤੇ ਸੌ ਪਠਾਨ ਚੜ੍ਹਿਆ ਰਾਹੀ ਧੂੜ ਧੁਮਾਂਵਦਾ ਆਇਆ ਏ
ਬੋਤਾ ਸਿੰਘ ਨੇ ਦੇਖਿਆ ਪਿਆ ਘੇਰਾ ਸਾਥੀ ਆਪਣੇ ਤਾਈਂ ਉਠਾਇਆ ਏ

ਨਾਮ ਖਾਲਸੇ ਦਾ ਭੁਲ ਗਿਆ ਹੈ ਸੀ ਲੋਕਾਂ ਤਾਈਂ ਮੁੜ ਯਾਦ ਕਰਾਨ ਲਗਾ
ਸੂਬਾ ਹੋ ਬੇ ਫਿਕਰਾ ਸੌਂ ਗਿਆ ਸੀ ਉਹਨੂੰ ਟੁੰਬ ਜਗਾ ਉਠਾਨ ਲਗਾ
ਥਕ ਸਿੰਘਾਂ ਦੀ ਤੇਗ ਮਿਆਨ ਪੈ ਗਈ ਜੋਸ਼ ਦੇਕੇ ਬਾਹਰ ਕਢਾਨ ਲਗਾ
ਨੂਰਦੀਨ ਦੀ ਵਿਚ ਸਰਾਂ ਬਹਿਕੇ ਨਾਲ ਹਾਕਮਾਂ ਛੇੜ ਛੜਾਨ ਲਗਾ
ਗਡਾ ਚਾਰ ਪੈਸੇ ਖੋਤਾ ਇਕ ਪੈਸਾ ਏਸ ਤਰ੍ਹਾਂ ਜ਼ਕਾਤ ਉਗਰਾਹਨ ਲਗਾ
ਲੰਘਨ ਦੇ ਨ ਬਿਨਾਂ ਮਹਸੂਲ ਲਏ ਰਾਹ ਰੋਕ ਕੇ ਹੁਕਮ ਚਲਾਨ ਲਗਾ
ਲੋਕ ਡਰਦੇ ਹਸ ਕੇ ਦੇ ਜਾਂਦੇ ਸਿੰਘ ਮੌਜ ਬਹਾਰ ਉਡਾਨ ਲਗਾ
ਡੇਰੇ ਆਂਵਦੇ ਜਾਂਵਦੇ ਲੁਟ ਲੈਂਦਾ ਦਿਨ ਦੀਵੀਂ ਅੰਧੇਰ ਮਚਾਨ ਲਗਾ
ਰਾਹ ਬੰਦ ਹੋਯਾ ਪਿਆ ਆਨ ਰੌਲਾ ਰਾਹੀ ਪਾਤਰੀ ਆ ਡਰ ਖਾਨ ਲਗਾ
ਲੰਘੇ ਕਲਾ ਦੁਕੱਲਾ ਨ ਓਸ ਰਾਹੋਂ ਸਿੰਘ ਸ਼ੇਰ ਦੇ ਵਾਂਗ ਡਰਾਨ ਲਗਾ
ਹੋਈ ਖਬਰ ਲਾਹੌਰ ਕਰਤਾਰ ਸਿੰਘਾ ਸੂਬਾ ਦਿਲੋਂ ਕਚੀਚੀਆਂ ਖਾਨ ਲਗਾ

ਸੂਬੇ ਨੇ ਬੋਤਾ ਸਿੰਘ ਦੇ ਫੜਨ ਵਾਸਤੇ ਸੌ ਅਸਵਾਰ ਭੇਜਣਾ

ਹੋਈ ਖਬਰ ਜਾਂ ਖਾਨ ਬਹਾਦਰੇ ਨੂੰ ਦਿਲੋਂ ਜੋਸ਼ ਨੇ ਅਗ ਭੜਕਾ ਦਿਤੀ
ਕਹਿੰਦਾ ਫੇਰ ਕਿਥੋਂ ਨਿਕਲ ਪਏ ਮੈਂ ਤਾਂ ਕੌਮ ਸੀ ਇਹ ਮੁਕਾ ਦਿਤੀ
ਕਿਹੜੀ ਥਾਂ ਇਹ ਸਿੰਘ ਦੋ ਛਪੇ ਰਹੇ ਜਾਨ ਇਹਨਾਂ ਦੀ ਕਿਸੇ ਬਚਾ ਦਿਤੀ
ਓਸੇ ਵਕਤ ਹੀ ਸਦ ਜਲਾਲਦੀਂ ਨੂੰ ਜੋ ਸੁਣੀ ਸੀ ਖਬਰ ਸੁਣਾ ਦਿਤੀ
ਏਸੇ ਵੇਲੇ ਹੀ ਜਾਹ ਤੇ ਮਾਰ ਫੜਕੇ ਲਿਆ ਪਕੜ ਜਿਸ ਧੂੜ ਧੁਮਾ ਦਿਤੀ
ਮੈਨੂੰ ਜੀਉਂਦੇ ਲਿਆ ਵਖਾਲ ਝਬਦੇ ਜਿਨ੍ਹਾਂ ਫੇਰ ਇਹ ਖਪ ਮਚਾ ਦਿਤੀ
ਦਿਆਂ ਉਹਨਾਂ ਨੂੰ ਭੀ ਮੈਂ ਤਾਂ ਆਪ ਹਥੀਂ ਮਣੀ ਸਿੰਘ ਨੂੰ ਜੇਹੜੀ ਸਜਾ ਦਿਤੀ
ਲੈ ਕੇ ਸੌ ਅਸਵਾਰ ਕਰਤਾਰ ਸਿੰਘਾ ਫੌਜਦਾਰ ਵਹੀਰ ਚਾ ਪਾ ਦਿਤੀ

ਬੋਤਾ ਸਿੰਘ ਦਾ ਘੇਰੇ ਵਿਚ ਆਉਣਾ

ਫੌਜਦਾਰ ਲਾਹੌਰ ਥੀਂ ਕਰ ਧਾਵਾ ਨਾਲ ਸੌ ਸਵਾਰ ਲਿਆਇਆ ਏ
ਮਾਰੋ ਮਾਰ ਕਰਦਾ ਨੇੜੇ ਆਣ ਪਹੁੰਚਾ ਘੇਰਾ ਆਣ ਸਰਾਂ ਨੂੰ ਪਾਇਆ ਏ
ਦੂਹ ਸਿੰਘਾਂ ਤੇ ਸੌ ਪਠਾਨ ਚੜ੍ਹਿਆ ਰਾਹੀ ਧੂੜ ਧੁਮਾਂਵਦਾ ਆਇਆ ਏ
ਬੋਤਾ ਸਿੰਘ ਨੇ ਦੇਖਿਆ ਪਿਆ ਘੇਰਾ ਸਾਥੀ ਆਪਣੇ ਤਾਈਂ ਉਠਾਇਆ ਏ

ਵੀਰਾ ਉਠਕੇ ਹੋਸ਼ ਸੰਭਾਲ ਖਾਂ ਤੂੰ ਕੋਈ ਤੁਰਕ ਲੈ ਕੇ ਫੌਜ ਧਾਇਆ ਏ
ਜੇਹੜੇ ਵੇਲੇ ਨੂੰ ਪਏ ਉਡੀਕਦੇ ਸਾਂ ਉਹ ਰਬ ਨੇ ਮੇਲ ਮਲਾਇਆ ਏ
ਉਠ ਅਜ ਸ਼ਹੀਦੀਆਂ ਲੈ ਲਈਏ ਚੰਗਾ ਗੁਰੂ ਸਬਬ ਇਹ ਲਾਇਆ ਏ
ਅਜ ਨਾਲ ਭਰਾਵਾਂ ਦੇ ਚਲ ਰਲੀਏ ਵਾਜਾ ਕਾਲ ਨੇ ਸਿਰ ਵਜਾਇਆ ਏ
ਅਸੀਂ ਸਾਮ੍ਹਨੇ ਲੜਕੇ ਮਰਾਂਗੇ ਜੀ ਇਹ ਭੀ ਜਾਪਦੀ ਗੁਰੂ ਦੀ ਦਾਇਆ ਏ
ਸਿੰਘ ਹੋ ਸ਼ਹੀਦੀਆਂ ਮਰਾਂਗੇ ਲੈ ਗੀਦੀ ਹੋ ਕੇ ਮਰਨ ਨ ਭਾਇਆ ਏ
ਇਹ ਸੋਚ ਕੇ ਫਤੇ ਗਜਾ ਉੱਠੇ ਸੁਤੇ ਸ਼ੇਰਾਂ ਨੂੰ ਜਿਵੇਂ ਜਗਾਇਆ ਏ
ਜਿਵੇਂ ਜੰਗਲੋਂ ਨਿਕਲ ਕੇ ਸ਼ੇਰ ਆਏ ਇਹ ਦੁਹਾਂ ਦਾ ਰੂਪ ਸੁਹਾਇਆ ਏ
ਜਿਵੇਂ ਚਿਤਰੇ ਵਲ ਸ਼ਕਾਰ ਤਕਨ ਵਲ ਵੈਰੀਆਂ ਤਿਵੇਂ ਤਕਾਇਆ ਏ
ਅਖਾਂ ਗੈਹਰੀਆਂ ਖੂਨ ਦੇ ਨਾਲ ਭਰੀਆਂ ਜਿਵੇਂ ਹਾਥੀਆਂ ਨਸ਼ਾ ਪਲਾਇਆ ਏ
ਖੌਰੂ ਪਾਂਵਦੇ ਪੁਟਦੇ ਧਰਤ ਤਾਈਂ ਮੋਢੇ ਲਾਠੀਆਂ ਤਾਈਂ ਟਕਾਇਆ ਏ
ਜੰਗ ਕਰਨ ਦਾ ਚਾਉ ਕਰਤਾਰ ਸਿੰਘਾ ਖੂਨ ਚਿਹਰਿਆਂ ਦੇ ਉੱਤੇ ਛਾਇਆ ਏ

ਫੌਜਦਾਰ

ਫੌਜਦਾਰ ਮੈਦਾਨ ਵਧਾ ਘੋੜਾ ਬੋਤਾ ਸਿੰਘ ਨੂੰ ਆਖਦਾ ਜਾਹ ਭਾਈ
ਤੇਰੀ ਹੈ ਸ਼ਕਾਇਤ ਲਾਹੌਰ ਪਹੁੰਚੀ ਕਿਉਂ ਰਿਹਾ ਤੂੰ ਸ਼ੋਰ ਮਚਾ ਭਾਈ
ਕਿਦੇ ਹੁਕਮ ਦੇ ਨਾਲ ਸਰਾਂ ਮਲੀ ਬੈਠ ਰਿਹਾ ਹੈਂ ਮਲ ਕੇ ਰਾਹ ਭਾਈ
ਕਿਦੇ ਹੁਕਮ ਦੇ ਨਾਲ ਮਹਸੂਲ ਲਵੇਂ ਲੋਕਾਂ ਤਾਈਂ ਰਿਹੋਂ ਲੁਟ ਖਾ ਭਾਈ
ਡਾਕੇ ਮਾਰਦਾ ਰਾਹੀਆਂ ਨੂੰ ਲੁਟਦਾ ਤੂੰ ਸਿਰੋਂ ਸੂਬੇ ਦਾ ਖੌਫ ਭੁਲਾ ਭਾਈ
ਤੇਰੇ ਪਕੜਨੇ ਵਾਸਤੇ ਫੌਜ ਲੈਕੇ ਆਯਾ ਮੈਂ ਲਾਹੌਰ ਤੋਂ ਧਾ ਭਾਈ
ਮੈਨੂੰ ਕਸਮ ਖੁਦਾ ਮੈਂ ਸਚ ਆਖਾਂ ਤੇਰੇ ਭਲੇ ਦੀ ਗਲ ਸੁਣਾ ਭਾਈ
ਜਾਹ ਚਲਾ ਜਾਹ ਛਡ ਸਰਾਂ ਤਾਈਂ ਐਥੋਂ ਜਾਨ ਲੈਕੇ ਕਿਸੇ ਦਾ ਭਾਈ
ਕੀਹ ਕਰੇਂਗਾ ਸੌ ਜਵਾਨ ਅਗੇ ਐਵੇਂ ਦੇਣਗੇ ਖਾਕ ਰੁਲਾ ਭਾਈ
ਜਿਧਰ ਹੋਰ ਗਏ ਓਧਰ ਜਾਹ ਤੂੰ ਭੀ ਕੀਹ ਲੈਣਾ ਈਂ ਛੇੜ ਛੜਾ ਭਾਈ
ਜੇਕਰ ਨਹੀਂ ਤੇ ਵਿਚ ਮੈਦਾਨ ਹੁਣੇ ਲਾਹ ਲੈ ਲੜਾਈ ਦਾ ਚਾ ਭਾਈ
ਪਛੋਤਾ ਨ ਰਹੂ ਕਰਤਾਰ ਸਿੰਘਾ ਲੈ ਆਪਣਾ ਜ਼ੋਰ ਅਜ਼ਮਾ ਭਾਈ

ਭਾਈ ਬੋਤਾ ਸਿੰਘ

ਭਜ ਜਾਵਨਾ ਕੰਮ ਹੈ ਪਾਜ਼ੀਆਂ ਦਾ ਮੈਨੂੰ ਲੜਕੇ ਮਰਨ ਦਾ ਚਾ ਖਾਨਾਂ
ਏਸੇ ਵਾਸਤੇ ਬੈਠਕੇ ਰਾਹ ਉੱਤੇ ਕੀਤੀ ਹੈ ਮੈਂ ਛੇੜ ਛੜਾ ਖਾਨਾਂ
ਗਿਦੜ ਸਿਰ ਛਪਾਂਵਦੇ ਵਿਚ ਝਾੜਾਂ ਸ਼ੇਰ ਛਪੇ ਨ ਸਿਰ ਲੁਕਾ ਖਾਨਾਂ
ਮੈਂ ਸਿੰਘ ਹਾਂ ਨਾਮ ਹੈ ਸਿੰਘ ਮੇਰਾ, ਸਿੰਘ ਹੋਕੇ ਦਿਆਂ ਦਖਾ ਖਾਨਾਂ
ਮਾਂ ਜੰਮਿਆਂ, ਨ ਕੁਤੀ ਜੰਮਿਆ ਹੈ, ਸਿੰਘ ਹੋ ਮੌਤੋਂ ਡਰ ਖਾ ਖਾਨਾਂ
ਸਿੰਘ ਹੋਕੇ ਜੰਗ ਤੋਂ ਪਿਛਾਂ ਹਟੇ ਗੁਰੂ ਉਸ ਨੂੰ ਮੂਹ ਨ ਲਾ ਖਾਨਾਂ
ਅਜ ਮੌਤ ਤੋਂ ਡਰ ਕੇ ਭਜ ਜਾਵਾਂ ਥਾਂ ਦਸ ਕਿਥੇ ਛਪਾਂ ਜਾ ਖਾਨਾਂ
ਜਿਥੇ ਜਾਵਾਂ ਗਾ ਜਾਇਗੀ ਮੌਤ ਨਾਲੇ ਰਹਿਣਾ ਜਗ ਤੇ ਨਹੀਂ ਸਦਾ ਖਾਨਾਂ
ਕੰਮ ਸਿੰਘ ਦਾ ਵਿਚ ਮੈਦਾਨ ਲਵੇ ਸਿੰਘ ਨਹੀਂ ਜੋ ਮੂੰਹ ਛਪਾ ਖਾਨਾਂ
ਏਥੇ ਮਰਾਂਗੇ ਮਾਰਕੇ ਵੈਰੀਆਂ ਨੂੰ ਹਥ ਤੁਸਾਂ ਦੇ ਤਈਂ ਲਗਾ ਖਾਨਾਂ
ਸਿੰਘ ਕਿਸੇ ਨਹੀਂ ਆਖਣਾ ਭਜ ਜਾਂ ਜੇ ਗੀਦੀ ਕਹਿਣਗੇ ਲੋਕ ਦਾਨਾ ਖਾਨਾਂ
ਪਾਜੀ ਹੋਇਆਂ ਨ ਮਿਲੇ ਦਰਗਾਹ ਢੋਈ ਲਾ ਕੌਮ ਨੂੰ ਦਾਗ ਲਵਾ ਖਾਨਾਂ
ਹੁਣ ਹਥ ਤੂੰ ਵੇਖ ਮੈਦਾਨ ਸਾਡੇ ਪਰ ਇਕ ਈਮਾਨ ਕਮਾ ਖਾਨਾਂ
ਸਾਡੇ ਪਾਸ ਨ ਢਾਲ ਤਲਵਾਰ ਕੋਈ ਨਹੀਂ ਕੋਈ ਹਥਯਾਰ ਸਫਾ ਖਾਨਾਂ
ਸਾਡਾ ਹੌਸਲਾ ਜ਼ੋਰ ਜੇ ਵੇਖਣਾ ਤੂੰ ਫੌਜ ਬਿਨਾਂ ਹਥਯਾਰ ਕਰਾ ਖਾਨਾਂ
ਚੰਗੇ ਚੋਣਵੇਂ ਕਢ ਜਵਾਨ ਵਿਚੋਂ ਪੰਜ ਪੰਜ ਸਾਡੇ ਨਾਲ ਡਾਹ ਖਾਨਾਂ
ਤਰੇ ਪਲੇ ਸਪਾਹੀ ਕਬਾਬ ਖਾਕੇ ਸਾਨੂੰ ਸਾਗ ਭੀ ਹਥ ਨ ਆ ਖਾਨਾਂ
ਪਰ ਵੇਖ ਖਾਂ ਤੇਰੇ ਬਹਾਦਰਾਂ ਦੇ ਤੂੰਬੇ ਕਿਸ ਤਰ੍ਹਾਂ ਦਿਆਂ ਉਡਾ ਖਾਨਾਂ
ਜ ਤਾਂ ਸ਼ੌਕ ਤੈਨੂੰ ਅਜ ਖਾਲਸੇ ਦਾ ਜ਼ਰਾ ਵੇਖ ਖਾਂ ਜ਼ੋਰ ਅਜ਼ਮਾ ਖਾਨਾਂ
ਮਰਨਾ ਹੋ ਸ਼ਹੀਦ ਕਰਤਾਰ ਸਿੰਘਾ ਗੁਰੂ ਸਿੰਘਾਂ ਨੂੰ ਗਿਆ ਸਖਾ ਖਾਨਾਂ

ਫੌਜਦਾਰ ਨੇ ਦਸ ਸਿਪਾਹੀ ਤਲਵਾਰਾਂ ਦੇ ਕੇ ਕਢਣੇ

ਗਲ ਆਈ ਪਸੰਦ ਜਲਾਲ ਦੀਨ ਨੂੰ ਵਖ ਦਸ ਜਵਾਨ ਕਰਾ ਦਿਤੇ
ਚੰਗੇ ਚੋਣਵੇਂ ਚੁਣਕੇ ਕਢ ਲਏ ਝਟ ਪਟ ਹਥਿਆਰ ਲੁਹਾ ਦਿਤੇ
ਸਿਰਫ ਦੇਕੇ ਹਥ ਦੇ ਵਿਚ ਤੇਗਾਂ ਦੂਹਾਂ ਸਿੰਘਾਂ ਦੇ ਸਾਹਮਣੇ ਡਾਹ ਦਿਤੇ

ਓਹਨਾਂ ਪਾਸ ਤੇਗਾਂ ਡਾਂਗਾਂ ਪਾਸ ਓਹਨਾਂ ਹਾਥੀ ਸ਼ੇਰਾਂ ਦੇ ਵਲ ਧਕਾ ਦਿਤੇ
ਸਿੰਘ ਪਏ ਅਗੋਂ ਜਿਵੇਂ ਸ਼ੇਰ ਭੁਖੇ ਉੱਤੇ ਪੈਂਤੜੇ ਪੈਰ ਜਮਾ ਦਿਤੇ
ਦੋਵੇਂ ਗਤਕੇ ਬਾਜ਼ ਚਲਾਕ ਵਡੇ ਮਾਰ ਮਾਰ ਪਠਾਨ ਵਛਾ ਦਿਤੇ
ਡਾਂਗਾਂ ਮਾਰ ਸੁਟੇ ਭੰਨ ਹਡ ਗੋਡੇ ਵਿਚ ਘੜੀ ਦੇ ਮੂੰਹ ਭਵਾ ਦਿਤੇ
ਗਈ ਪੇਸ਼ ਨ ਦਸਾਂ ਦੀ ਦੂੰਹ ਉੱਤੇ ਖਾਨ ਵਿਚ ਮੈਦਾਨ ਲਟਾ ਦਿਤੇ
ਤੇਗਾਂ ਖੋਹ ਲਈਆਂ ਦੋਹਾਂ ਕਰ ਹਲਾ ਫੇਰ ਖੌਫ਼ ਖਤਰੇ ਦਿਲੋਂ ਚਾ ਦਿਤੇ
ਤੇਗਾਂ ਨੰਗੀਆਂ ਸਿੰਘਾਂ ਜਾਂ ਹਥ ਫੜੀਆਂ ਸਤਿ ਸ੍ਰੀ ਜੈਕਾਰੇ ਬੁਲਾ ਦਿਤੇ
ਫੌਜਦਾਰ ਘਲੇ ਦਸ ਹੋਰ ਚੁਣਕੇ ਓਹ ਭੀ ਸਿੰਘਾਂ ਨੇ ਮਾਰ ਰੁਲਾ ਦਿਤੇ
ਏਸੇ ਤਰ੍ਹਾਂ ਗਏ ਦੋ ਤਿੰਨ ਵਾਰੀ ਬੋਤਾ ਸਿੰਘ ਨੇ ਮਾਰ ਭਜਾ ਦਿਤੇ
ਬਾਕੀ ਵੇਖ ਕੇ ਹੋ ਹੈਰਾਨ ਗਏ ਦਿਲੋਂ ਸਭ ਨੇ ਹੌਂਸਲੇ ਢਾਹ ਦਿਤੇ
ਮੂੰਹ ਕਰੇ ਨਾ ਸਿੰਘਾਂ ਦੇ ਵਲ ਕੋਈ ਚਾ ਸਾਰਿਆਂ ਦੇ ਓਹਨਾਂ ਲਾਹ ਦਿਤੇ
ਫੌਜਦਾਰ ਰਿਹਾ ਆਖ ਸਭ ਤਾਈਂ ਤੁਸਾਂ ਕਿਉਂ ਉਏ ਸਿਰ ਝੁਕਾ ਦਿਤੇ
ਸਿੰਘ ਦਿਸਦੇ ਕਾਲ ਦੇ ਵਾਂਗ ਖੜੇ ਜਿਹਨਾਂ ਸਿਰ ਲਾਹ ਤਲੀ ਟਕਾ ਦਿਤੇ
ਲੜੇ ਓਹਨਾਂ ਦੇ ਸਾਹਮਣੇ ਕੌਣ ਹੋ ਕੇ ਸਿਰੋਂ ਪਰੇ ਡੇਰੇ ਜਿਹਨਾਂ ਲਾ ਦਿਤੇ
ਮਰ ਜਾਵਣਾ ਅੰਤ ਕਰਤਾਰ ਸਿੰਘਾ ਇਕ ਵਾਰ ਤਾਂ ਹਥ ਵਖਾ ਦਿਤੇ

ਤੁਰਕਾਂ ਦੇ ਹੌਂਸਲੇ

ਖੂਨੀ ਗਜਦੇ ਵਿਚ ਮੈਦਾਨ ਦੋਵੇਂ ਮਥੇ ਮੌਤ ਦੇ ਪਰਗਟ ਨਸ਼ਾਨ ਸਾਰੇ
ਖੂਨ ਅਖੀਆਂ ਦੇ ਵਿਚ ਚੜ੍ਹ ਆਯਾ ਵੇਖ ਜਿਹਨਾਂ ਨੂੰ ਕੰਬਦੇ ਖਾਨ ਸਾਰੇ
ਰੁਠੇ ਹੋਏ ਓਹ ਮਰਨ ਮਰਾਨ ਉੱਤੇ ਦਿਲੋਂ ਛਡ ਜਹਾਨ ਅਰਮਾਨ ਸਾਰੇ
ਕੌਣ ਕਰੇ ਮੁਕਾਬਲਾ ਮੌਤ ਦਾ ਜੀ ਦੂਰੋਂ ਦੇਖਦੇ ਰਹੇ ਮੁਸਲਮਾਨ ਸਾਰੇ
ਫੌਜਦਾਰ ਵੰਗਾਰਦਾ ਫੌਜ ਤਾਈਂ ਅਗ੍ਹਾਂ ਨਿਤਰੋ ਖੜੇ ਜਵਾਨ ਸਾਰੇ
ਓਏ ਪਾਜ਼ੀਏ ਵੇਖ ਲੈ ਦੂੰਹ ਸਿਖਾਂ ਲਾਹੇ ਤੁਸਾਂ ਦੇ ਚਾਉ ਮੈਦਾਨ ਸਾਰੇ
ਮਾਰੇ ਓਹ ਗਰੀਬ ਮੁਸੀਬਤਾਂ ਦੇ ਤੁਸੀਂ ਖੂਨ ਤਾਜ਼ੇ ਪਹਿਲਵਾਨ ਸਾਰੇ
ਸਾਗ ਉਹਨਾਂ ਨੂੰ ਖਾਣ ਨੂੰ ਲਭਦਾ ਨਹੀਂ ਤੁਸੀਂ ਖਾਓ ਕਬਾਬ ਤੇ ਨਾਨ ਸਾਰੇ
ਕੋਈ ਡਰਦਾ ਧਰੇ ਨ ਪੈਰ ਅਗੇ ਫੌਜਦਾਰ ਤੋਂ ਅਖ ਚੁਰਾਨ ਸਾਰੇ

ਗਏ ਹੋ ਪੀਲੇ ਮੂੰਹ ਸਾਰਿਆਂ ਦੇ ਇਕ ਦੂਸਰੇ ਵਲ ਤਕਾਨ ਸਾਰੇ
ਆਖੋ ਹੁਣੇ ਗੋਲੀ ਮਾਰ ਮਾਰ ਦੇਈਏ ਇਹ ਸ਼ੇਖੀਆਂ ਪਏ ਜਤਾਨ ਸਾਰੇ
ਜਿਵੇਂ ਸ਼ੇਰ ਤੋਂ ਹਰਨ ਕਰਤਾਰ ਸਿੰਘਾ ਤਿਵੇਂ ਡਰ ਸਿੰਘਾਂ ਪਾਸੋਂ ਖਾਨ ਸਾਰੇ

### ਬੋਤਾ ਸਿੰਘ ਦਾ ਸ਼ਹੀਦ ਹੋਣਾ

ਫੌਜਦਾਰ ਆਖੇ ਅਗਾਂ ਨਿਤਰੋ ਓਏ ਵਾਰ ਵਾਰ ਵੰਗਾਰ ਜ਼ਬਾਨ ਵਿਚੋਂ
ਦੂੰਹ ਸਿੰਘਾਂ ਦਾ ਜਦੋਂ ਨਾ ਮੂਲ ਕੀਤਾ ਕਿਸੇ ਸਾਮ੍ਹਣਾ ਸੌ ਜਵਾਨ ਵਿਚੋਂ
ਅਖੀਂ ਵੇਖ ਬਹਾਦਰੀ ਸਿੰਘਾਂ ਦੀ ਫੌਜਦਾਰ ਹੋ ਗਿਆ ਹੈਰਾਨ ਵਿਚੋਂ
ਅੰਤ ਹੁਕਮ ਦਿਤਾ ਮਾਰੋ ਰਲ ਸਾਰੇ ਲਗਾ ਰੋੜਕਾ ਆ ਮੁਕਾਨ ਵਿਚੋਂ
ਕੁਦ ਚਾਰ ਚੁਫੇਰਿਓਂ ਪਏ ਜਾਕੇ ਤੇਗਾਂ ਨੰਗੀਆਂ ਕਢ ਮੈਦਾਨ ਵਿਚੋਂ
ਅਗੋਂ ਸਿੰਘ ਵੀ ਗਜਕੇ ਆਣ ਪਏ ਉੱਤੇ ਤਲੀ ਦੇ ਰਖਕੇ ਜਾਨ ਵਿਚੋਂ
ਆਪੋ ਵਿਚ ਲਈਆਂ ਦੋਂਹ ਜੋੜ ਪਿਠਾਂ ਸਾਰਾ ਤੋੜ ਕੇ ਮੋਹ ਜਹਾਨ ਵਿਚੋਂ
ਭੰਨ ਸੁਟਿਓ ਨੇ ਮੂੰਹ ਨਾਲ ਤੇਗਾਂ ਜਿਹੜੇ ਪੈਰ ਅਗਾਂਹ ਵਧਾਨ ਵਿਚੋਂ
ਭਲਾ ਬਹੁਤਿਆਂ ਦੇ ਅਗੇ ਜ਼ੋਰ ਕੀਹ ਸੀ ਅੰਤ ਥਕ ਗਿਆ ਤਰਾਨ ਵਿਚੋਂ
ਲਗੇ ਫਟ ਸਰੀਰ ਤੇ ਕਈ ਆਕੇ ਰੰਗ ਕਪੜੇ ਲਹੂ ਲੁਹਾਨ ਵਿਚੋਂ
ਹਥ ਉਲਰੇ ਵੈਰੀਆਂ ਵਲ ਰਹੇ ਨਿਕਲ ਹਵਾ ਹੋ ਗਏ ਪ੍ਰਾਨ ਵਿਚੋਂ
ਡਿਗੇ ਹੋ ਸ਼ਹੀਦ ਕਰਤਾਰ ਸਿੰਘਾ ਹਟੇ ਪੈਰ ਨਾ ਪਿਛਾਂਹ ਮੈਦਾਨ ਵਿਚੋਂ

### ਤੁਰਕ ਹਾਕਮਾਂ ਦੀ ਰਾਹ ਜਾਂਦਿਆਂ ਨਾਲ ਛੇੜ ਖਾਨੀ

ਰਾਮ ਸਿੰਘ ਦਯਾ ਸਿੰਘ ਮਾਲਵੇ ਦੇ ਨਾਲ ਵੀਹ ਕੁ ਜਵਾਨ ਵਿਚਾਰ ਭਾਈ
ਨੂਰੰਗਾਬਾਦ ਦੇ ਪਾਸ ਸਨ ਚਲੇ ਜਾਂਦੇ ਹੈਸਨ ਸਾਰਿਆਂ ਪਾਸ ਹਥਿਆਰ ਭਾਈ
ਤਾਹਿਰ ਅਲੀ ਖਾਂ ਖਾਨ ਸਲਕੋਟੀਏ ਦਾ ਬਾਲ ਬੱਚਾ ਤੇ ਘਰ ਦੀ ਨਾਰ ਭਾਈ
ਹੈ ਸੀ ਵਲ ਸਰਹਿੰਦ ਦੇ ਲਈ ਜਾਂਦਾ ਹੈਬਤ ਖਾਂ ਤੇ ਸੌ ਅਸਵਾਰ ਭਾਈ
ਦੋਹਾਂ ਧਿਰਾਂ ਦਾ ਟਾਕਰਾ ਆਣ ਹੋਇਆ ਪਿੰਡੋਂ ਦੂਰ ਤੇ ਵਿਚ ਉਜਾੜ ਭਾਈ
ਸਿੰਘ ਵੇਖ ਕੰਨੀ ਕਤਰਾ ਚਲੇ ਪਰ ਟਲੇ ਕੀਕੂੰ ਹੋਣ ਹਾਰ ਭਾਈ
ਹੈਬਤ ਖਾਂ ਜੋ ਵੇਖਿਆ ਸਿੰਘ ਥੋੜੇ ਕੰਨ ਫਟਕ ਹੋ ਗਿਆ ਹੁਸ਼ਿਆਰ ਭਾਈ

ਕਹਿੰਦਾ ਅੜੇ ਰਹੋ ਸਿਖੜਿਓ ਜਾਓ ਕਿਥੇ ਤੇਗਾਂ ਖਿਚੀਆਂ ਪਏ ਲਲਕਾਰ ਭਾਈ
ਅਗੋਂ ਸਿੰਘਾਂ ਨੇ ਕਾਸਨੂੰ ਨਠਣਾ ਸੀ ਲੜ ਮਰਨ ਹੀ ਜਿਨਾਂ ਦੀ ਕਾਰ ਭਾਈ
ਡਟ ਗਏ ਪੈਰਾਂ ਉਤੇ ਸਾਹਮਣੇ ਹੋ ਮੂਹੋਂ ਗੁਰਾਂ ਦਾ ਨਾਮ ਉਚਾਰ ਭਾਈ
ਝਟ ਆਉਂਦਿਆਂ ਨੂੰ ਅਗੋਂ ਸਰ ਕਰਕੇ ਵੀਹਾਂ ਗੋਲੀਆਂ ਦਾ ਕੀਤਾ ਵਾਰ ਭਾਈ
ਪੰਜ ਸਤ ਪਹਿਲੀ ਵਾਰ ਡਿਗ ਪਏ ਕਰ ਦੂਸਰਾ ਫੇਰ ਤਯਾਰ ਭਾਈ
ਚੌਥਾ ਹਿਸਾ ਕੁ ਆਉਂਦਿਆਂ ਸੁਟ ਲਏ ਹੋਏ ਵੇਖਕੇ ਤੁਰਕ ਲਾਚਾਰ ਭਾਈ
ਲਹਿ ਗਈ ਮਸਤੀ ਹੋਸ਼ ਦੇ ਵਿਚ ਆਏ ਖੜੇ ਆਪਣਾ ਆਪ ਸੰਭਾਲ ਭਾਈ
ਚੰਗਾ ਮਚ ਗਿਆ ਘਮਸਾਣ ਓਥੇ ਚਲੀ ਅਛੀ ਤਰ੍ਹਾਂ ਤਲਵਾਰ ਭਾਈ
ਸਿੰਘਾਂ ਬੰਨ੍ਹ ਕਿਲ੍ਹਾ ਚੰਗੀ ਤੇਗ ਵਾਹੀ ਲਾਹੇ ਮਾਰਕੇ ਤੁਰਕ ਸਥਾਰ ਭਾਈ
ਜਿਵੇਂ ਚਿਤਰੇ ਮਾਰਦੇ ਲੇਲਿਆਂ ਨੂੰ ਇਕ ਇਕ ਮਾਰੇ ਚਾਰ ਚਾਰ ਭਾਈ
ਹੈਬਤ ਖਾਂ ਪਿਛੋਂ ਪਛਤਾਉਣ ਲਗਾ ਕੀ ਖਟਿਆ ਕਰਕੇ ਹਾਰ ਭਾਈ
ਪਿਛਾ ਹੋਇਆ ਫੇਰ ਛੁਡਾਉਨ ਔਖਾ ਔਖੀ ਝਲਨੀ ਤੇਗ ਦੀ ਮਾਰ ਭਾਈ
ਜੇਹੜੇ ਬਚੇ ਉਹ ਜਾਨ ਬਚਾ ਨਠੇ ਤੋਬਾ ਤੋਬ ਕਰਦੇ ਹਾ ਹਾ ਕਾਰ ਭਾਈ
ਸਿੰਘਾਂ ਲੁਟ ਲਿਆ ਅਸਬਾਬ ਸਾਰਾ ਹੈਬਤ ਖਾਂ ਮੋਇਆ ਸਰਕਾਰ ਭਾਈ
ਪਏ ਆਪਣੇ ਰਾਹ ਕਰਤਾਰ ਸਿੰਘਾ ਕਰ ਸਾਥੀਆਂ ਦਾ ਸਸਕਾਰ ਭਾਈ

ਵਾਕ ਕਵੀ

ਜੰਗੀ ਸਿੰਘ ਜਾ ਮਾਲਵੇ ਵਿਚ ਬੈਠੇ ਓਹਨਾਂ ਪਿਛਲੇ ਫਿਕਰ ਭੁਲਾ ਦਿਤੇ
ਕਿਰਤੀ ਸਿੰਘ ਮਾਰੇ ਫੜ ਹਾਕਮਾਂ ਨੇ ਬੁਰੇ ਦੇਸ ਦੇ ਦਿਨ ਲਿਆ ਦਿਤੇ
ਆਣ ਜ਼ੁਲਮ ਹਾਕਮਾਂ ਲਕ ਬਧਾ ਸਿੰਘ ਦੇਸ ਤੋਂ ਬਾਹਰ ਧਕਾ ਦਿਤੇ
ਨੰਬਰਦਾਰਾਂ ਨੂੰ ਆਖ ਕੇ ਨਗਰਾਂ ਥੀਂ ਕੁਲੇ ਫੂਕ ਕੇ ਬਾਹਰ ਕਢਾ ਦਿਤੇ
ਮਾਰੇ ਸਿੰਘਾਂ ਨੂੰ ਲਏ ਅਨਾਮ ਸਾਥੋਂ ਲੋਭ ਦੇ ਪਿਛੇ ਲੋਕ ਲਾ ਦਿਤੇ
ਗਸ਼ਤੀ ਫੌਜ ਫਿਰੇ ਵਿਚ ਨਿਤ ਪਿੰਡਾਂ ਓਹਨਾਂ ਨਾਲ ਕੁਪਤ ਮਚਾ ਦਿਤੇ
ਜੰਗੀ ਸਿੰਘ ਦੇਸੋਂ ਦੂਰ ਨਿਕਲ ਗਏ ਸਨ ਡੇਰੇ ਰਾਜ ਪੂਤਾਨੇ ਜਾ ਪਾ ਦਿਤੇ
ਜਾ ਕੇ ਰਾਜਿਆਂ ਦੇ ਪਾਸ ਰਹੇ ਨੌਕਰ ਅਨ ਜਲ ਨੇ ਦੇਸ ਛੁੜਾ ਦਿਤੇ
ਕਿਰਤੀ ਸਿੰਘ ਜੋ ਨਗਰਾਂ ਵਿਚ ਰਹਿ ਗਏ ਸਾਰੇ ਮੁਖਬਰਾਂ ਓਹ ਫੜਾ ਦਿਤੇ

ਅਗੋਂ ਹਾਕਮਾਂ ਦੇ ਹਥ ਆਏ ਜਿੰਨੇ ਬੇ ਤਰਸੀਆਂ ਨਾਲ ਮਰਵਾ ਦਿਤੇ
ਬਚੇ ਬਚੀਆਂ ਔਰਤਾਂ ਸਣੇ ਫੜਕੇ ਤਲਵਾਰ ਦੀ ਧਾਰ ਲੰਘਾ ਦਿਤੇ
ਘਰ ਫੂਕ ਉਜਾੜ ਕੇ ਟਬਰਾਂ ਨੂੰ ਬਿਲਕੁਲ ਨਸ਼ਾਨ ਮਿਟਾ ਦਿਤੇ
ਢਾਹ ਧਰਮਸਾਲਾਂ ਹਲ ਵਾਹ ਦਿਤੇ ਤੇ ਮੰਦਰ ਗੁਰਦਵਾਰੇ ਗਿਰਾ ਦਿਤੇ
ਜਿੰਨੀ ਪੁਜੀ ਸੁ ਕੀਤੀ ਕਰਤਾਰ ਸਿੰਘਾ ਝੰਡੇ ਜ਼ਾਲਮਾਂ ਜ਼ੁਲਮ ਝੁਲਾ ਦਿਤੇ

*ਮਸੇ ਰੰਘੜ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੇ ਸੰਮਤ ੧੭੯੮ ਨੂੰ ਕਬਜ਼ਾ ਕਰਨਾ

ਮਸਾ ਨਾਮ ਰੰਘੜ ਇਕ ਆਹਾ ਪਾਪੀ ਜੜ੍ਹ ਉਸਦੀ ਰਬ ਪੁਟਾਉਣ ਲਗਾ
ਅੰਮ੍ਰਿਤਸਰ ਸੂਬੇ ਓਹਨੂੰ ਸੌਂਪ ਦਿਤਾ ਸਿੰਘਾਂ ਨਾਲ ਉਹ ਜੁਲਮ ਕਮਾਉਨ ਲਗਾ
ਕੁਝ ਤਾਲ ਅਗੇ ਪੂਰ ਛਡਿਆ ਸੀ ਰਹਿੰਦੇ ਵਿਚ ਮਿਟੀ ਇਹ ਸੁਟਾਉਨ ਲਗਾ
ਮੰਜਾ ਡਾਹਕੇ ਬੈਠਦਾ ਹਰੀਮੰਦਰ ਬੇ-ਅਦਬੀਆਂ ਪੁਜ ਕਰਾਉਨ ਲਗਾ
ਹੁਕਾ ਠਾਸ ਬੈਠੇ ਕਰੇ ਖੌਫ ਨਾਹੀਂ ਦਿਨੇ ਕੰਜਰੀ ਨਾਚ ਨਚਾਉਨ ਲਗਾ
ਰਾਤੀਂ ਵੇਸਵਾ ਲੈਕੇ ਸਵੇਂ ਓਥੇ ਨਿਤ ਲੁਟੀਆਂ ਮਜਲਸਾਂ ਲਾਉਨ ਲਗਾ
ਵੇਖੋ ਇਹ ਜ਼ਮਾਨੇ ਦਾ ਰੰਗ ਯਾਰੋ ਰਬ ਕੀਹ ਸੀ ਕੀਹ ਦਖਾਉਨ ਲਗਾ
ਦੋਹਾਂ ਧਿਰਾਂ ਦੇ ਵਿਚ ਕਰਤਾਰ ਸਿੰਘਾ ਦਿਨੋਂ ਦਿਨੀ ਆ ਵੈਰ ਵਧਾਉਨ ਲਗਾ

ਕੁਝ ਸਿੰਘਾਂ ਨੇ ਬੀਕਾਨੇਰ ਪਹੁੰਚਣਾ ਤੇ ਗੁਰਦੁਆਰੇ ਦੀ ਬੇਅਦਬੀ ਦੀ ਪੰਥ ਨੂੰ ਖਬਰ ਹੋਣੀ

ਏਧਰ ਹਾਕਮਾਂ ਦਾ ਜਦੋਂ ਪਿਆ ਰੌਲਾ ਸਿੰਘ ਮਾਰਦੇ ਫੜ ਫੜਾ ਭਾਈ
ਤਦੋਂ ਕੁਝ ਕੁਝ ਸਿੰਘ ਪੰਜਾਬ ਵਲੋਂ ਬੀਕਾਨੇਰ ਵਲੇ ਗਏ ਧਾ ਭਾਈ
ਬੁਢਾ ਸਿੰਘ ਦੇ ਜਥੇ ਵਿਚ ਜਾ ਰਲੇ ਰਖੇ ਓਸ ਨੇ ਮਾਨ ਵਧਾ ਭਾਈ
ਸਿੰਘ ਪੁਛਦੇ ਓਹਨਾਂ ਤੋਂ ਬੈਠ ਸਾਰਾ ਦਸੋ ਹਾਲ ਪੰਜਾਬ ਦਾ ਕਾ ਭਾਈ
ਇਹ ਸੁਣ ਕੇ ਰੋਏ ਓਹ ਮਾਰ ਭੁਬਾਂ ਸ਼ੋਕ ਚੇਹਰਿਆਂ ਤੇ ਗਿਆ ਛਾ ਭਾਈ
ਬੁਲਾਕਾਸਿੰਘ ਓਹਨਾਂ ਵਿਚ ਇਕ ਆਹਾ ਵਡੀ ਉਮਰ ਸੀ ਬੜਾ ਦਾਨਾ ਭਾਈ
ਮਸਾ ਜਿਵੇਂ ਬੇ ਅਦਬੀਆਂ ਕਰ ਰਿਹਾ ਦੇਵੇ ਰੋਇਕੇ ਸਭ ਸੁਨਾ ਭਾਈ
ਇਹ ਸੁਣ ਕੇ ਸਿੰਘਾਂ ਨੂੰ ਜੋਸ਼ ਚੜ੍ਹਿਆ ਗਿਆ ਖੂਨ ਅਖਾਂ ਵਿਚ ਆ ਭਾਈ
ਕਹਿੰਦ ਸਿੰਘ ਪੰਜਾਬ ਦੇ ਗਏ ਕਿਥੇ ਕੌਣ ਖਾਲਸੇ ਨੂੰ ਗਿਆ ਖਾ ਭਾਈ

*ਇਹ ਮਸਾ ਜਾਤ ਦਾ ਰੰਘੜ ਮੰਡਿਆਲੇ ਦਾ ਪ੍ਰਗਨੇਦਾਰ ਸੀ ਜੋ ਅੰਮ੍ਰਿਤਸਰ ਤੋਂ ਨੇੜੇ ਹੀ ਹੈ।

ਅਜੇ ਤਕ ਕਿਸੇ ਮਸੇ ਭਸੇ ਦਾ ਓਏ ਦਿਤਾ ਮਾਰ ਨ ਸਿਰ ਉਡਾ ਭਾਈ
ਅਗੋਂ ਬੋਲਿਆ ਸਿੰਘ ਓਹ ਮਾਰ ਤਾਨ੍ਹਾ ਤਿਖਾ ਤੀਰ ਛਾਤੀ ਵਿਚ ਲਾ ਭਾਈ
ਜਿਵੇਂ ਤੁਸੀਂ ਪੰਜਾਬ ਨੂੰ ਛਡ ਆਏ ਤਿਵੇਂ ਹੋਰ ਗਏ ਜਾਨ ਛਪਾ ਭਾਈ
ਸਿੰਘ ਰਿਹਾ ਨ ਕੋਈ ਪੰਜਾਬ ਅੰਦਰ ਦਿਤੀ ਹਾਕਮਾਂ ਗਰਦ ਉਡਾ ਭਾਈ
ਪਿਛੇ ਸੂਰਮੇ ਸੀ ਸੋ ਮਰ ਗਏ ਵਾਜਾ ਆਪਣਾ ਗਏ ਵਜਾ ਭਈ
ਹੁਣ ਪੰਥ ਦੇ ਵਿਚ ਰਹਿ ਗਏ ਗਿਦੜ ਫਿਰਨ ਝਾੜੀਆਂ ਸਿਰ ਲੁਕਾ ਭਾਈ
ਦੇਵੇ ਹਾਕਮਾਂ ਤਾਈਂ ਜਵਾਬ ਕੇਹੜਾ ਤੇਗ ਧਰਮ ਦੀ ਹਥ ਉਠਾ ਭਾਈ
ਸਿੰਘੋ ਵਿਚ ਪੰਜਾਬ ਦੇ ਬੁਰੀ ਹੁੰਦੀ ਤੁਸੀਂ ਬੈਠੇ ਹੋ ਗਲ ਭੁਲਾ ਭਾਈ
ਜੰਮੇ ਸੂਰਮੇ ਕੋਈ ਕਰਤਾਰ ਸਿੰਘਾ ਸੁਤੀ ਕਲਾ ਨੂੰ ਦੇ ਜਗਾ ਭਾਈ

ਸਰਦਾਰ ਬੁੱਢਾ ਸਿੰਘ ਨੇ ਨੰਗੀ ਤਲਵਾਰ ਕਰਕੇ ਰਖ ਦੇਣੀ ਕਿ ਕੋਈ ਸਿੰਘ
ਮਸੇ ਦਾ ਸਿਰ ਕਟ ਕੇ ਲੈ ਆਵੇ

ਬੁਢਾ ਸਿੰਘ ਬੁਢਾ ਸਰਦਾਰ ਆਹਾ ਰਖੀ ਓਸ ਨੇ ਕਢ ਤਲਵਾਰ ਸਿੰਘੋ
ਹੈ ਸੂਰਮਾਂ ਤੇ ਕੋਈ ਨਿਤਰੋ ਖਾਂ ਗਪਾਂ ਕਾਸ ਨੂੰ ਰਹੇ ਮਾਰ ਸਿੰਘੋ
ਕਲਾ ਵਢ ਕੇ ਮਸੇ ਦਾ ਸਿਰ ਲਿਆਵੇ ਕਰੇ ਸਿੰਘਾਂ ਵਾਲੀ ਕੋਈ ਕਾਰ ਸਿੰਘੋ
ਨਹੀਂ ਤਾਂ ਚੁਪ ਕਰ ਰਹੋ ਕਰਤਾਰ ਸਿੰਘਾ ਏਸ ਜ਼ਿੰਦਗੀ ਨੂੰ ਧਿਰਕਾਰ ਸਿੰਘੋ

ਭਾਈ ਮਤਾਬ ਸਿੰਘ ਮੀਰਾਂ ਕੋਟੀਏ ਤੇ ਸੁਖਾ ਸਿੰਘ ਨੇ ਤਿਆਰ ਹੋਣ ਵਾਸਤੇ ਸਿਰ ਵਢਣਾ
ਮਸੇ ਰੰਗੜ ਦਾ

ਗਲਾਂ ਤਿਖੀਆਂ ਇਹ ਮਤਾਬ ਸਿੰਘ ਦੇ ਗਈਆਂ ਜਿਗਰ ਦੇ ਤਈਂ ਜਲਾ ਵੀਰੋ
ਅਖਾਂ ਲਾਲ ਹੋਈਆਂ ਅੰਗ ਫਰਕ ਉਠੇ ਸਿੰਘ ਉਠਿਆ ਫਤਹਿ ਗਜਾ ਵੀਰੋ
ਦਿਹੋ ਆਗਿਆ ਦਾਸ ਨੂੰ ਖਾਲਸਾ ਜੀ ਜਾਵਾਂ ਹੁਣ ਪੰਜਾਬ ਨੂੰ ਧਾ ਵੀਰੋ
ਯਾਂ ਤੇ ਮਾਰ ਲੈਸਾਂ ਜਾਕੇ ਰੰਘਰੇਟਾ ਯਾਂ ਤਾਂ ਸਿਰ ਦੇਸਾਂ ਲੇਖੇ ਲਾ ਵੀਰੋ
ਝਲੀ ਜਾਏ ਬੇ ਅਦਬੀ ਗੁਰਾਂ ਦੀ ਨਾਂਹ ਦੁਖ ਗਿਆ ਕਲੇਜੇ ਨੂੰ ਖਾ ਵੀਰੋ
ਗੁਰੂ ਘਰ ਦੀ ਸੁਣਕੇ ਗਲ ਏਹੀ ਚੰਗਾ ਮਰ ਜਾਣਾ ਹੋ ਫਿਦਾ ਵੀਰੋ
ਜੀਉਂਦਾ ਰਿਹਾ ਤੇ ਆਵਾਂਗਾ ਸਿਰ ਲੈਕੇ ਨਹੀਂ ਤਾਂ ਮਰਾਂਗਾ ਓਸੇ ਹੀ ਦਾ ਵੀਰੋ
ਇਹ ਆਖ ਕੇ ਆਗਿਆ ਲੈ ਟੁਰਿਆ ਤੇਗ ਓਹੋ ਹੀ ਹਥ ਉਠਾ ਵੀਰੋ
ਮਾੜੀ ਕੰਬੋ ਕੀ ਦਾ ਸੁਖਾ ਸਿੰਘ ਦੂਜਾ ਜਿਦ੍ਹੀ ਅਲ ਤਖਾਨ ਸੁਨਾ ਵੀਰੋ

ਦੋਵੇਂ ਸੋਧ ਅਰਦਾਸ ਕਰਤਾਰ ਸਿੰਘਾ ਚੜੇ ਘੋੜਿਆਂ ਤੇ ਨਾਲ ਚਾ ਵੀਰੋ

ਭਾਈ ਮਤਾਬ ਸਿੰਘ ਹੋਰਾਂ ਨੇ ਅੰਮ੍ਰਿਤਸਰ ਪਹੁੰਚਨਾ

ਇਕ ਰਖ ਕੇ ਆਸਰਾ ਗੁਰੂ ਜੀ ਦਾ ਪੈਰ ਵਲ ਪੰਜਾਬ ਉਠਾਂਵਦੇ ਨੇ
ਵਲ ਵੈਰੀਆਂ ਚਲੀਆਂ ਦੋ ਜਿੰਦਾਂ ਵਾਗ ਦੇਸ ਦੇ ਵਲ ਭਵਾਂਵਦੇ ਨੇ
ਬੀਕਾਨੇਰ ਤੋਂ ਟੁਰੇ ਫਰੇਸ਼ਤੇ ਦੋ ਸਿਰ ਮਸੇ ਦਾ ਲੈਨ ਨੂੰ ਧਾਂਵਦੇ ਨੇ
ਪਹੁੰਚੇ ਮੰਜਲੋ ਮੰਜਲੀ *ਦਮਦਮੇ ਆ ਓਥੇ ਠਹਿਰ ਥਕੇਵੇਂ ਨੂੰ ਲਾਂਹਵਦੇ ਨੇ
ਦਿਲ ਰੜਕਦੀ ਮਸੇ ਦੀ ਕਾਰ ਮੰਦੀ ਖਾਣ ਪੀਣ ਤੇ ਸੁਖ ਨਾ ਭਾਂਵਦੇ ਨੇ
ਚਲਾ ਚਲ ਪਹੁੰਚੇ ਸੁਧਾ ਸਰ ਅੰਦਰ ਖੌਫ ਰਤੀ ਨਾ ਦਿਲ ਨੂੰ ਲਾਂਵਦੇ ਨੇ
ਦਿਨੇ ਜੇਠ ਦੇ ਵਕਤ ਦੁਪਹਿਰ ਆਹਾ ਘੇਰਾ ਪੈ ਅਸਮਾਂ ਤੇ ਛਾਂਵਦੇ ਨੇ
ਓਹਲੇ ਬੈਠ ਕਿਤੇ ਸਿੰਘ ਚਤਰ ਬਾਂਕੇ ਘੜ ਠੀਕਰਾਂ ਟਕੇ ਬਨਾਂਵਦੇ ਨੇ
ਬਾਹਰ ਦਰਸ਼ਨੀ ਡਿਉਢੀਓਂ ਆਣ ਖੜੇ ਘੋੜੇ ਬੇਰ ਦੇ ਨਾਲ ਅਟਕਾਂਵਦੇ ਨੇ
ਮੂੰਹ ਠਾਠਿਆਂ ਦੇ ਨਾਲ ਬੰਨ੍ਹ ਲਏ ਸਿੰਘਾਂ ਵਾਲੜਾ ਰੂਪ ਛੁਪਾਂਵਦੇ ਨੇ
ਪੁਲ ਲੰਘ ਗਏ ਨਾਮ ਗੁਰੂ ਦਾ ਲੈ ਕਰ ਥੈਲੀਆਂ ਮੋਢੇ ਤੇ ਚਾਂਵਦੇ ਨੇ
ਕਿਸੇ ਮੂਲ ਨਾ ਰੋਕਿਆ ਸਮਝਿਓ ਨੇ ਜਟ ਮਾਮਲਾ ਦੇਣ ਨੂੰ ਆਂਵਦੇ ਨੇ
ਸ਼ਪਾ, ਸ਼ਪ ਗਏ ਵਿਚ ਹਰੀ ਮੰਦਰ ਰੰਗ ਵੇਖ ਹੈਰਾਨ ਹੋ ਜਾਂਵਦੇ ਨੇ
ਬੈਠਾ ਪਲੰਘ ਉਤੇ ਮਸਾ ਲਾ ਤਕੀਆ ਹੁਕਾ ਭਰਕੇ ਨਫਰ ਪਿਲਾਂਵਦੇ ਨੇ

---

*ਜਦੋਂ ਭਾਈ ਮਤਾਬ ਸਿੰਘ ਤੇ ਸੁਖਾ ਸਿੰਘ ਜੀ ਦਮ-ਦਮੇ ਆਏ ਸੀ ਤਦੋਂ ਹੀ ਭਾਈ ਦੀਪ ਸਿੰਘ ਜੀ ਸ਼ਹੀਦ ਦਸਮ ਗ੍ਰੰਥ ਲਿਖਕੇ ਬਾਣੀਆਂ ਕਿਤੋਂ ੨ ਕੱਠੀਆਂ ਕਰਕੇ ਸਿੰਘਾਂ ਪਾਸੋਂ ਦਸਖਤ ਕਰਾਉਣ ਲਈ ਲਿਆਏ ਹੋਏ ਸਨ, ਸਿੰਘਾਂ ਵਿਚ ਵਿਚਾਰ ਹੋ ਰਹੀ ਸੀ, ਕਈਆਂ ਦੀ ਰਾਇ ਇਹ ਸੀ ਕਿ ਅਕਾਲ ਉਸਤਤ ਆਦਿ ਬਾਣੀਆਂ ਦਸਮ ਗੁਰੂ ਜੀ ਦੀਆਂ ਵਖ ਕੀਤੀਆਂ ਜਾਣ ਤੇ ਬਾਕੀ ਔਤਾਰਾਂ ਦੀਆਂ ਕਥਾ ਤੇ ਹੋਰ ਪ੍ਰਸੰਗ ਵਖ ਕੀਤੇ ਜਾਣ ਤੇ ਕਈਆਂ ਦੀ ਰਾਇ ਸੀ ਕਿ ਜਿਸ ਤਰ੍ਹਾਂ ਦੀਪ ਸਿੰਘ ਜੀ ਲਿਖ ਲਿਆਏ ਹਨ ਓਸੇਤਰ੍ਹਾਂ ਹੀ ਰਹਿਣ ਪਰ ਜਦੋਂ ਮਤਾਬ ਸਿੰਘ ਜੀ ਦਮਦਮੇ ਆਏ ਤੇ ਇਹ ਫੈਸਲਾ ਹੋਇਆ ਕਿ ਜੇ ਮਤਾਬ ਸਿੰਘ ਮਸੇ ਦਾ ਸਿਰ ਵਢ ਲਿਆਵੇ ਤਾਂ ਬੀੜ ਇਕਠੀ ਰਹੇ ਤੇ ਜੇ ਮਤਾਬ ਸਿੰਘ ਓਥੇ ਸ਼ਹੀਦ ਹੋ ਜਾਏ ਤਾਂ ਬਾਣੀਆਂ ਵਖੋ ਵਖਰੀਆਂ ਕੀਤੀਆਂ ਜਾਣ 'ਸਿੰਘਾਂ ਦੇ ਸਿਧ ਫੈਸਲੇ' ਗੁਰਨੇਤ ਭਾਈ ਮਤਾਬ ਸਿੰਘ ਮਸੇ ਦਾ ਸਿਰ ਵਢਕੇ ਲੈ ਗਿਆ ਤੇ ਦਸਮ ਗ੍ਰੰਥ ਦੀ ਬੀੜ ਇਕਠੀ ਹੀ ਰਹੀ, ਜਿਵੇਂ ਭਾਈ ਦੀਪ ਸਿੰਘ ਜੀ ਕਵੀਸ਼ਰਾਂ ਤੇ ਦਸਮ ਗੁਰੂ ਜੀ ਦੀ ਬਾਣੀ ਰਲੀ ਮਿਲੀ ਲਿਖ ਲਿਆਏ ਸੀ ਸੋ ਓਹ ਬੀੜ ਹੁਣ ਭਾਈ ਦੀਪ ਸਿੰਘ ਵਾਲੀ ਕਹਾਉਂਦੀ ਹੈ।

ਭੰਡ ਗਾਂਵਦੇ ਸਾਜ਼ ਵਜਾ ਚੰਗੇ ਅਗੇ ਕੰਜਰੀ ਨਾਚ ਨਚਾਂਵਦੇ ਨੇ
ਮਸਤ ਮੰਡਲੀ ਪੀ ਸ਼ਰਾਬ ਹੋਈ ਰਾਗ ਸੁਣਕੇ ਸਿਰ ਹਿਲਾਂਵਦੇ ਨੇ
ਗੁਰੂ ਘਰ ਦੀ ਵੇਖ ਬੇਅਦਬੀ ਇਹ ਨਹੀਂ ਦਿਲੀ ਕ੍ਰੋਧ ਸਮਾਂਵਦੇ ਨੇ
ਪਰ ਹੌਸਲਾ ਕਰ ਕਰਤਾਰ ਸਿੰਘਾ ਨਹੀਂ ਆਪਣਾ ਆਪ ਜਤਾਂਵਦੇ ਨੇ

ਭਾਈ ਮਤਾਬ ਸਿੰਘ ਨੇ ਮਸੇ ਦਾ ਸਿਰ ਵਢਨਾ

ਦੋਵੇਂ ਸ਼ੇਰ ਵੜੇ ਵਿਚ ਹਰੀ ਮੰਦਰ ਸਾਇਆ ਸਾਰਿਆਂ ਦੇ ਉਤੇ ਛਾਂਵਦਾ ਏ
ਮਸੇ ਪਾਸ ਜਾ ਮੁਨਕਰਨਕੀਰ ਖੜੇ ਨਹੀਂ ਸੰਤਰੀ ਕੋਈ ਅਟਕਾਂਵਦਾ ਏ
ਰਖ ਥੈਲੀਆਂ ਦਿਤੀਆਂ ਜਾ ਅਗੇ ਮਸਾ ਨਿਉਂਕੇ ਹਥ ਜਾਂ ਪਾਂਵਦਾ ਏ
ਮਾਰੀ ਖਿਚ ਤਲਵਾਰ ਮਤਾਬ ਸਿੰਘ ਨੇ ਸਿਰ ਸਾਫ ਹੀ ਲਾਹ ਉਡਾਂਵਦਾ ਏ
ਜਿਵੇਂ ਚਕ ਤੋਂ ਲਾਹ ਘੁਮਿਆਰ ਭਾਂਡਾ ਜਟ ਖਖੜੀ ਤੋੜ ਵਗਾਂਵਦਾ ਏ
ਭਰੀ ਵਿਚ ਕਚਹਿਰੀ ਦੇ ਸਿੰਘ ਸੂਰਾ ਹਥ ਸ਼ੇਰ ਦਾ ਕਰ ਵਖਾਂਵਦਾ ਏ
ਏਹ ਵੇਖ ਤੋਤੇ ਉਡੇ ਸਾਰਿਆਂ ਦੇ ਭੁਲੀ ਹੋਸ਼ ਤੇ ਨਿਗਾਹ ਨਾ ਆਂਵਦਾ ਏ
ਧੜ ਮਸੇ ਦਾ ਤੜਫਦਾ ਪਲੰਘ ਉਤੇ ਸਿਰ ਕਦਮਾਂ ਵਿਚ ਰੁਲਾਂਵਦਾ ਏ
ਆਪੋ ਧਾਪ ਪਈ ਆਣ ਸਾਰਿਆਂ ਨੂੰ ਦੂਜੇ ਤਾਈਂ ਨਾ ਕੋਈ ਬੁਲਾਂਵਦਾ ਏ
ਜਾਨ ਲੈ ਕੇ ਪੈ ਗਈ ਨਠਣੇ ਦੀ ਸਿੰਘ ਸ਼ੇਰ ਵਾਂਗੂ ਜਾਪੇ ਖਾਂਵਦਾ ਏ
ਓਸੇ ਲਗਦੇ ਹਥ ਹੀ ਘਾਹ ਤਤੇ ਪੰਜਾਂ ਸਤਾਂ ਨੂੰ ਮਾਰ ਗਰਾਂਵਦਾ ਏ
ਗਹਿਣੇ ਕੰਜਰੀ ਦੇ ਸੁਖਾ ਸਿੰਘ ਲਾਹੇ ਲਗਾ ਹੋਰ ਜੋ ਹਥ ਉਠਾਂਵਦਾ ਏ
ਰੌਲਾ ਪੈਂਦਿਆਂ ਪਾਂਦਿਆਂ ਚੜ੍ਹ ਘੋੜੀ ਵਾਚ ਖਾਲਸਾ ਪਤ੍ਰਾ ਜਾਂਵਦਾ ਏ
ਵਢ ਸਿਰ ਲੈ ਗਏ ਕਰਤਾਰ ਸਿੰਘਾ ਪੈਜ ਸਿੰਘਾਂ ਦੀ ਗੁਰੂ ਰਖਾਂਵਦਾ ਏ

ਮਸੇ ਦੇ ਟਬਰ ਨੇ ਲੋਥ ਨੂੰ ਸੂਬੇ ਪਾਸ ਲਾਹੌਰ ਲੈ ਜਾਣਾ

ਸਿੰਘ ਕਰ ਗਏ ਹਥ ਸ਼ੇਰ ਵਾਲਾ ਜਿੰਦਾਂ ਦੋ ਪਰਦੇਸ ਤੋਂ ਧਾ ਕੇ ਜੀ
ਰੌਲਾ ਪੈਂਦਿਆਂ ਨੂੰ ਦੂਰ ਨਿਕਲ ਗਏ ਗੁਰ ਦਰੋਹੀ ਦੀ ਅਲਖ ਮੁਕਾਕੇ ਜੀ
ਆਏ ਹਥ ਨਾ ਸਿਰ ਲੈ ਨਿਕਲ ਗਏ ਘੋੜੇ ਰਹੇ ਅਸਵਾਰ ਭਜਾਕੇ ਜੀ
ਮਾਰ ਮਨਜ਼ਲਾਂ ਜਾ ਬੀਕਾਨੇਰ ਪਹੁੰਚੇ ਮਿਲੇ ਸਾਥ ਨੂੰ ਫਤਹ ਗਜਾਕੇ ਜੀ
ਅਗੇ ਖਾਲਸੇ ਦੇ ਸਿਰ ਰਖ ਦਿਤਾ ਸਤਿਗੁਰੂ ਦਾ ਸ਼ੁਕਰ ਮਨਾਕੇ ਜੀ

ਸਿੰਘ ਆਖਦੇ ਧੰਨ ਹੋ ਧੰਨ ਭਾਈ ਚੰਗੀ ਕਰੀ ਬਹਾਦਰੀ ਜਾਕੇ ਜੀ
ਘਰ ਮਸੇ ਦੇ ਪਿਟਣਾ ਪੈ ਗਿਆ ਰੋਂਦਾ ਬਾਲ ਬਚਾ ਕੁਰਲਾਕੇ ਜੀ
ਜਿਹੜਾ ਸੁਣਦਾ ਆਖਦਾ ਕੀ ਹੋਯਾ ਕੌਣ ਵਢ ਗਿਆ ਇਹਨੂੰ ਆਕੇ ਜੀ
ਨਹੀਂ ਪਤਾ ਲਗਾ ਕਿਥੋਂ ਆਏ ਦੋਵੇਂ ਮਲਕਲ ਮੌਤ ਦਾ ਰੂਪ ਵਟਾਕੇ ਜੀ
ਵੇਖੋ ਵੇਂਹਦਿਆਂ ਵਢ ਕੇ ਸਿਰ ਲੈ ਗਏ ਘਟਾ ਅਖੀਆਂ ਦੇ ਵਿਚ ਪਾਕੇ ਜੀ
ਕੋਈ ਆਖਦਾ ਸੀਗੇ ਓਹ ਸਿੰਘ ਭਾਈ ਗਏ ਆਪਣਾ ਹਥ ਵਿਖਾਕੇ ਜੀ
ਮੁਦਾ ਗਲ ਕਾਹਦੀ ਪੈ ਗਿਆ ਰੌਲਾ ਕੋਈ ਕੁਝ ਕਹੇ ਕੁਝ ਸੁਨਾਕੇ ਜੀ
ਟਬਰ ਰੋਂਵਦਾ ਮਸੇ ਦਾ ਮਾਰ ਧਾਹੀਂ ਸਿਰ ਪਾਂਵਦੇ ਖੇਹ ਉਡਾਕੇ ਜੀ
ਅੰਤ ਵਲ ਲਾਹੌਰ ਦੇ ਟੁਰੇ ਸਾਰੇ ਮੰਜੇ ਲੋਥਾਂ ਦੇ ਸਣੇ ਚੁਕਾਕੇ ਜੀ
ਪਿਟੇ ਵਿਚ ਕਚਹਿਰੀ ਦੇ ਪਾਸ ਸੂਬੇ ਬੁਰੇ ਹਾਲ ਥੀਂ ਹਾਲ ਗਵਾਕੇ ਜੀ
ਆਖਣ ਸੂਬਿਆ ਸਾਡੇ ਤੇ ਕਹਿਰ ਹੋਯਾ ਅਰਜ਼ ਸੁਣ ਸਾਡੀ ਦਿਲ ਲਾਕੇ ਜੀ
ਸਾਨੂੰ ਦੇਹ ਫੜਾ ਤੂੰ ਓਹ ਖੂਨੀ ਸਾਡਾ ਗਿਆ ਜੋ ਆਸਰਾ ਢਾਹਕੇ ਜੀ
ਅਸੀਂ ਬੋਟੀਆਂ ਓਹਦੀਆਂ ਵੰਡ ਲਈਏ ਸਾਨੂੰ ਝਬਦੇ ਦੇਹ ਫੜਾਕੇ ਜੀ
ਨਹੀਂ ਤਾਂ ਪਿਟਾਂਗੇ ਜਾਕੇ ਵਿਚ ਦਿਲੀ ਹਾਲ ਬਾਦਸ਼ਾਹ ਤਾਈਂ ਵਖਾਕੇ ਜੀ
ਨਹੀਂ ਤਾਂ ਕਰ ਹੀਲਾ ਫੜ ਚੋਰ ਸਾਡਾ ਫੌਜ ਆਪਣੀ ਤਾਈਂ ਚੜ੍ਹਾਕੇ ਜੀ
ਸੂਬਾ ਵੇਖ ਕੇ ਹੋ ਹੈਰਾਨ ਗਿਆ ਬੈਠਾ ਤਖਤ ਤੇ ਸਿਰ ਨਿਵਾਕੇ ਜੀ
ਸੋਚਾਂ ਕਰੇ ਸਿੰਘਾਂ ਬਿਨ ਕੌਣ ਦੂਜਾ ਕਰੇ ਏਡੀ ਦਲੇਰੀਆਂ ਆਕੇ ਜੀ
ਮੈਂ ਤਾਂ ਸਿੰਘ ਨਾ ਵਿਚ ਪੰਜਾਬ ਛਡੇ ਕਿਥੇ ਰਹੇ ਛਿਪ ਛਪਾਕੇ ਜੀ
ਸੂਬਾ ਗੁਸੇ ਦੇ ਨਾਲ ਕਰਤਾਰ ਸਿੰਘਾ ਪੁਛੇ ਦੇਸ ਦੇ ਪੈਂਚ ਬੁਲਾਕੇ ਜੀ

### ਪੈਂਚਾਂ ਤੇ ਮਾਲ ਗੁਜ਼ਾਰਾਂ ਦੇ ਨਾਮ ਤੇ ਪਤਾ

ਸੂਬੇ ਸਦ ਲਏ ਓਹੋ ਪੈਂਚ ਸਾਰੇ ਜਿਹੜੇ ਖਾਲਸੇ ਦੇ ਵੈਰੀ ਸਾਨ ਭਾਈ
ਕਰ ਮੁਖਬਰੀ ਸਿੰਘ ਫੜਾਂਵਦੇ ਸਨ ਨਿਤ ਲੈ ਇਨਾਮ ਨੂੰ ਖਾਨ ਭਾਈ
ਗੁਜ਼ਾਂ ਵਾਲੀਆਂ ਦਜਾ ਲਾਵੜੈਚ ਆਹ ਲਾਲੂ ਵ੍ਰਿਕ ਭਿਖੀ ਵਾਲਾ ਜਾਨ ਭਾਈ
ਦਿਆਨਤਰਾਇ ਸੀ ਸੋਧਰੇ ਰਹਿਨਵਾਲਾ ਗੁਜਰੀਆਮਟੂਮਤੂਪਿੰਡ ਠਾਨ ਭਾਈ
ਰੁਲਾਬ ਰਾਇ ਸੀ ਵੈਂਸ ਓਹ ਮਾਲੂਪੁਰੀਆ ਜੋਧ ਖੋਖੂ ਦਾ ਖੋਖਰ ਮਾਨ ਭਾਈ

ਪੋਤਾਮਟੋ ਦਾ ਗਿਲ ਮਜੀਠੀਆ ਸੀ ਮਲੇਜੀ ਗਿਲ ਨੁਸ਼ੈਹ੍ਰੀਆ ਹਾਨ ਭਾਈ
ਹਸਨਾ ਸੰਧੂ ਸਮਝੋਮਿਰਾਂਵਾਲੀਦਾਸੀਚੋਂਚਲ ਸੰਧੂ ਚੀਚੀਭਗਨਾ ਸਯਾਨ ਭਾਈ
ਕਥੂਨੰਗਲ ਦਜਾਲਾ ਰੰਧਾਵਾ ਸਮਝ ਜਗਾ ਸਿੱਧੂ ਅਟਾਰੀ ਦਾ ਜਵਾਨ ਭਾਈ
ਭਾਗੋਵਾਲ ਦਾ ਸੀ ਭਾਗੋ ਜ਼ਾਤ ਕਾਲੋਂ ਹਰੀ ਚੰਦ ਚਸਮੇ ਵਾਲਾ ਸਵਾਨ ਭਾਈ
ਦੇਸਾ ਜ਼ਾਤ ਸੰਧੂ ਕੂੰਤਲ ਪੂਰੇ ਦਾ ਸੀ ਤੇ ਕੁਸ਼ਾਲੀ ਸੰਧੂ *ਕਾਛੇਵਾਲ ਬੇਲੀ
ਭੀਮਾਂ ਡਟ ਕਬੂਰ ਦਾ ਜ਼ਾਤ ਢਿਲੋਂ ਨਿਵਾਹੂ ਸੰਧੂ ਸੀ ਭੂਰ ਦਾ ਨਾਲ ਬੇਲੀ
ਦਜਾਲ ਜ਼ਾਤ ਕਾਲੋਂ ਮੈਦਵਾਲੇ ਦਾ ਸੀ ਪੀਰ ਮੁਹੰਮਦ ਚਠੀ ਸੀ ਚੰਡਾਲ ਬੇਲੀ
ਹਯਾਤ ਖਾਂ ਠੇਠਰ ਠਠੇ ਕੋਠੇ ਵਾਲਾ ਕਾਦਰ ਬਖਸ਼ ਚਠਾ ਰਹੇ ਨੰਡਾਲ ਬੇਲੀ
ਮਲਕਸਾਹਿਬਖਾਂਜ਼ਾਤ ਟੁਮਾਣਾ ਓਸਦੀਰੈਹਨ ਵਾਲਾ ਟਵਾਨੇ ਦਾ ਭਾਲ ਬੇਲੀ
ਇਸਮਾਈਲ ਸਜਾਲ ਮਇਆਲੇ ਦਾ ਜੀ ਅਤੇ ਖਾਂ ਬਲੋਚ ਸਾਹੇਵਾਲ ਬੇਲੀ
ਫਤੇ ਖਾਂ ਘੇਬਾ ਕੋਟ ਘੇਬ ਵਾਲਾ ਅਹਿਮਦ ਖਾਂ ਖਟਕ 'ਵਾਹ' ਦਾ ਢਾਲ ਬੇਲੀ
ਮਲੇ ਖਾਂ ਦਰੰਕ ਦਾ ਜ਼ਾਤ ਖਟਕ ਭੈੜੀ ਕਾਰ ਲਈ ਇਹਨਾਂ ਸੰਭਾਲ ਬੇਲੀ
ਨਾਰੋ ਚੋਧਰੀ ਬਾਜ਼ਵਾ ਜ਼ਾਤ ਓਹਦੀ ਹੈਸੀ ਰਹਿਣ ਵਾਲਾ ਨਾਰੋਵਾਲ ਬੇਲੀ
ਬਸੀ ਵਾਲਾ ਹੁਸੈਨ ਖਾਂ ਜੋਧ ਪੁਰੀਆ ਦੁਮਦਾਸ ਜਿਸਦੇ ਬੁਰੇ ਖਿਆਲ ਬੇਲੀ
ਔਲੀਆ ਖਾਂ ਘੇਬਾ ਪਿੰਡੀ ਘੇਬ ਵਾਲਾ ਪਾਪੀ ਬੁਰਾ ਭਰਾ ਕਸਾਈਆਂ ਦਾ
ਹਿੰਮਤਰ ਏ ਭੜਾਣੀਆਂ ਕਾਣੀਆਂ ਓਹ ਦਲਪਤਰਾਏ ਮੋਹ੍ਰੀ ਬੁਰਿਆਈਆਂ ਦਾ
ਅਲਾਹੀਆਚੋਧਰੀਨਾਲਬਗ੍ਰਾੜਯਾਸੀਏਹ ਭੀ ਮੋਢੀਸੀ ਅਸਲ ਅਤਾਈਆਂ ਦਾ
ਕਾਜ਼ੀਫਾਜ਼ਲ ਪਸਰੂਰ ਦਾਰਹਿਨਵਾਲਾ ਦੂਰ ਫਿਟੇ ਮੂੰਹ ਇਨ੍ਹਾਂ ਕਮਾਈਆਂ ਦਾ
ਦਲਪਤ ਰਾਇ ਪਟੀ ਵਾਲਾ ਜੜ੍ਹ ਪਟੂ ਬੁਰਾ ਮੰਗਦਾ ਸੀ ਦਸੀ ਭਾਈਆਂ ਦਾ
ਮਲਕ ਮੂਮੇ ਖਾਂ ਡੋਗਰ ਸ਼ਮਜ਼ਾ ਬਾਦੀ ਆਗੂ ਜੀ ਏਹਨਾਂ ਕਾਰਵਾਈਆਂ ਦਾ
ਅਵਾਨਕੋਟ ਦਾ ਸੀ ਕਰਮ ਖਾਂ ਗਖੜ ਹੋਮੇ ਖਾਂ ਜੰਜੂਆਂ ਕਰ ਵਿਚਾਰ ਬੇਲੀ
ਸਾਹਬਾ ਜਾਤ ਭਿੰਡਜਾਲ ਖੰਡ ਵਾਲੇ ਵਾਲਾ ਸੋਥ੍ਰ ਚਿਭ ਮਿਚਲਪੁਰਧਾਰ ਬੇਲੀ
ਖੋਖਰਜਾਤ ਸ਼ਮਸ਼ੇਰ ਖਾਂ ਵਿਚ ਓਹਨਾਂ ਪਿੰਡ ਦਾਦਨ ਖਾਂ ਦਾ ਸਰਦਾਰ ਬੇਲੀ
ਬਹਿਰਾਨ ਢੰਡ ਮਲੋਟ ਦਾ ਰਹਿਨਵਾਲਾ ਮੋਹਰੂ ਓਠੀਆਂਦਾ ਬੁਰਿਆਰ ਬੇਲੀ

*ਕਾਨ੍ਹੇ ਕਾਛੇ ਦਾ

ਕਜਲ ਦਾਸ ਰੰਧਾਵਾ ਵਟਾਲੇ ਵਾਲਾ ਰਤਨਾ ਗਿਲ ਜਬਲ ਵਾਲਾ ਸਾਰ ਬੇਲੀ
ਕੂਮਾਛੀਨਿਆਂ ਦਾ ਛੀਨਾ ਜਾਤ ਓਹਦੀ ਮੁਗਲ ਮਾਨ ਮਾਨਾ ਵਾਲੋ ਹਾਰ ਬੇਲੀ
ਸਾਊਨਜਾਤ ਸਰਾ ਤੇ ਸੇਰੋਂ ਦਾ ਸੀ ਸੰਤੂ ਸਹਿਗਲ ਬੁਰੀ ਜਿਹਨਾਂ ਕਾਰ ਬੇਲੀ
ਘਣੀਏਂਕਿਆਂ ਦਾ ਰਾਮਾ ਰੰਧਾਵਾ ਭੈੜਾ ਸਿੰਘਾਂ ਨਾਲ ਮੁਢੋਂ ਜਿਦ੍ਹੀਰਾਰ ਬੇਲੀ
ਅਕਾਲ ਦਾਸ ਰੰਧਾਵਾ ਭੀ ਨਾਲ ਇਹਦੇ ਇਹ ਪੰਚ ਵਡੇ ਸਰਕਾਰ ਬੇਲੀ
ਮੇਘਾਜ਼ਾਤ ਹੂੰਦਲ ਹੈਸੀ ਵੇਰਕੇ ਦਾ ਸਰਮੁਖ ਕੰਗ ਕੰਗਾਂ ਦਾ ਨਵਸਾਰ ਬੇਲੀ
ਧਾੜੀ ਵਾਲਾ ਸੋਭਾ ਚੌਧਰੀ ਸੀ ਤਾਜੋਮਾਨ ਰੁਟਿਆਲੀਆ *ਚਾਰ ਬੇਲੀ
ਸਾਹਿਬਰਾਏ ਨੁਸੈਹਰੀਆ ਜ਼ਾਤ ਸੰਧੂ ਕਰੀਂ ਮੁਖਬਰਾਂ ਦਾ ਇਹ ਸੁਮਾਰ ਬੇਲੀ
ਇਹ ਸਿੰਘਾਂ ਨੂੰ ਨਿਤ ਫੜਾਂਵਦੇ ਸਨ ਇਹੋ ਫੜੀ ਸੀ ਇਨ੍ਹਾਂ ਨੇ ਕਾਰ ਬੇਲੀ
ਖਾਣ ਲੈ ਅਨਾਮ ਕਰਤਾਰ ਸਿੰਘਾ ਤਲਕੇਦਾਰ ਤੇ ਇਹ ਨੰਬਰਦਾਰ ਬੇਲੀ

ਸੂਬੇ ਨੇ ਪੈਂਚਾਂ ਨੂੰ ਸਜ਼ਾ ਦੇਣੀ

ਕਠੇ ਵਿਚ ਲਾਹੌਰ ਇਹ ਹੋਏ ਸਾਰੇ ਸੂਬੇ ਲਾ ਲਿਆ ਖਾਸ ਦੀਵਾਨ ਸਮਝੋ
ਗੁਸੇ ਨਾਲ ਆਖੇ ਦਸੋ ਗਲ ਸਚੀ ਕਢਾਂ ਤੁਸਾਂ ਦੀ ਅਜ ਮੈਂ ਜਾਨ ਸਮਝੋ
ਤੁਸਾਂ ਲਿਆ ਠੇਕਾ ਸਿੰਘ ਮਾਰਨੇ ਦਾ ਕੀਤਾ ਇਹ ਇਕਰਾਰ ਬਿਆਨ ਸਮਝੋ
ਰਹਿਨ ਦਿਆਂਗੇ ਸਿੰਘ ਨਾ ਵਿਚ ਪਿੰਡਾਂ ਜਿਥੋਂ ਤਕ ਹੋਵੇ ਲਾਕੇ ਤਾਨ ਸਮਝੋ
ਕਈ ਵਾਰ ਲੈ ਗਏ ਇਨਾਮ ਮੈਥੋਂ ਸਿਰੋਪਾ ਜਾਗੀਰ ਤੇ ਮਾਨ ਸਮਝੋ
ਨਿਤ ਆਖ ਛਡੋ ਮੈਨੂੰ ਰਿਹਾ ਨਹੀਂ ਕਿਤੇ ਸਿੰਘਾਂ ਦਾ ਨਾਮ ਨਿਸ਼ਾਨ ਸਮਝੋ
ਕਿਥੋਂ ਤੁਸਾਂ ਦੇ ਇਹ ਜਵਾਈ ਆਏ ਮਾਰ ਗਏ ਜੋ ਮਸੇ ਨੂੰ ਆਨ ਸਮਝੋ
ਏਸ ਗਲ ਦਾ ਦਿਹੋ ਜਵਾਬ ਮੈਨੂੰ ਬੰਦ ਹੋ ਕਿਉਂ ਗਈ ਜ਼ਬਾਨ ਸਮਝੋ
ਸੂਬੇ ਸਦ ਕਚਹਿਰੀ ਦੇ ਵਿਚ ਨਾਈ ਵੇਖ ਰਹੇ ਅਮੀਰ ਤੇ ਖਾਨ ਸਮਝੋ
ਮੁਛਾਂ ਦਾੜ੍ਹੀਆਂ ਮੁੰਨ ਕਰਤਾਰ ਸਿੰਘਾ ਸਾਰੇ ਕਢ ਦਿਤੇ ਬੇਈਮਾਨ ਸਮਝੋ

ਜੰਡਿਆਲੀਏ ਮੁਖਬਰ ਨੇ ਭਾਈ ਮਤਾਬ ਸਿੰਘ ਤੇ ਚੁਗਲੀ ਲਾਣੀ

ਸੂਬੇ ਪਾਸ ਜੰਡਿਆਲੀਏ ਲਾਈ ਚੁਗਲੀ ਮੇਰੀ ਆਂਵਦਾ ਵਿਚ ਵਿਚਾਰ ਸੂਬੇ
ਮੀਰਾਂ ਕੋਟੀਆ ਜਟ ਮਤਾਬ ਸਿੰਘ ਜੋ ਭੰਗ ਜ਼ਾਤ ਓਹਦੀ ਹੈ ਗਵਾਰ ਸੂਬੇ

*ਚਤਰ ।

ਓਹਦੇ ਬਿਨਾਂ ਮਸਾ ਕਿਸੇ ਮਾਰਿਆ ਨਹੀਂ ਓਹ ਡਾਕੂਆਂ ਦੇ ਸਰਦਾਰ ਸੂਬੇ
ਓਹਨੂੰ ਪਕੜ ਮੰਗਾਓ ਕਰਤਾਰ ਸਿੰਘਾ ਤੁਰਕ ਕਰ ਲੌ ਯਾਂ ਦਿਹੋ ਮਾਰ ਸੂਬੇ

ਸੂਬੇ ਨੇ ਸਯਦ ਕਮਰ ਅਲੀ ਨੂੰ ਪੁਛਣਾ

ਮੀਰਾਂ ਕੋਟ ਜਾਗੀਰ ਕਮਰ ਅਲੀ ਦੀ ਸੀ ਸੂਬ ਪੁਛਿਆ ਓਹਨੂੰ ਬੁਲਾ ਭਾਈ
ਤੇਰੇ ਪਿੰਡ ਕਾਤਲ ਰਹਿੰਦਾ ਮਸੇ ਦਾ ਏ ਦਿਹ ਓਸ ਤਾਈਂ ਫੜਾ ਭਾਈ
ਕਮਰ ਅਲੀ ਨੇ ਆਖਿਆ ਚਿਰ ਹੋਯਾ ਓਹ ਤਾਂ ਚਲਾ ਗਿਆ ਕਿਸੇ ਦਾ ਭਾਈ
ਸੂਬੇ ਮੰਨਿਆ ਨਾ ਕਰਤਾਰ ਸਿੰਘਾ ਦਿਤੀ ਆਪਣੀ ਫੌਜ ਚੜ੍ਹਾ ਭਾਈ

ਸੂਬੇ ਨੇ ਨੂਰਦੀਨ ਨੂੰ ਮਤਾਬ ਸਿੰਘ ਦੇ ਫੜਨ ਵਾਸਤੇ ਭੇਜਣਾ

ਨੂਰਦੀਨ ਸਰਦਾਰ ਨੂੰ ਫੌਜ ਦੇ ਕੇ ਸੂਬੇ ਓਸੇ ਹੀ ਵਕਤ ਚੜ੍ਹਾਇਆ ਏ
ਮਾਰੋ ਮਾਰ ਕਰਦਾ ਝਟ ਆਯਾ ਓਹ ਮੀਰਾਂ ਕੋਟ ਆਕੇ ਡੇਰਾ ਲਾਇਆ ਏ
ਨਥਾ ਚੋਧਰੀ ਪਿੰਡ ਦਾ ਪੈਂਚ ਹੈਸੀ ਉਹਨੂੰ ਉਸੇ ਵਕਤ ਬੁਲਾਇਆ ਏ
ਸਾਨੂੰ ਦਸ ਮਤਾਬ ਸਿੰਘ ਹੈ ਕਿਥੇ ਜਿਸ ਮਸੇ ਨੂੰ ਮਾਰ ਮੁਕਾਇਆ ਏ
ਮੈਨੂੰ ਦੇਹ ਫੜਾ ਉਹ ਦੇਰ ਨਾ ਲਾ ਨੂਰਦੀਨ ਨੇ ਆਖ ਸੁਣਾਇਆ ਏ
ਹਥ ਬੰਨ੍ਹਕੇ ਚੋਧਰੀ ਅਰਜ਼ ਕੀਤੀ ਚਿਰ ਹੋਯਾ ਉਹ ਪਿੰਡ ਨਾ ਆਇਆ ਏ
ਪਾਸੋਂ ਹੋਰ ਜੰਡਿਆਲੀਏ ਅਗ ਫੂਕੀ ਜਿਸ ਰਬ ਦਾ ਖੌਫ ਨਾ ਲਾਇਆ ਏ
ਉਹਦਾ ਪੁਤ ਫੜਾ ਕਰਤਾਰ ਸਿੰਘਾ ਇਹ ਚੋਧਰੀ ਤਾਈਂ ਫਰਮਾਇਆ ਏ

ਚੌਧਰੀ ਨਥੇ ਨੇ ਮਤਾਬ ਸਿੰਘ ਦੇ ਪੁਤਰ ਨੂੰ ਲੈ ਕੇ ਨਠ ਜਾਣਾ

ਉਥੋਂ ਹਾਂ ਕੇਹ ਚੋਧਰੀ ਚਲਾ ਗਿਆ ਤਰਸ ਉਸ ਦੇ ਮਨ ਨੂੰ ਆ ਗਿਆ
ਮੇਰਾ ਕੀਹ ਗਵਾਇਆ ਬਾਲ ਨੇ ਹੈ ਰਹਿਮ ਉਸ ਦੇ ਦਿਲ ਤੇ ਛਾ ਗਿਆ
ਡਰਦਾ ਉਸ ਨੂੰ ਚੁਕਕੇ ਨਠ ਪਿਆ ਕੋਟ ਟਪਕੇ ਬਾਹਰ ਨੂੰ ਧਾ ਗਿਆ
ਸੀ ਉਲਾਦ ਵਾਲਾ ਕਰਤਾਰ ਸਿੰਘਾ ਤਾਂਹੀਏਂ ਤਰਸ ਉਹਦਾ ਦਿਲ ਖਾ ਗਿਆ

ਨੂਰਦੀਨ ਨੂੰ ਖਬਰ ਹੋਣੀ ਤੇ ਅਸਵਾਰ ਓਸਦੇ ਮਗਰ ਚੜ੍ਹਨੇ

ਨੂਰਦੀਨ ਤਾਈਂ ਜਦੋਂ ਖਬਰ ਹੋਈ ਚਾੜ੍ਹੇ ਉਸਨੇ ਮਗਰ ਅਸਵਾਰ ਬੇਲੀ
ਜਾਂਦਾ ਚੌਧਰੀ ਵਲ ਕਮੇਵਾਂ ਭਜਾ ਹੋਈ ਉਹਨਾਂ ਨੂੰ ਝਟ ਇਹ ਸਾਰ ਬੇਲੀ
ਉਸੇ ਪਾਸੇ ਨੂੰ ਘੋੜੇ ਉਡਾਏ ਉਹਨਾਂ ਹੋਹ ਭਰੇ ਕਰਦੇ ਮਾਰੋ ਮਾਰ ਬੇਲੀ

ਡਿਠੇ ਚੌਧਰੀ ਮਗਰ ਅਸਵਾਰ ਆਉਂਦੇ ਕੀਤੀ ਮਨ ਦੇ ਵਿਚ ਵਿਚਾਰ ਬੇਲੀ
ਰਾਇ ਸਿੰਘ ਨੂੰ ਝਟ ਉਤਾਰ ਕਰਕੇ ਜਾ ਛਪਾਇਆ ਮਲੇ ਵਿਚਕਾਰ ਬੇਲੀ
ਆਪ ਜਿੰਦ ਵਲੋਂ ਹਥ ਧੋ ਕੇ ਜੀ ਸਾਹਵੇਂ ਖੜਾ ਹੋ ਲੈ ਤਲਵਾਰ ਬੇਲੀ
ਉਹ ਸਿਪਾਹੀ ਆਉਂਦੇ ਗਲ ਪੈ ਗਏ ਕੀਤੇ ਜਟ ਨੇ ਵੀ ਚੰਗੇ ਵਾਰ ਬੇਲੀ
ਇਕ ਦੂੰਹ ਨੂੰ ਮਾਰ ਕਰਤਾਰ ਸਿੰਘਾ ਡਿਗਾ ਚੌਧਰੀ ਭੀ ਆਖਰਕਾਰ ਬੇਲੀ

ਚੌਧਰੀ ਦਾ ਮਰਨਾ ਦੇਖ ਕੇ ਰਾਇ ਸਿੰਘ ਨੇ ਡਰ ਕੇ ਉਠ ਭਜਣਾ

ਰਾਇ ਸਿੰਘ ਤਦੋਂ ਸਤਾਂ ਵਰ੍ਹਿਆਂ ਦਾ ਸੀ ਕਦੇ ਕੁਛੜੋਂ ਮਾਂ ਨੇ ਲਾਹਿਆ ਨਾ
ਮੋਜਾ ਚੌਧਰੀ ਨੂੰ ਵੇਖ ਕੇ ਡਰ ਗਿਆ ਛਪ ਆਪਣਾ ਆਪ ਬਚਾਇਆ ਨਾ
ਡਰਦਾ ਮਾਰਯਾ ਨਿਕਲਕੇ ਉਠ ਭਜਾ ਡਾਡਾਂ ਮਾਰਦਾ ਕਿਸੇ ਵਰਾਇਆ ਨਾ
ਉਹਨਾਂ ਵੇਖ ਪਿਛੇ ਝਟ ਲਾਏ ਘੋੜੇ ਵਰਜ ਕਿਸੇ ਨੇ ਵਿਚੋਂ ਹਟਾਇਆ ਨਾ
ਫਟ ਮਾਰ ਕੇ ਜ਼ਿਮੀਂ ਤੇ ਸਟ ਦਿਤਾ ਤਰਸ ਪਾਪੀਆਂ ਦੇ ਦਿਲ ਆਇਆ ਨਾ
ਦਿਲੋਂ ਮਾਰ ਗਏ ਓਹ ਕਰਤਾਰ ਸਿੰਘਾ ਪਿਆ ਰਿਹਾ ਤੇ ਕਿਸੇ ਉਠਾਇਆ ਨਾ

ਇਕ ਮਾਈ ਨੇ ਉਸ ਰਾਹ ਲੰਘਣਾ ਤੇ ਬਾਲਕ ਜੀਉਂਦਾ ਵੇਖ ਕੇ ਉਸ ਨੂੰ ਚੁਕ ਖੜਨਾ

ਭਲਾ ਵਧੀ ਨੂੰ ਕੌਣ ਘਟਾ ਸਕੇ ਓਹ ਤਾਂ ਗਏ ਸਨ ਮਾਰ ਮੁਕਾ ਭਾਈ
ਵਿਚ ਰਾਹ ਦੇ ਫਟਿਆ ਪਿਆ ਰਿਹਾ ਗਏ ਕਾਂ ਕੁਤੇ ਭੀ ਨਾ ਖਾ ਭਾਈ
ਆਥਨ ਵੇਲੇ ਕਮੋਵਾਂ ਦੀ ਇਕ ਬੁਢੀ ਉਸ ਰਾਹ ਗਈ ਕਿਤੋਂ ਆ ਭਾਈ
ਉਸ ਵੇਖਿਆ ਸਹਿਕਦਾ ਬਾਲ ਪਿਆ ਤਰਸ ਖਾ ਕੇ ਲਿਆ ਉਠਾ ਭਾਈ
ਘਰ ਲੈ ਗਈ ਰਾਇ ਸਿੰਘ ਤਾਈਂ ਕੀਤਾ ਸਦ ਹਕੀਮ ਦਵਾ ਭਾਈ
ਰਾਜ਼ੀ ਹੋ ਗਿਆ ਥੋੜੇ ਦਿਨਾਂ ਦੇ ਵਿਚ ਸਚੇ ਰਬ ਨੇ ਲਿਆ ਬਚਾ ਭਾਈ
ਭੜੀ ਗਰਾਮ ਦੇ ਵਿਚ ਉਲਾਦ ਉਹਦੀ ਹੁਣ ਵਸਦੀਏ ਚੰਗੇ ਭਾ ਭਾਈ
ਜਾਨ ਹਾੜ ਦਾ ਮਾਹ ਕਰਤਾਰ ਸਿੰਘਾ ਸਤਰਾਂ ਸੌ ਸਤਾਨਵੇਂ ਸਾ ਭਾਈ

ਕੁਤਬਦੀਨ ਹਾਕਮ ਜਲੰਧਰ ਨੇ ਕਰਤਾਰ ਪੁਰ ਥੰਮ੍ਹ ਸਾਹਿਬ ਦੀ ਬੇਅਦਬੀ ਕਰਨੀ

ਕੁਤਬਦੀਨ ਜਾਲੰਧਰੀ ਆਹਾ ਹਾਕਮ ਵੈਰੀ ਹਿੰਦੂਆਂ ਚਿਤ ਚੰਡਾਲ ਸਮਝੋ
ਸਿੰਘਾਂ ਨਾਲ ਭੀ ਰਖਦਾ ਛੇੜਖਾਨੀ ਸੀ ਤਾਅਸਬੀ ਬਦਅਮਾਲ ਸਮਝੋ
ਜਿੰਨੀ ਵਾਹ ਲਗੇ ਲਾਵੇ ਰਾਤ ਦਿਨੇ ਕਰੇ ਦੁਸ਼ਮਨੀ ਸਿੰਘਾਂ ਦੇ ਨਾਲ ਸਮਝੋ

ਸਿੰਘ ਅਗੇ ਹੀ ਦੇਸ ਤੋਂ ਚਲੇ ਗਏ ਸਨ ਪਿਛੇ ਰਹੀਆਂ ਰੰਨਾਂ ਬੁਢੇ ਬਾਲ ਸਮਝੋ
ਫੜ ਫੜ ਓਹਨਾਂ ਤਾਈਂ ਦੁਖ ਦੇਵੇ ਕਈ ਕੈਦਖਾਨੀ ਵਿਤੇ ਡਾਲ ਸਮਝੋ
ਬਹੁਤੇ ਘਰ ਉਜਾੜ ਬਰਬਾਦ ਕੀਤੇ ਸਿਰੋਂ ਰਬ ਦੇ ਖੌਫ ਨੂੰ ਟਾਲ ਸਮਝੋ
ਗੁਰਦਵਾਰਾ ਕਰਤਾਰਪੁਰ ਢਾਹ ਦਿਤਾ ਥੰਮ੍ਹ ਸਾਹਿਬ ਤਾਈਂ ਦਿਤਾ ਜਾਲ ਸਮਝੋ
ਕੀਤੀ ਪੁਜ ਬੇਅਦਬੀ ਓਸ ਜ਼ਾਲਮ ਦਿਤਾ ਬਾਹਰ ਮਹੰਤ ਨਿਕਾਲ ਸਮਝੋ
ਭਜ ਗਿਆ ਵਡਭਾਗ ਸਿੰਘ ਜਿੰਦ ਲੈਕੇ ਭਾਣਾ ਮੰਨਕੇ ਸਿਰ ਅਕਾਲ ਸਮਝੋ
ਗਊਆਂ ਮਾਰੀਆਂ ਵਿਚ ਆ ਗੁਰਦੁਆਰੇ ਫੜੀ ਇਹ ਚੰਡਾਲ ਨੇ ਚਾਲ ਸਮਝੋ
ਹਿੰਦਵਾਨੀਆਂ ਫੜਕੇ ਔਰਤਾਂ ਕਈ ਨਾਲ ਜ਼ੋਰ ਲਈਆਂ ਮਹਲੀ ਡਾਲ ਸਮਝੋ
ਹੋਯਾ ਸ਼ਹਿਰ ਵੈਰਾਨ ਕਰਤਾਰ ਸਿੰਘਾ ਵਿਚ ਦੇਸ ਹੋਈ ਹਾਲ ਹਾਲ ਸਮਝੋ

ਸਰਦਾਰ ਬਾਘ ਸਿੰਘ ਹਥੋਂ ਕੁਤਬਦੀਨ ਦਾ ਮਾਰਿਆ ਜਾਣਾ

ਜਹੀ ਕਰੇ ਕੋਈ ਤਹੀ ਭਰੇ ਏਥੇ ਬੀਜ ਬੀਜੇ ਸੋ ਅੰਤ ਨੂੰ ਖਾਂਵਦਾ ਏ
ਚੌਭੇ ਸੂਲ ਜੋ ਚੜ੍ਹੇਗਾ ਆਪ ਸੂਲੀ ਦੁਖੇ ਆਪ ਜੋ ਕਿਸੇ ਦੁਖਾਵਦਾ ਏ
ਟੋਆ ਪੁਟਦੇ ਲਈ ਤਿਆਰ ਖਾਤਾ ਇਕ ਹਥ ਕਰੇ ਦੂਜੇ ਪਾਂਵਦਾ ਏ
ਕੁਤਬਦੀਨ ਦੇ ਜ਼ੁਲਮ ਦਾ ਪਿਆ ਰੌਲਾ ਕੀਤਾ ਜ਼ੁਲਮ ਨਾ ਰਬ ਨੂੰ ਭਾਂਵਦਾ ਏ
ਬਾਘ ਸਿੰਘ ਦੇ ਪਾਸ ਵਡਭਾਗ ਸਿੰਘ ਜਾ ਸਾਰਾ ਰੋਇਕੇ ਹਾਲ ਸੁਨਾਂਵਦਾ ਏ
ਰਹਿੰਦਾ ਕੰਢੀ ਪਹਾੜ ਦੀ ਵਿਚ ਹੈ ਸੀ ਸੁਣ ਜੋਸ਼ ਓਹਨੂੰ ਚੜ੍ਹ ਆਂਵਦਾ ਏ
ਓਹ ਲੈ ਕੇ ਨਾਲ ਦੇ ਸਾਥੀਆਂ ਨੂੰ ਡੇਰਾ ਆਣ ਬਿਆਸਾ ਤੇ ਲਾਂਵਦਾ ਏ
ਵੇਲਾ ਤਕਦਾ ਸੀ ਕਿਤੇ ਹਥ ਆਵੇ ਰਬ ਹੋਰ ਸਬਬ ਬਣਾਂਵਦਾ ਏ
ਕੁਤਬਦੀਨ ਸ਼ਿਕਾਰ ਦੇ ਖੇਡਨੇ ਨੂੰ ਇਕ ਦਿਨ ਐਵੇਂ ਉਠ ਧਾਂਵਦਾ ਏ
ਬਾਘ ਸਿੰਘ ਜੇਹੜੇ ਜਾੜ ਵਿਚ ਹੈਸੀ ਓਸੇ ਤਰਫ਼ ਨੂੰ ਵਾਗ ਭਵਾਂਵਦਾ ਏ
ਅਚਨਚੇਤ ਹੋ ਟਾਕਰਾ ਗਿਆ ਐਵੇਂ ਲੇਖਾ ਖਾਨ ਦਾ ਸਿੰਘ ਮੁਕਾਂਵਦਾ ਏ
ਬਾਘ ਸਿੰਘ ਨੇ ਘੇਰਿਆ ਬਾਘ ਵਾਂਗੂ ਵੇਖ ਖਾਨ ਹੈਰਾਨ ਹੋ ਜਾਂਵਦਾ ਏ
ਚਾਹਿਆ ਬਹੁਤ ਏਥੋਂ ਪਿਛਾਂ ਭਜ ਜਾਵਾਂ ਪਰ ਕਾਲ ਆ ਜਾਲ ਵਛਾਂਵਦਾ ਏ
ਬਾਘ ਸਿੰਘ ਨਾ ਇਕ ਨਾ ਕਰਨ ਦਿਤੀ ਸਿਰ ਧੜ ਤੋਂ ਲਾਹ ਉਡਾਂਵਦਾ ਏ
ਕੁਝ ਨਾਲ ਦੇ ਪਿਛਾਂ ਨੂੰ ਭਜ ਗਏ ਕੁਝ ਮਾਰਕੇ ਖਾਕੇ ਰੁਲਾਂਵਦਾ ਏ

ਕਰ ਸ਼ੇਰ ਦਾ ਝਟ ਕਰਤਾਰ ਸਿੰਘਾ ਵਾਗਾਂ ਵਲ ਪਹਾੜ ਪਰਤਾਂਵਦਾ ਏ

ਲਾਹੌਰੋਂ ਸਿੰਘਾਂ ਉਤੇ ਫੇਰ ਗਸ਼ਤੀ ਫੌਜ ਚੜ੍ਹਨੀ

ਕੁਤਬਦੀਨ ਮਸੇ ਜਹੇ ਗਏ ਮਾਰੇ ਰੌਲਾ ਪਿਆ ਲਾਹੌਰ ਸਰਕਾਰ ਅੰਦਰ
ਕਿਥੋਂ ਪੈਣ ਅਸਮਾਨ ਤੋਂ ਸਿੰਘ ਆਕੇ ਸੂਬਾ ਪਿਟਿਆ ਫੇਰ ਦਰਬਾਰ ਅੰਦਰ
*ਗਸ਼ਤੀ ਫੌਜ ਨੂੰ ਚਾੜ੍ਹਿਆ ਫੇਰ ਮੁੜਕੇ ਜਿਦ੍ਹੀ ਗਿਨਤੀ ਕਈ ਹਜ਼ਾਰ ਅੰਦਰ
ਗੁਸੇ ਨਾਲ ਇਹ ਹੁਕਮ ਸੁਨਾ ਦਿਤਾ ਸਿੰਘ ਢੂੰਡ ਮਾਰੋ ਕੂੰਟ ਚਾਰ ਅੰਦਰ
ਮਾਰ ਮਾਰਕੇ ਸਿੰਘਾਂ ਦਾ ਬਾਲ ਬਚਾ ਰੋੜ ਦਿਹੋ ਤਲਵਾਰ ਦੀ ਧਾਰ ਅੰਦਰ
ਕਿਤੇ ਢੂੰਡਿਆ ਅਜ ਤੋਂ ਮਿਲੇ ਨਾਹੀਂ ਸ਼ਕਲ ਸਿਖ ਦੀ ਇਕ ਸੰਸਾਰ ਅੰਦਰ
ਏਸ ਕੌਮ ਨੇ ਬਹੁਤ ਅਕਾ ਦਿਤਾ ਅਸਾਂ ਛਡਿਆ ਫਰਕ ਨ ਮਾਰ ਅੰਦਰ
ਵਾਧੇ ਵਿਚ ਇਹ ਨਿਤ ਕਰਤਾਰ ਸਿੰਘਾ ਗਲ ਆਂਵਦੀ ਨਹੀਂ ਵਿਚਾਰ ਅੰਦਰ

ਗਸ਼ਤੀ ਫੌਜ ਦਾ ਦੇਸ਼ ਤੇ ਜ਼ੁਲਮ

ਚੜ੍ਹੀ ਫੌਜ ਲਾਹੌਰ ਥੀਂ ਮਾਰ ਧੌਂਸਾ ਦੇਸ ਵਿਚ ਗਰਦੀ ਰੌਲਾ ਪਾ ਦਿਤਾ
ਜੰਗੀ ਸਿੰਘ ਨਹੀਂ ਸੀ ਕੋਈ ਦੇਸ ਅੰਦਰ ਅਗੋਂ ਕਿਸੇ ਜਵਾਬ ਨ ਆ ਦਿਤਾ
ਬਣੀ ਹਿੰਦੂਆਂ ਦੇ ਭਾ ਆਣ ਔਖੀ ਫੌਜ ਧਰਮ ਨੂੰ ਖਾਕ ਮਲਾ ਦਿਤਾ
ਜਿਧਰ ਮੂੰਹ ਕੀਤਾ ਕਿਸੇ ਰੋਕਿਆ ਨ ਉਤੇ ਹਿੰਦੂਆਂ ਕਹਿਰ ਵਰਤਾ ਦਿਤਾ
ਰਿਹਾ ਖਿਹਾ ਜੇ ਸਿੰਘ ਭੀ ਮਿਲ ਗਿਆ ਸਣੇ ਟਬਰਾਂ ਮਾਰ ਲੰਘਾ ਦਿਤਾ
ਹਿੰਦੂ ਸੈਂਕੜੇ ਫੜ ਕੇ ਤੁਰਕ ਕੀਤੇ ਜ਼ੋਰੀ ਧਰਮ ਦੇ ਤਾਈਂ ਗਵਾ ਦਿਤਾ
ਰਾਤ ਦਿਨੇ ਸਪਾਹੀ ਪਏ ਫਿਰਨ ਪਿੰਡੀਂ ਦੁਖ ਲੋਕਾਂ ਨੂੰ ਬੇਅੰਤਹਾ ਦਿਤਾ
ਧੀ ਭੈਣ ਜੋ ਵੇਖਦੇ ਹਿੰਦੂਆਂ ਦੀ ਰਹਿਣ ਕਿਸੇ ਦਾ ਨਹੀਂ ਹਯਾ ਦਿਤਾ
ਲੁਟ ਪੁਟ ਕੇ ਲੋਕ ਬਰਬਾਦ ਕੀਤੇ ਦੇਸ ਜ਼ੁਲਮ ਦੇ ਨਾਲ ਰਵਾ ਦਿਤਾ
ਭਲੇ ਲੋਕ ਪਿੰਡਾਂ ਤਾਈਂ ਛਡ ਨਠੇ ਸਮਾਂ ਕਹਿਰ ਦਾ ਰਬ ਲਿਆ ਦਿਤਾ
ਵੇਖੋ ਹਾਕਮਾਂ ਦੀ ਕਹੀ ਮਤ ਮਾਰੀ ਓਹਨਾਂ ਕੀਹ ਅੰਧੇਰ ਮਚਾ ਦਿਤਾ
ਖਾਣ ਲਗ ਪਈਆਂ ਵਾੜਾਂ ਖੇਤੀਆਂ ਨੂੰ ਦੇਸ਼ ਕਰ ਉਜਾੜ ਵਖਾ ਦਿਤਾ
ਏਸ ਜ਼ੁਲਮ ਦੀ ਕੂਕ ਦ੍ਰਗਾਹ ਪਹੁੰਚੀ ਮੁਗਲਾਂ ਹਦ ਤੋਂ ਬਾਹਰ ਟਪਾ ਦਿਤਾ

*ਸਦਾ ਫਿਰਨ ਵਾਲੀ ਫੌਜ।

## ਰਬ ਸੁਣ ਫਰਯਾਦ ਕਰਤਾਰ ਸਿੰਘਾ ਨਾਦਰ ਸ਼ਾਹ ਦੇ ਤਾਈਂ ਚੜ੍ਹਾ ਦਿਤਾ

ਨਾਦਰਸ਼ਾਹ ਦੀ ਹਿੰਦੁਸਤਾਨ ਤੇ ਚੜ੍ਹਾਈ
ਦਵੱਯਾ ਛੰਦ ੧੬-੧੭ ਮਾਤ੍ਰਾ

ਆ ਸਾਕੀ ਭਰ ਦੇਹ ਪਿਆਲਾ ਮਸਤ ਪ੍ਰੇਮ ਸ਼ਰਾਬੋਂ। ਟੁਟੇ ਕੈਦ ਦੁਨੀ ਦੀ ਮੇਰੀ ਛੁਟੇ ਜਾਨ ਅਜਾਬੋਂ ॥ ਭਟਕਣ ਥੀਂ ਦਿਲ ਰਹਿ ਜਾਏ ਮੇਰਾ ਇਕ ਪਾਸੇ ਹੁਣ ਲਗੇ। ਥਕੇ ਕਲਮ ਨ ਲਿਖਦੀ ਮੇਰੀ ਬਹਿਰ ਸ਼ਿਹਰ ਦਾ ਵਗੇ ॥ ਦਿਲ ਦਾ ਸ਼ੌਕ ਕਰਾਂ ਹੁਣ ਪੂਰਾ ਲਿਖ ਲਿਖ ਸ਼ਿਅਰ ਦਿਖਾਵਾਂ। ਇਹ ਮਨ ਪਾਪੀ ਭਟਕਨ ਹਾਰਾ ਇਸ ਤਾਈਂ ਪਰਚਾਵਾਂ ॥ ਪਿਛੇ ਹਾਲ ਸਿੰਘਾਂ ਦਾ ਲਿਖਿਆ ਜੋ ਕੁਝ ਲਿਖਨਾ ਆਇਆ। ਖਾਨ ਬਹਾਦਰ ਨਾਲ ਸਿੰਘਾਂ ਦੇ ਜੋ ਕੁਝ ਜ਼ੁਲਮ ਕਮਾਇਆ ॥ ਜੋ ਕੁਝ ਵਕਤ ਮੁਹੰਮਦ ਸ਼ਾਹ ਦੇ ਵਿਚ ਪੰਜਾਬ ਖਵਾਰੀ। ਕਰਦੇ ਰਯਤ ਨਾਲ ਜੋ ਹਾਕਮ ਲਿਖੀ ਹੈ ਓਹ ਸਾਰੀ ॥ ਹਾਕਮ ਭਰੇ ਤਅਸੁਬ ਦੇ ਵਿਚ ਰਯਤ ਤਈਂ ਦੁਖਾਵਨ। ਵੇਖ ਨ ਸਕਣ ਹਿੰਦੂ ਤਾਈਂ ਜ਼ੋਰੀ ਤੁਰਕ ਬਨਾਵਨ ॥ ਕਾਫਰ ਆਖਨ ਹਿੰਦੂ ਤਾਈਂ ਮਾਰਨ ਸਵਾਬ ਬਤਾਵਨ ॥ ਜ਼ੋਰੀ ਦੀਨ ਮਨਾਵਨ ਨਾਲੇ ਦੇ ਦੇ ਦੁਖ ਸਤਾਵਨ ॥ ਭੇਡ ਬਕਰੀ ਵਾਂਗੁਰ ਹਿੰਦੂ ਤੁਰਕਾਂ ਨਜ਼ਰੀ ਆਵਨ। ਤਰਸ ਨ ਖਾਵਨ ਗਾਜਰ ਮੂਲੀ ਵਾਂਗਰ ਮਾਰ ਮੁਕਾਵਨ ॥ ਦੌਲਤਮੰਦ ਜੋ ਨਜ਼ਰੀ ਆਵੇ ਓਸ ਤਈਂ ਡੰਨ ਲਾਂਦੇ। ਹਿੰਦੂ ਉਜੜੇ ਖੁਸ਼ੀ ਮਨਾਂਦੇ ਆਪਨਾ ਦੀਨ ਵਧਾਂਦੇ ॥ ਬਹੂ ਬੇਟੀ ਹਿੰਦੂ ਕੀ ਜੇਕਰ ਸੋਹਣੀ ਨਜ਼ਰੀ ਆਵੇ। ਦਾਦ ਫਰਯਾਦ ਨ ਕੋਈ ਸੁਣਦਾ ਜੋ ਚਾਹੇ ਲੈ ਜਾਵੇ ॥ ਵਿਚ ਜ਼ੁਲਮ ਦੇ ਫਰਕ ਨ ਰਿਹਾ ਜ਼ੋਰ ਕਾਜ਼ੀਆਂ ਪਾਇਆ। ਜੋ ਚਾਇਆ ਜਿਸ ਹਾਕਮ ਪਾਸੋਂ ਉਹੋ ਕੰਮ ਕਰਾਇਆ ॥ ਵਿਚ ਪੰਜਾਬ ਇਹ ਵਰਤੀ ਗਰਦੀ ਆਣ ਅਨੇਰੀ ਛਾਹੀ। ਜ਼ਾਲਮ ਹਾਕਮ ਹੋਏ ਸਾਰੇ ਰਾਤ ਜ਼ੁਲਮ ਦੀ ਪਾਈ ॥ ਖਲਕਤ ਹੋਕੇ ਦੁਖੀ ਪੁਕਾਰੀ ਵਿਚ ਸਚੀ ਸਰਕਾਰੇ। ਏਸ ਜ਼ੁਲਮ ਤੋਂ ਸਚੇ ਰਬਾ ਕਰ ਸਾਡੇ ਛੁਟਕਾਰੇ ॥ ਸੁਨੀ ਪੁਕਾਰ ਦਾਤਾਰ ਸਵਾਮੀ ਜ਼ੁਲਮ ਨਾ ਉਸਨੂੰ ਭਾਇਆ। ਹਿੰਦੁਸਤਾਨੇ ਵਲ ਈਰਾਨੋਂ ਨਾਦਰ

ਸ਼ਾਹ ਚੜ੍ਹਾਇਆ ॥ ਲੈਕੇ ਫੌਜ ਬਹਾਦਰ ਜੰਗੀ ਚੜ੍ਹਿਆ ਸ਼ਾਹ ਬਹਾਦਰ। ਹਿੰਦੁਸਤਾਨ ਵਲੋ ਮੂੰਹ ਕੀਤਾ ਸਿਧਾ ਖ਼ੂਨੀ ਨਾਦਰ ॥ ਅਫਗਾਨਿਸਤਾਨ ਤਈਂ ਕਰ ਤਾਬੇ ਅਗੇ ਕਦਮ ਵਧਾਇਆ। ਕਿਸੇ ਰੁਕਾਵਟ ਮੂਲ ਨਾ ਕੀਤੀ ਲੰਘ ਪਸ਼ਾਵਰ ਆਇਆ ॥ ਅਟਕੋਂ ਪਾਰ ਹੋਯਾ ਜਿਸ ਵੇਲੇ ਦੇਸੀਂ ਧੂਮਾਂ ਪਈਆਂ। ਕੰਬਦ ਲਗੇ ਹਾਕਮ ਸਾਰੇ ਉੱਡ ਹਵਾਈਆਂ ਗਈਆਂ ॥ ਫੌਜ ਕਟੀਲੀ ਸ਼ਾਲ ਸੀ ਉਸਦੇ ਕਜ਼ਲਬਾਸ਼ਾਂ ਦੀ ਸਾਰੀ। ਵਾਂਗ ਰਾਖਸ਼ਾਂ ਡੀਲ ਜਿਹਨਾਂ ਦੇ ਕਦ ਜਿਹਨਾਂ ਦੇ ਭਾਰੀ ॥ ਇਕ ਇਕ ਦੁੰਬਾ ਖਾਕੇ ਰਜਨ ਰਹਿਮ ਨ ਜਿਨ੍ਹਾਂ ਤਾਈਂ। ਘੋੜਾ ਟਟੂ ਊਠ ਖਾ ਜਾਂਦੇ ਭੇਡ ਭੈਂਸ ਅਰ ਗਾਈਂ ॥ ਲਗੇ ਭੁਖ ਮਾਨੁਖਾਂ ਤਾਈਂ ਕਚੇ ਹੀ ਖਾ ਜਾਂਦੇ। ਵਿਚ ਲੜਾਈ ਹਟ ਨ ਜਾਨਨ ਅਗੇ ਪੈਰ ਵਧਾਂਦੇ ॥ ਹਿੰਦੁਸਤਾਨ ਗਿਆ ਕੰਬ ਸਾਰਾ ਖਬਰ ਉਹਨਾਂ ਦੀ ਸੁਣਕੇ। ਕਈ ਭਾਜੜਾਂ ਕਰ ਕਰ ਨਠੇ ਪਛਤਾਵਨ ਸਿਰ ਧੁਨਕੇ ॥ ਓੜਕ ਦੇਸ਼ ਲੰਘਦਾ ਸਾਰਾ ਸ਼ਾਹਦਰੇ ਵਿਚ ਆਯਾ ॥ ਨੇੜੇ ਆਣ ਲਾਹੌਰੋਂ ਲਥਾ ਧੌਂਸਾ ਆਣ ਵਜਾਇਆ ॥ ਤੇਰਾਂ ਲਖ ਰੁਪਯਾ ਨਕਦੀ ਤੋਹਫੇ ਹੋਰ ਅਜੂਬਾ ॥ ਨਾਦਰ ਸ਼ਾਹ ਨੂੰ ਲੈ ਆ ਮਿਲਿਆ ਖਾਨ ਬਹਾਦਰ ਸੂਬਾ ॥ ਓਹ ਸਖੀ ਜੋ ਸਿੰਘਾਂ ਤਾਈਂ ਦਸਦਾ ਸੀ ਕਈ ਵਾਰੀ। ਨਾਦਰ ਸ਼ਾਹ ਦਾ ਮੂੰਹ ਵੇਖਕੇ ਘੁਸੜ ਗਈ ਉਹ ਸਾਰੀ ॥ ਦੇ ਨਜ਼ਰਾਨਾ ਜਾਨ ਛੁਡਾਈ ਪਾਨੀ ਦਾ ਘੁਟ ਪੀਤਾ। ਨਾਦਰਸ਼ਾਹ ਕਰਤਾਰ ਸਿੰਘਾ ਮੁੜ ਮੂੰਹ ਦਿਲੀ ਵਲ ਕੀਤਾ।

### ਨਾਦਰਸ਼ਾਹ ਤੇ ਮੁਹੰਮਦ ਸ਼ਾਹ 'ਦਿਲੀ ਦੇ ਬਾਦਸ਼ਾਹ' ਦੀ ਲੜਾਈ

ਸਤਾਂ ਸੋ ਸਤਾਵਨ ਸੰਮਤ, ਆਹਾ ਬਿਕ੍ਰਮ ਭਾਈ। ਫਗਨ ਮਾਹ ਸਤਾਰਾਂ ਹੈਸੀ ਨਾਦਰ ਕਰੀ ਚੜ੍ਹਾਈ ॥ ਧਾਂਗ ਪਈ ਵਿਚ ਹਿੰਦਸਤਾਨੇ ਨਾਦਰ ਖ਼ੂਨੀ ਆਯਾ। ਦਿਲੀ ਵਲ ਕੀਤਾ ਮੂੰਹ ਸਿਧਾ ਨਹੀਂ ਕਿਸੇ ਅਟਕਾਯਾ ॥ ਦੇਸ ਉਜਾੜ ਕਰੇਂਦਾ ਨਾਦਰ ਦਿਲੀ ਦੇ ਵਲ ਟੁਰਿਆ। ਸ਼ਾਹ ਮੁਹੰਮਦ ਖਬਰਾਂ ਸੁਣਕੇ ਮਨ ਆਪਣੇ ਵਿਚ ਝੁਰਿਆ ॥ ਕੀਤੀ ਫੌਜ ਅਕਠੀ ਸਾਰੇ ਰਾਜੇ ਸਭ ਬਲਵਾਏ। ਮੁਲਗ ਪਠਾਨ ਮਰ੍ਹਟੇ ਸ਼ਾਹ ਦੀ ਮਦਦ ਕਰਨ ਆਏ ॥ ਲੈਕੇ

ਫੌਜ ਦਿਲੀ ਵਿਚੋਂ ਚੜ੍ਹਿਆ ਮਾਰ ਨਗਾਰਾ। ਨਾਦਰ ਤਾਈਂ ਰੋਕਨ ਆਯਾ ਲੈਕੇ ਲਸ਼ਕਰ ਭਾਰਾ॥ ਏਧਰ ਨਾਦਰ ਧੂੜ ਧਮਾਂਦਾ ਪਹੁੰਚ ਪਿਆ ਕਰਨਾਲੇ। ਓਧਰ ਅਗੋਂ ਸ਼ਾਹ ਦੀਆਂ ਫੌਜਾਂ ਆਈਆਂ ਬਦਲ ਕਾਲੇ॥ ਦੋਹਾਂ ਦਲਾਂ ਦਾ ਭੇੜ ਮਚਿਆ ਰਣ ਵਿਚ ਮਾਰੂ ਵਜੇ। ਦੂਹ ਤਰਫਾਂ ਤੋਂ ਨਿਕਲ ਬਹਾਦਰ ਵਿਚ ਮੈਦਾਨ ਗਜੇ॥ ਚਲੀ ਤੇਗ ਦੁਤਰਫੀਂ ਭਾਰੀ ਹੋਯਾ ਭੇੜ ਕਰਾਰਾ। ਗਹਿਰ ਪਿਆ ਅਸਮਾਨਾਂ ਅੰਦਰ ਜਾਨ ਗਿਆ ਜਗ ਸਾਰਾ॥ ਖੂਨ ਦੀਆਂ ਵਹਿ ਗਈਆਂ ਧਾਰਾਂ ਮੋਏ ਜਵਾਨ ਹਜ਼ਾਰਾਂ। ਲੋਥਾਂ ਉੱਤੇ ਲੋਥਾਂ ਚੜ੍ਹੀਆਂ ਥਚ ਗਈਆਂ ਤਲਵਾਰਾਂ॥ ਨਾਦਰ ਸ਼ਾਹ ਦੀ ਫੌਜ ਬਹਾਦਰ ਕਰੇ ਹਲੇ ਤੇ ਹਲਾ। ਲਸ਼ਕਰ ਸ਼ਾਹੀ ਝਲ ਨ ਸਕੇ ਛਡੀ ਜਾਵੇ ਪਲਾ॥ ਬਾਦਸ਼ਾਹ ਦੀ ਫੌਜ ਵਿਚਾਰੀ ਹੈਸੀ ਜੋ ਸੁਖ ਰਹਿਣੀ। ਕੀ ਪਤਾ ਸੀ ਉਸ ਦੇ ਤਾਈਂ ਆਫਤ ਸੀ ਇਹ ਪੈਣੀ ॥ ਤਲਬਾਂ ਲੈਕੇ ਘਰ ਬਹਿ ਰਹਿਣਾ ਚੰਗਾ ਚੋਖਾ ਖਾਣਾ। ਨਾਜ਼ਕ ਬਦਨ ਅਮੀਰ ਹੋ ਜਾਣਾ ਖਾਂ ਸਾਹਿਬ ਅਖ-ਵਾਣਾ॥ ਅਚਨਚੇਤ ਪਈ ਆ ਓਹਨਾਂ ਇਹ ਬਲਾ ਅਸਮਾਨੀ॥ ਕਜ਼ਲ-ਬਾਸ਼ਾਂ ਦਾ ਮੂੰਹ ਵੇਖਕੇ ਭੁਲ ਗਈਓ ਨੇ ਨਾਨੀ। ਇਕ ਦੋ ਹਲੇ ਝਲੇ ਪਹਿਲਾਂ ਫੇਰ ਹੌਂਸਲੇ ਛਡੇ। ਮਾਰੇ ਗਏ ਸਰਦਾਰ ਬਥੇਰੇ ਸ਼ਾਹ ਦੇ ਵਡੇ ਵਡੇ॥ ਬਾਦਸ਼ਾਹ ਚੜ੍ਹ ਹਾਥੀ ਉਪਰ ਲਸ਼ਕਰ ਤਾਈਂ ਲੜਾਵੇ। ਫੌਜ ਪਿਛਾਹਾਂ ਹਟਦੀ ਜਾਂਦੀ ਪੇਸ਼ ਨਾ ਕੋਈ ਜਾਵੇ॥ ਆਖਰ ਭਾਂਜ ਪਈ ਵਿਚ ਲਸ਼ਕਰ ਛਡ ਮੋਰਚੇ ਨਠੇ। ਆਈ ਹਾਰ ਬਾਦਸ਼ਾਹ ਤਾਈਂ ਦਿਲੋਂ ਹੌਂਸਲੇ ਢਠੇ॥ ਕਠੇ ਹੋ ਅਮੀਰ ਵਜ਼ੀਰਾਂ ਕੀਤੀ ਇਹ ਚਤਰਾਈ। ਲਿਖ ਸੁਲ੍ਹਾ ਦੀ ਅਰਜ਼ੀ ਛੇਤੀ ਨਾਦਰ ਪਾਸ ਪੁਚਾਈ॥ ਦੋ ਕਰੋੜ ਰੁਪਿਆ ਨਕਦੀ ਸ਼ਾਹ ਸਾਥੋਂ ਲੈ ਜਾਵੇ। ਮੁੜੇ ਪਿਛਾਹਾਂ ਏਸੇ ਥਾਉਂ ਪੈਰ ਨਾ ਅਗੇ ਪਾਵੇ॥ ਨਾਦਰ ਸ਼ਾਹ ਤਾਂ ਏਸੇ ਗੱਲੇ ਹੋ ਗਿਆ ਸੀ ਰਾਜ਼ੀ। ਪਰ ਆਪੋ ਵਿਚ ਪਾਟ ਅਮੀਰਾਂ ਕਰ ਦਿਤੀ ਤਮ ਬਾਜ਼ੀ। ਅਮੀਰਾਂ ਵਜ਼ੀਰਾਂ ਦੀ ਖੁਦਗਰਜ਼ੀ ਖੇਡ ਤਾਈਂ ਉਲਟਾਇਆ। ਨਾਦਰ ਸ਼ਾਹ ਬਹਾਦਰ ਤਾਈਂ ਦਿਲੀ ਵਿਚ ਪੁਚਾਇਆ॥ ਵਾਹ ਸਾਹਿਬਾ ਕੁਦਰਤ ਤੇਰੀ ਕੀਹ ਕੁਝ ਕਰ ਨਾ ਸਕੇਂ । ਪਲ ਵਿਚ

ਸ਼ਾਹੀਆਂ ਗਰਕ ਕਰੇਂ ਤੂੰ ਸੋਹ ਵਗੇਂਦੇ ਡਕੋਂ ॥ ਸ਼ਾਹ ਮੁਹੰਮਦ ਸ਼ਾਹ ਦਿਲੀ ਦਾ ਨਾਦਰ ਸ਼ਾਹ ਗਡਰੀਆ। ਉਸ ਨੂੰ ਤਖਤ ਓਸ ਦਾ ਉਸਦੇ ਸਿਰ ਕਦਮਾਂ ਪਰ ਧਰਿਆ॥ ਓੜਕ ਛਡ ਨਿਸ਼ਾਨ ਫਤ੍ਹਾ ਦੇ ਸ਼ਾਹ ਦੁਰਾਨੀ ਚੜ੍ਹਿਆ। ਮੌਤ ਰੂਪ ਕਰਤਾਰ ਸਿੰਘਾਂ ਧੁਰ ਆਣ ਦਿਲੀ ਵਿਚ ਵੜਿਆ।

ਨਾਦਰ ਸ਼ਾਹ ਦਿਲੀ ਵਿਚ ਆਇਆ

ਨਾਦਰ ਸ਼ਾਹ ਦਿਲੀ ਵਿਚ ਆਯਾ ਨਾਲ ਮੁਹੰਮਦ ਸ਼ਾਹ ਦੇ। ਕਰ ਪਯਾਰ ਦੋਵੇਂ ਰਲ ਬੈਠੇ ਮਿਲ ਕੇ ਨਾਲ ਉਮਾਹ ਦੇ॥ ਬਾਦਸ਼ਾਹ ਨੇ ਨਾਦਰ ਸ਼ਾਹ ਦੀ ਖ਼ੂਬ ਮਹਿਮਾਨੀ ਕੀਤੀ। ਦੋਹਾਂ ਧਿਰਾਂ ਦੇ ਦਿਲ ਦੇ ਅੰਦਰ ਨਹੀਂ ਸੀ ਕੁਝ ਬਦਨੀਤੀ॥ ਨਜ਼ਰਾਂ ਤੋਹਫ਼ੇ ਨਾਦਰ ਸ਼ਾਹ ਨੂੰ ਬਾਦਸ਼ਾਹ ਦਲਵਾਏ। ਜੋ ਦਿਲੀ ਵਿਚ ਚੰਗੇ ਆਹੇ ਸਭੇ ਥਾਂ ਵਿਖਾਏ॥ ਨਾਦਰ ਸ਼ਾਹ ਭੀ ਰਯਤ ਤਾਈਂ ਰਤੀ ਨਹੀਂ ਦੁਖਾਯਾ॥ ਜੋ ਅਮੀਰ ਆਇਆ ਚਲ ਮਿਲਨੇ ਆਦਰ ਦੇ ਬਠਾਇਆ। ਖੈਰ ਗੁਜ਼ਾਰੀ ਏਥੋਂ ਤੋੜੀ ਈਦ ਵਾਲਾ ਦਿਨ ਚੜ੍ਹਿਆ। ਵਿਚ ਮਸੀਤੇ ਨਾਦਰਸ਼ਾਹ ਦੇ ਨਾਂ ਦਾ ਖੁਤਬਾ ਪੜ੍ਹਿਆ॥ ਫਿਰੀ ਧਰੋਹੀ ਨਾਦਰ ਸ਼ਾਹ ਦੀ ਦਿਲੀ ਦੇ ਵਿਚ ਸਾਰੇ। ਵੇਖੋ ਹੁਣ ਕਰਤਾਰ ਸਿੰਘਾ ਕੀਹ ਹੋਣ ਹੋਣੀ ਦੇ ਕਾਰੇ॥

ਦਿਲੀ ਵਿਚ ਨਾਦਰ ਸ਼ਾਹੀ ਕਤਲ

ਭੰਗੜ ਖਾਨੇ ਦੇ ਵਿਚ ਬੈਠੇ ਆਹੇ ਭੰਗੜ ਕੇਈ। ਅੱਚਨਚੇਤ ਇਕ ਦੇ ਮੂੰਹੋਂ ਪਈ ਆਵਾਜ਼ ਅਜੇਹੀ। ਵਾਹ ਮੁਹੰਮਦ ਸ਼ਾਹ ਰੰਗੀਲੇ ਅਪਨਾ ਦਾਉ ਚਲਾਇਆ। ਨਾਦਰਸ਼ਾਹ ਨੂੰ ਹਰਮ ਸਰਾ ਵਿਚ ਕਲਾ ਖੜ ਮਰਵਾਇਆ॥ ਉਡਦਾ ਉਡਦਾ ਇਹ ਅਵਾਜ਼ਾ ਬਹੁਤ ਕੰਨੀ ਚੜ੍ਹ ਗਿਆ। ਇਕ ਘੜੀ ਵਿਚ ਦਿਲੀ ਅੰਦਰ ਸ਼ੋਰ ਸ਼ਰਾਬਾ ਪਿਆ ॥ ਲੋਕ ਦਲੇਰ ਹੋਏ ਫਿਰ ਸਾਰੇ ਉਠ ਘਰਾਂ ਥੀਂ ਵਗੇ। ਫੜ ਫੜ ਨਾਦਰ ਸ਼ਾਹ ਦੇ ਨੌਕਰ ਥਾਂ ਥਾਂ ਮਾਰਨ ਲਗੇ॥ ਸਤ ਕੁ ਸੌ ਸਪਾਹੀ ਉਸਦਾ ਲੋਕਾਂ ਮਾਰ ਮੁਕਾਇਆ। ਨਾਦਰਸ਼ਾਹ ਨੂੰ ਜਾ ਕਿਸੇ ਨੇ ਸਾਰਾ ਹਾਲ ਸੁਨਾਇਆ ॥ ਚੜ੍ਹ ਘੋੜੇ ਤੇ ਵਿਚ ਬਾਜ਼ਾਰਾਂ ਦੋ ਤਿੰਨ ਫੇਰੇ ਲਾਏ। ਏਹ ਖਿਆਲੋਂ ਵੇਖ ਜਾਉਂਦਾ

ਖਲਕਤਬਾਜ਼ ਨ ਜਾਏ॥ ਨਾ ਪ੍ਰਵਾਹ ਕਿਸੇ ਨੇ ਕੀਤੀ ਬਾਜ਼ ਨ ਸ਼ਹਿਰੀ ਆਏ। ਸ਼ਾਹ ਉਤੇ ਭੀ ਪਥਰ ਗੋਲੇ ਲੋਕਾਂ ਬਹੁਤ ਚਲਾਏ॥ ਆਖਰ ਨਾਦਰ ਸ਼ਾਹ ਦੇ ਤਾਈਂ ਗੁਸਾ ਗਜ਼ਬੋਂ ਚੜ੍ਹਿਆ। ਜਾ ਮਸੀਤ ਸੁਨੈਹਰੀ ਬੈਠਾ ਖੂਨ ਅਖਾਂ ਵਿਚ ਭਰਿਆ। ਨੰਗੀ ਤੇਗ ਮਿਆਨੋਂ ਕਰਕੇ ਅਗੇ ਰਖ ਟਕਾਈ। ਓਸੇ ਵੇਲੇ ਬਸ ਦਿਲੀ ਤੇ ਗਜ਼ਬ ਹਨੇਰੀ ਆਈ॥ ਧੂਹ ਤਲਵਾਰਾਂ ਪਏ ਦੁਰਾਨੀ ਮਾਨਸ ਖਾਵਨ ਹਾਰੇ। ਵਿਚ ਘੜੀ ਦੇ ਨਾਲ ਖੂਨ ਦੇ ਰੰਗ ਦਿਤੇ ਥਾਂ ਸਾਰੇ॥ ਗਲੀ ਬਾਜ਼ਾਰਾਂ ਵਿਚ ਤਲਵਾਰ ਕਢੀ ਫਿਰਨ ਹਜ਼ਾਰਾਂ। ਲੋਥਾਂ ਉਤੇ ਲੋਥਾਂ ਚੜ੍ਹੀਆਂ ਪਿਟਨ ਪਈਆਂ ਨਾਰਾਂ॥ ਵਗ ਪਏ ਪਰਨਾਲੇ ਲਹੂ ਦੇ ਏਹੀ ਮਾਰ ਮਚਾਈ। ਚੜ੍ਹ ਚੜ੍ਹ ਕੋਠੀਂ ਨਾਦਰ ਸ਼ਾਹ ਦੀ ਲਗੇ ਦੇਣ ਦੁਹਾਈ॥ ਇਕ ਘੜੀ ਦੇ ਪਹਿਲਾਂ ਜੋ ਦਿਲੀ ਹੈਸੀ ਬਹਿਸ਼ਤ ਨਸ਼ਾਨੀ। ਪਲ ਦੇ ਅੰਦਰ ਜਿਧਰ ਵੇਖੋ ਵਰਤ ਗਈ ਵੈਰਾਨੀ॥ ਘਰ ਘਰ ਦੇ ਵਿਚ ਅਗਾਂ ਲਗੀਆਂ ਧੂੰ ਚੜੇ ਅਸਮਾਨੀ। ਨਾਦਰਸ਼ਾਹ ਨੇ ਦਿਲੀ ਮਾਰੀ ਹੋਈ ਖਬਰ ਜਹਾਨੀ॥ ਬਹੁਤ ਗਏ ਆਦਮੀ ਮਾਰੇ ਵਰਤਿਆ ਕਹਿਰ ਖੁਦਾਈ। ਥਾਂ ਥਾਂ ਮੁਰਦੇ ਨਜ਼ਰੀ ਆਵਨ ਦੇਂਦੇ ਲੋਕ ਦੁਹਾਈ॥ ਬਾਦਸ਼ਾਹ ਦੇ ਸਣੇ ਕਚਹਿਰੀ ਨਾਦਰ ਸ਼ਾਹ ਵਲ ਤਕੇ। ਡਰਦਾ ਕੋਈ ਉਸਦੇ ਗਜਬੋਂ ਮੂੰਹੋਂ ਬੋਲ ਨ ਸਕੇ॥ ਆਖਰ ਇਕ ਵਜੀਰ ਬੁਢੇ ਨੇ ਬਾਦਸ਼ਾਹ ਤਾਈਂ ਕਹਿਆ॥ ਜਹਾਨ ਪਨਾਹ ਇਹ ਖਲਕਤ ਉਤੇ ਗਜਬ ਕਿਥੋਂ ਆ ਪਿਆ॥ ਆਂਪ ਹਜ਼ੂਰ ਦੇ ਪਿਓ ਦਾਦੇ ਦੀ ਰਯਤ ਪਾਲੀ ਹੋਈ। ਵਾਂਗ ਘਾਸ ਦੇ ਕਟੀ ਦੀ ਹੈ ਤਰਸ ਨ ਕਰਦਾ ਕੋਈ॥ ਇਹ ਗਲ ਸੁਣਕੇ ਬਾਦਸ਼ਾਹ ਨੇ ਰੋ ਕੇ ਆਖ ਸੁਣਾਇਆ। ਸਾਡੇ ਅਮਲਾਂ ਦੀ ਹੈ ਸ਼ਾਮਤ ਬਣ ਕੇ ਨਾਦਰ ਆਇਆ॥

(ਦੀ ਦਾਏ ਤਿਬਰਤ ਕੁਸ਼ਾਦ ਕੁਦਰਤੀ ਹਕ ਰਾ ਬਬੀਂ)
(ਸ਼ਾਮਤਿ ਅਹਿਮ ਲੇ ਮਾ ਸੂਰਤੇ ਨਾਦਰ ਗ੍ਰਿਫਤਿ)

ਦੋਪਹਿਰ ਤਕ ਕਤਲ ਆਮ ਦਾ ਹਬ ਗਰਮ ਜਾਂ ਰਿਹਾ। ਸ਼ਹਿਰ ਵੈਰਾਨ ਹੋਯਾ ਫਿਰ ਸਾਰਾ ਸ਼ੋਰ ਕਕਾਰਾ ਪਿਆ। ਓਹ ਕਿਆਮਤ ਦਾ ਦਿਨ ਡਾਢਾ ਦਿਲ ਉਤ

ਆਇਆ। ਰਹਿਮ ਕਰੀ ਕਰਤਾਰ ਸਿੰਘਾ ਤੂੰ ਬਖਸ਼ੀ ਆਪ ਖੁਦਾਇਆ॥

ਨਾਦਰਸ਼ਾਹ ਨੇ ਕਤਲੇ ਆਮ ਬੰਦ ਕਰਨੀ

ਦੋ ਪਹਿਰ ਵਿਚ ਗਲੀ ਬਾਜ਼ਾਰਾ ਵਾਢ ਤੇਗ ਦੀ ਹੋਈ। ਥਾਂ ਥਾਂ ਘਾਇਲ ਤੜਫਨ ਲਗੇ ਫਿਰ ਗਈ ਕਾਲ ਧਰੋਹੀ। ਆਖਰ ਆਸਫ ਜਾਹ ਨੰਗੇ ਸਿਰ ਤੇਗ ਗਲੇ ਵਿਚ ਪਾਕੇ। ਖਲਾ ਹੋਯਾ ਨਾਦਰ ਸ਼ਾਹ ਅਗੇ ਚੁਪ ਚਪੀਤਾ ਆਕੇ। ਰੋ ਰੋ ਅਖਾਂ ਹਾਲ ਦਸਦੀਆਂ ਨਾਦਰਸ਼ਾਹ ਦੇ ਤਾਈਂ। ਕਹਿਰ ਵਰਤਿਆ ਭਾਰੀ ਸ਼ਾਹਾ ਤੇਗ ਮਯਾਨੇ ਪਾਈਂ। ਚਿਟੀ ਦਾਹੜੀ ਵੇਖ ਓਸਦੀ ਰਹਿਮ ਓਹਦੇ ਦਿਲ ਆਯਾ। 'ਚਿਹ ਮੇ ਖਾਹੀ' ਕਹਿ ਤੂੰ ਚਾਹਵੇਂ ਬਾਦਸ਼ਾਹ ਫਰਮਾਇਆ॥ ਓਸ ਅਮੀਰ ਬੁਢੇ ਨੇ ਪਹਿਲਾਂ ਕਦਮੀਂ ਸੀਸ ਝੁਕਾਇਆ। ਨਾਲ ਆਜਜ਼ੀ ਇਹ ਸ਼ਾਹ ਨੂੰ ਪੜ੍ਹ ਕੇ ਸ਼ੇਅਰ ਸੁਨਾਇਆ॥ ਕਸ ਨਮਾਨਦ ਕਿ ਦੀਗਰ ਬਹਿ ਤੇਗੇ ਨਾਜ਼ ਕੁਸ਼ੀ॥ ਮਰਗ ਕਿ ਜ਼ਿੰਦਾ ਕੁਨੀ ਖਲਕ ਰਾਓ ਬਾਜ਼ ਕੁਸ਼ੀ॥ ਇਹ ਗਲ ਸੁਣਕੇ ਨਾਦਰਸ਼ਾਹ ਨੇ ਤੇਗ ਮਯਾਨੇ ਪਾਈ। ਬਹਿ ਗੀਸ਼ੇ ਸਫੈਦਤ ਬਖਸ਼ੀਦਮ ਇਹ ਗਲ ਸੁਨਾਈ॥ ਬਖਸ਼ਾਂ ਚਿਟੀ ਦਾਹੜੀ ਤਾਈਂ ਨਾਦਰਸ਼ਾਹ ਫਰਮਾਯਾ। ਤੇਗ ਮਯਾਨੇ ਕੀਤੀ ਸ਼ਾਹ ਨੇ ਉਸ ਨੂੰ ਪਾਸ ਬਠਾਇਆ॥ ਜਿਸ ਵੇਲੇ ਤਲਵਾਰ ਤਾਈਂ ਸ਼ਾਹ ਘਤ ਮਯਾਨੇ ਲਿਆ। ਜਿਥੇ ਹੈਸੀ ਕਜ਼ਲਬਾਸ਼ਾਂ ਦਾ ਹਥ ਓਥੇ ਹੀ ਰਿਹਾ॥ ਕਤਲ ਆਮ ਹੋ ਬੰਦ ਗਈ ਫਿਰ ਇਕ ਘੜੀ ਵਿਚ ਸਾਰੇ। ਤੇਗਾਂ ਵਿਚ ਮਯਾਨੇ ਪਈਆਂ ਬੰਦ ਹੋਏ ਚਮਕਾਰੇ॥ ਅਮਨ ਅਮਾਨ ਹੋਯਾ ਵਿਚ ਦਿਲੀ ਵਕਤ ਕਹਿਰ ਦਾ ਟਲਿਆ। *ਲਖੋਂ ਵਧ ਹੋਈ ਕੁਰਬਾਨੀ ਸ਼ਹਿਰ ਖਾਕ ਵਿਚ ਰਲਿਆ॥ ਬੀਤੀ ਘੜੀ ਕਿਆਮਤ ਵਾਲੀ ਲੋਕਾਂ ਸ਼ੁਕਰ ਮਨਾਇਆ। ਪਛੋਤਾਵਾ ਰੋਵਨ ਸਾਰੇ ਆਪਣਾ ਕੀਤਾ ਪਾਇਆ॥ ਬੇ ਸੁਮਾਰ ਵੈਰਾਨ ਹੋਏ ਘਰ ਉੱਜੜ ਗਏ ਮਹਲੇ। ਸਾਂਭਨ ਮੁਰਦੇ ਮਾਰਨ ਢਾਹੀਂ ਪੇਸ਼ ਨਾ ਕੋਈ ਚਲੇ॥ ਕੋਈ ਘਰ ਨਾ ਖਾਲੀ ਰਿਹਾ

*ਇਕ ਲਖ ਤੇਤੀ ਹਜ਼ਾਰ ਆਦਮੀ ਕਤਲ ਹੋਇਆ ਲਿਖਿਆ ਹੈ।

ਜਿਥੇ ਵੈਣ ਨਾ ਪੈਂਦੇ। ਮੋਏ ਚੰਗੇ, ਜੀਉਂਦੇ ਪਿਛੇ ਉਭੇ ਸਾਹਾਂ ਲੈਂਦੇ ॥ ਵਿਚ ਘਰਾਂ ਦੇ ਕਖ ਨਾ ਰਿਹਾ ਲੁਟ ਘਤਾ ਧਨ ਸਾਰਾ। ਸੜ ਸੜ ਬੁਝੇ ਮਹਿਲ ਮਾੜੀਆਂ ਕਹਿਰ ਵਰਤਿਆ ਭਾਰਾ ॥ ਢੂੰਡੇ ਜੀ ਨਾ ਲਭਨ ਘਰ ਦੇ ਵਗੀ ਗਜ਼ਬ ਹਨੇਰੀ। ਲੁਟ ਘਤੀ ਸਭ ਦੌਲਤ ਘਰ ਦੀ ਘਰ ਹੋਏ ਢਹਿ ਢੇਰੀ॥ ਏਸ ਲੁਟ ਦੀ ਲੁਟੀ ਦਿਲੀ ਮੁੜਕੇ ਰਾਸ ਨਾ ਆਈ। ਲੁਟ ਨਾਦਰੀ ਮਸ਼ਹੂਰ ਹੈ ਦੁਨੀਆ ਦੇ ਵਿਚ ਭਾਈ। ਖੋਲੇ ਪਏ ਹਜ਼ਾਰਾਂ ਹੁਣ ਤਕ ਦੇਂਦੇ ਹਨ ਗਵਾਹੀ। ਨਾਦਰਸ਼ਾਹ ਉਜਾੜੀ ਦਿਲੀ ਮੁੜ ਨਾ ਕਿਸੇ ਵਸਾਈ। ਗੁਸਾ ਨਾਦਰ ਸ਼ਾਹ ਦਾ ਟਲਿਆ ਮਜਲਸ ਮੁੜ ਕੇ ਲਗੀ। ਦੋਇ ਬਾਦਸ਼ਾਹ ਰਲ ਮਿਲ ਬੈਠੇ ਵਾਉ ਖੁਸ਼ੀ ਦੀ ਵਗੀ॥ ਕਈ ਦਿਨਾਂ ਤਕ ਬਾਦਸ਼ਾਹ ਦੀ ਰਹੀ ਮਹਿਮਾਨ ਨਿਵਾਜ਼ੀ। ਰੰਗ ਤਮਾਸ਼ੇ ਹੋਵਨ ਹਾਸੇ ਮੁੜ ਨਾ ਉਲਟੀ ਬਾਜੀ ॥ ਦਿਨ ਅਠਵੰਜਾ ਰਿਹਾ ਨਾਦਰ ਖੂਬ ਦਬਦਬਾ ਪਾਇਆ। ਫੌਜ ਆਪਨੀ ਤੋਂ ਓਹ ਤਲਕਾ ਚੰਗੀ ਤਰ੍ਹਾਂ ਲੁਟਾਇਆ ॥ ਓੜਕ ਦੇਸ ਵਲੇ ਫਿਰ ਨਾਦਰ ਵਾਪਸ ਹੋਣਾ ਚਾਹਿਆ॥ ਲੈ ਟੁਰਿਆ ਸਭ ਚੰਗੀਆਂ ਚੀਜ਼ਾਂ ਹੋਰ ਜੋ ਮਨ ਨੂੰ ਭਾਇਆ ॥ ਤਖਤ ਤਾਊਸ ਸੁਨਹਿਰੀ ਹੈਸੀ ਸ਼ਾਹਜਹਾਂ ਬਣਵਾਇਆ ॥ ਕਈ ਕਰੋੜ ਰੁਪਯਾ ਜਿਸਤੇ ਖਰਚ ਸੁਨੀਂਦਾ ਆਇਆ ॥ ਇਕ ਲਾਲਾਂ ਦੀ ਜੋੜੀ ਆਹੀ ਕੀਮਤ ਜਿਨ੍ਹਾਂ ਵਧੇਰੀ॥ ਚਾਨਣ ਕਰਣ ਮਸਾਲਾਂ ਵਾਂਗੂ ਅੰਦਰ ਰਾਤ ਹਨੇਰੀ। ਰਾਤੀਂ ਸ਼ਾਹ ਉਨ੍ਹਾਂ ਦੇ ਚਾਨਣ ਬਹਿ ਕੇ ਨਿਤ ਅਕਲਾ। ਪੜ੍ਹੇ ਕੁਰਾਨ ਹਮੇਸ਼ਾਂ ਭਾਈ ਯਾਦ ਕਰੇਂਦਾ ਅਲਾ ॥ ਓਹ ਪਾਂਡਵਾਂ ਵਾਲਾ ਹੀਰਾ ਮਸ਼ਹੂਰ ਜਗ ਸਾਰੇ। ਅਸ੍ਵਸਥਾਮਾ ਤੋਂ ਕਰ ਲਿਆ ਭੀਮਸੈਨ ਜੰਗ ਭਾਰੇ ॥ ਇਕ ਗੁਲਾਬੀ ਹੀਰਾ ਆਹਾਂ ਵਜਨ ਸਤਾਸੀ ਰਤੀ। ਕਰੇ ਰੋਸ਼ਨੀ ਰਾਤੀਂ ਜਗਦੀ ਜਿਵੇਂ ਗੁਲਾਬੀ ਬਤੀ ॥ ਮੋਤੀ ਆਂਡੇ ਜਿਡਾ ਆਹਾ ਚੌਂਠ ਰਤੀਆਂ ਭਾਰਾ ॥ ਮਾਲਾ ਸੀ ਇਕ ਅਖੀ ਲਾਈ ਰੋਗ ਗਵਾਏ ਸਾਰਾ॥ ਗਹਿਣੇ ਹੋਰ ਬੇਗਮ ਵਾਲੇ ਜੋ ਬੇਕੀਮਤ ਆਹੇ ॥ ਬਸਤਰ ਜੇਵਰ ਚੰਗੇ ਚੰਗੇ ਵਿਚ ਸੰਦੂਕਾਂ ਪਾਏ॥ ਹਾਥੀ ਲਏ

ਸਣੇ ਅਸਬਾਬਾਂ ਦੇ ਦਰਆਈ ਘੋੜੇ। ਜੋ ਤੋਹਫੇ ਦਿਲੀ ਵਿਚ ਲਭੇ ਮੂਲ ਨਾ ਨਾਦਰ ਛੋੜੇ॥ ਪੰਜਾਹ ਹਜ਼ਾਰ ਲੜਕੀਆਂ ਲੜਕੇ ਹੋਰ ਹਿੰਦਨੀਆਂ ਨਾਰਾਂ। ਬੰਨ੍ਹ ਚਲਾਈਆਂ ਵਲ ਦੇਸ ਦੇ ਪਈਆਂ ਹਾ ਹਾ ਕਾਰਾਂ॥ ਨਾ ਰਾਜਪੂਤ ਮਰਹੱਟਾ ਕੋਈ ਨਿਤਰਿਆ ਉਸ ਵੇਲੇ। ਆਣ ਛੁਡਾਵੇ ਬੰਦਾਂ ਤਾਈਂ ਜੀ ਉਪਰ ਜੋ ਖੇਲੇ॥ ਅਜ ਦੇਸ ਰਖਯਾ ਦੇ ਦਾਹਵੇ ਕਈ ਕਰੇਂਦੇ ਭਾਈ। ਉਸ ਵੇਲੇ ਸੌਂ ਗਏ ਬਹਾਦਰ ਅਣਖ ਕਿਸੇ ਨਾ ਆਈ॥ ਤੀਹ ਕਰੋੜ ਦਾ ਲੈ ਅਸਾਸਾ ਕੂਚ ਕਰਾਇਆ ਡੇਰਾ। ਹੋਰ ਆਗਰੇ ਤਕ ਗਿਲਜਿਆਂ ਲੁਟਿਆ ਮੁਲਕ ਬਥੇਰਾ॥ ਤਦ ਤੋਂ ਸੁਣ ਲੌ ਮੁਗਲਾਂ ਵਾਲਾ ਦੀਵਾ ਗੁਲ ਹੋ ਗਿਆ। ਜੋ ਕੁਝ ਮਾਲ ਆਹਾ ਵਿਚ ਦਿਲੀ ਨਾਦਰ ਨੇ ਲੁਟ ਲਿਆ॥ ਅਗੇ ਕਈ ਵਾਰੀ ਦਿਲੀ ਤੇ ਆਫਤ ਆ ਆ ਪਈ। ਯਾਰਾ ਸੌ ਵਰ੍ਹੇ ਤੋਂ ਆਜਜ਼ ਲੁਟਦੀ ਹੀ ਰਹੀ॥ ਰਹਿੰਦੀ ਖੂੰਹਦੀ ਹੁਣ ਨਾਦਰ ਨੇ ਚੋੜ ਤਰਟੀ ਕੀਤੀ। ਮੁੜ ਲਾਲੀ ਨਾ ਆਈ ਖੁਸ਼ਾਲੀ ਰਤ ਅਜੇਹੀ ਪੀਤੀ॥ ਲੁਟ ਮਾਰ ਉਜਾੜ ਬਨਾਕੇ ਨਾਦਰ ਕੂਚ ਬੁਲਾਇਆ। ਕਰਕੇ ਸਾਰੇ ਰਾਜੇ ਕਠੇ ਮੂੰਹੋਂ ਆਖ ਸੁਣਾਇਆ॥ ਖਾਨ ਮਰਟੇ ਤੇ ਰਾਜਪੂਤ ਸੁਣ ਲੀਜੋ ਗਲ ਸਾਰੇ। ਮੁਹੰਮਦ ਸ਼ਾਹ ਦੇ ਤਾਬੇ ਰਹਿਣਾ ਏਹਾ ਸੁਖਨ ਹਮਾਰੇ॥ ਕਿਸੇ ਖਰਾਬੀ ਜੇਕਰ ਕੀਤੀ ਮੈਂ ਭੀ ਨਹੀਂ ਦੁਰਾਡਾ। ਫੇਰ ਵੇਖਯੋ ਆਕੇ ਕਰਸਾਂ ਕੈਸਾ ਹਾਲ ਤੁਸਾਡਾ॥ ਸ਼ਾਹ ਮੁਹੰਮਦ ਤਾਈਂ ਮਿਲ ਅਸਲਾਮੇ ਲੈਕ ਬੁਲਾਈ॥ ਨਾਦਰ ਸ਼ਾਹ ਕਰਤਾਰ ਸਿੰਘਾ ਮੁੜ ਵਾਗ ਪਛਾਹਾਂ ਭਵਾਈ॥

ਸਿੰਘਾਂ ਨੇ ਨਾਦਰ ਸ਼ਾਹ ਦਾ ਖਜ਼ਾਨਾ ਤੇ ਅਜਬਾਬ ਲੁਟਣਾ

ਦਿਲੀ ਮਾਰ ਉਜਾੜ ਚੁਫੇਰਾ ਨਾਦਰ ਸ਼ਾਹ ਦੀਆਂ ਫੌਜਾਂ। ਪਿਛਾਂ ਪਰਤੀਆਂ ਵਲ ਪੰਜਾਬੇ ਜਿਉਂ ਦਰਯਾਵਾਂ ਮੌਜਾਂ॥ ਵਿਚ ਰਾਹ ਦੇ ਸ਼ੋਰ ਸ਼ਰਾਬਾ ਕਰਦੇ ਆਵਨ ਭਾਰੀ। ਲੁਟ ਲੈਨ ਪਿੰਡਾਂ ਤਾਈਂ ਨਚੀ ਹਾਹਾ ਕਾਰੀ॥ ਜੋ ਕੁਝ ਚੰਗੀ ਚੀਜ਼ ਟਕਰੇ ਖੋਂਹਦੇ ਜ਼ੋਰ ਜਤਾਕੇ। ਸੋਹਣੇ ਲੜਕੇ ਲੜਕੀਆਂ ਫੜਦੇ ਪਿੰਡਾਂ ਦੇ ਵਿਚ ਜਾਕੇ॥ ਦੌਲਤ ਮਾਲ ਹਸਾਬ ਨਾ ਕੋਈ ਜੋ ਫੌਜਾਂ ਹਥ ਆਇਆ। ਜ਼ੁਲਮ ਗਿਲਜਿਆਂ ਕਰ ਕਰ ਬਹੁਤਾ ਖਲਕਤ

ਤਾਈਂ ਰਵਾਇਆ ॥ ਕਈ ਹਜ਼ਾਰ ਲੜਕੀਆਂ ਲੜਕੇ ਦੌਲਤ ਬਾਹਰ ਹਿਸਾਬੋਂ। ਲੈ ਅਸਬਾਬ ਉਹ ਲੰਘਣ ਲਗੀਆਂ ਫੌਜਾਂ ਜਦੋਂ ਪੰਜਾਬੋਂ ॥ ਖਬਰ ਹੋਈ ਸਿੰਘਾਂ ਦੇ ਤਾਈਂ ਦੌਲਤ ਭਾਰੀ ਜਾਂਦੀ। ਕਈ ਕ੍ਰੋੜ ਰੁਪਯਾ ਨਕਦੀ ਬਹੁਤਾ ਸੋਨਾ ਚਾਂਦੀ ॥ ਦੂਰ ਨੇੜਿਓਂ ਕਠੇ ਹੋਕੇ ਕਰ ਸਲਾਹਾਂ ਵਗੇ। ਜਥੇ ਬੰਨ੍ਹ ਕੇ ਸਿੰਘ ਬਹਾਦਰ ਲਸ਼ਕਰ ਪਿਛੇ ਲਗੇ ॥ ਰਖ ਦੁਰਾਡੀ ਵਿਥ ਲਸ਼ਕਰੋਂ ਲਾਂਭੇ ਲਾਂਭੇ ਜਾਂਦੇ। ਦੌਲਤ ਏਨੀ ਜਾਣ ਨ ਦੇਣੀ ਏਹ ਸਲਾਹਾਂ ਪਕਾਂਦੇ ॥ ਜਦੋਂ ਸਿੰਘਾਂ ਦਾ ਦਾਉ ਲਗਦਾ ਮਾਰਨ ਪੈ ਕੇ ਛਾਪਾ। ਜੇ ਹਥ ਆਵੇ ਲੁਟ ਲੈ ਖੜਦੇ ਤੁਰਕਾਂ ਘਤ ਸਿਆਪਾ ॥ ਰਾਤੀਂ ਪੈਣ ਬੇਖਬਰੇ ਆ ਕੇ ਜਦੋਂ ਦਾਓ ਲਗ ਜਾਵੇ। ਮਾਰ ਧਾੜ ਕਰਕੇ ਲੈ ਜਾਂਦੇ ਜੋ ਸਿੰਘਾਂ ਹਥ ਆਵੇ ॥ ਉਠ ਗਡਿਆਂ ਤੇ ਸੀ ਲਦੀ ਨਾਦਰ ਸ਼ਾਹ ਦੀ ਮਾਯਾ। ਧਾੜ ਮਾਰ ਮਾਰ ਕੇ ਸਿੰਘਾਂ ਬਹੁ ਨੁਕਸਾਨ ਪੁਚਾਯਾ ॥ ਪਿਛਲੀ ਲੁਟੀ ਜੰਗਲ ਦੇ ਵਿਚ ਪਿਛੇ ਹੀ ਦਬ ਜਾਂਦੇ। ਇਕ ਕੌਡੀ ਨ ਬੰਨ੍ਹਣ ਪਲੇ ਭਾਰ ਨ ਮੂਲ ਉਠਾਂਦੇ ॥ ਰਾਤੋ ਰਾਤੀ ਮਾਰਨ ਡਾਕੇ ਦਿਨ ਚੜ੍ਹਦੇ ਭਜ ਜਾਵਨ। ਕਜ਼ਲ-ਬਾਸ਼ ਜੇ ਪਿਛਾ ਕਰਦੇ ਹਥ ਨ ਓਹਨਾਂ ਆਵਨ ॥ ਲਸ਼ਕਰ ਦੇ ਵਿਚ ਖੇਡ ਮਚਾਈ ਸਿੰਘਾਂ ਹੋ ਬੇਖਤਰੇ। ਮੂੰਹ ਵੇਂਹਦੇ ਰਹਿ ਜਾਨ ਦੁਰਾਨੀ ਸਿੰਘ ਨ ਜਾਂਦੇ ਪਕੜੇ ॥ ਆਖਿਰ ਲਸ਼ਕਰ ਨਾਦਰ ਸ਼ਾਹ ਦਾ ਪਾਰ ਪੰਜਾਬੋਂ ਹੋਇਆ। ਅਧ ਪਚਧਾ ਕਰ ਕਰ ਹਲੇ ਮਾਲ ਸਿੰਘਾਂ ਨੇ ਖੋਹਿਆ ॥ ਮੌਜ ਬਣੀ ਸਿੰਘਾਂ ਦੇ ਤਾਈਂ ਹਥ ਗੁਜ਼ਾਰਾ ਆਇਆ। ਦੇਸੋਂ ਦੌਲਤ ਜਾਂਦੀ ਤਾਈਂ ਕਰਕੇ ਜੋਰ ਰਖਾਇਆ ॥ ਕਈ ਸੈਂਕੜੇ ਲੜਕੇ ਲੜਕੀਆਂ ਬੰਦੀਆਂ ਤੋਂ ਛੁਡਵਾਏ। ਦੇਦੇ ਖਰਚ ਉਨ੍ਹਾਂ ਦੇ ਤਾਈਂ ਪਿੰਡਾਂ ਵਿਚ ਪੁਚਾਏ ॥ ਜਿਸ ਨਾਦਰ ਦਾ ਨਾਂ ਸੁਣਕੇ ਹੀ ਦੇਸ ਕੰਬਦਾ ਥਰਥਰ। ਬੜੇ ਬਹਾਦਰ ਛਡ ਹੌਸਲੇ ਮਿਲੇ ਸਲਾਮਾਂ ਕਰ ਕਰ। ਜਿਸ ਨਾਦਰ ਦੇ ਅਗੇ ਕੋਈ ਖਾਨ ਨ ਸੂਬਾ ਅੜਿਆ। ਦਿਲੀ ਢਿਲੀ ਹੋਈ ਬਾਦਸ਼ਾਹ ਕਦਮਾਂ ਤੇ ਸਿਰ ਧਰਿਆ ॥ ਓਸ ਬਹਾਦਰ ਨਾਦਰ ਦਾ ਅਸਬਾਬ ਦੇਸ ਨੂੰ ਜਾਂਦਾ। ਲੁਟ ਲਿਆ ਸਿੰਘਾਂ ਨੇ ਪੈ ਪੈ

ਕਰ ਕਰ ਲਸ਼ਕਰ ਮਾਂਦਾ॥ ਜਿਸ ਦਿਨ ਦਾ ਸੀ ਨਾਦਰ ਆਯਾ ਹੋਈ ਲਾਹੌਰ ਢਿਲੀ। ਸਿੰਘਾਂ ਨੇ ਭੀ ਓਸ ਰੌਲੇ ਵਿਚ ਖੂਬ ਮਚਾਈ ਖਿਲੀ॥ ਧਨ ਆਇਆ ਜੋ ਹਥ ਸਿੰਘ ਦੇ ਰਲ ਮਿਲਕੇ ਵਰਤਾਇਆ। ਮੌਜ ਬਣੀ ਕਰਤਾਰ ਸਿੰਘਾ ਫਿਰ ਹਥ ਗੁਜ਼ਾਰਾ ਆਇਆ॥

ਨਾਦਰਸ਼ਾਹ ਨੇ ਪਰਤ ਕੇ ਲਾਹੌਰ ਆਉਣਾ

ਨਾਦਰ ਸ਼ਾਹ ਜਦ ਪਰਤ ਦਿਲੀਓਂ ਵਿਚ ਲਾਹੌਰ ਆਇਆ। ਲਸ਼ਕਰ ਨਾਲ ਜੋ ਸਿੰਘਾਂ ਕੀਤੀ ਹਾਲ ਸਾਰਾ ਸੁਣ ਪਾਇਆ॥ ਰਸਤੇ ਵਿਚ ਅਸਬਾਬ ਲੁਟਿਆ ਹੋਇਆ ਜਾਨ ਬਥੇਰਾ। ਭੜਕੀ ਅਗ ਜੋਸ਼ ਦੀ ਡਾਢੀ ਚੜ੍ਹਿਆ ਜੋਸ਼ ਵਧੇਰਾ॥ ਪੁਛੇ ਖੂਨ ਅਖਾਂ ਵਿਚ ਭਰਕੇ ਖਾਨ ਬਹਾਦਰ ਤਾਈਂ। ਮਾਲ ਲੁਟਿਆ ਜਿਨ੍ਹਾਂ ਮੇਰਾ ਝਬਦੇ ਪਤਾ ਬਤਾਈਂ॥ ਨਾਮ ਨਸ਼ਾਨ ਉਨ੍ਹਾਂ ਦਾ ਫੜ ਕੇ ਦੇਸੋਂ ਮਾਰ ਮੁਕਾਵਾਂ। ਦੌਲਤ ਚੌਣੀ ਲਵਾਂ ਉਨ੍ਹਾਂ ਤੋਂ ਦਿਲਦੀ ਅਗ ਬੁਝਾਵਾਂ॥ ਲੈ ਕਾਬਲੋਂ ਦਿਲੀ ਤੋੜੀ ਕੋਈ ਨ ਅਗੇ ਅੜਿਆ। ਕੌਮ ਬਹਾਦਰ ਹੈ ਓਹ ਕੇਹੜੀ ਜਿਸ ਮੈਨੂੰ ਲੁਟ ਖੜਿਆ॥ ਦਸੋ ਪਤਾ ਨਸ਼ਾਨ ਉਨ੍ਹਾਂ ਦਾ ਫਸਤਾ ਅਜ ਮੁਕਾਵਾਂ। ਲੈ ਬਦਲਾ ਕਰਤਾਰ ਸਿੰਘਾ ਤਦ ਪੈਰ ਦੇਸ ਵਲ ਪਾਵਾਂ॥

ਖਾਨ ਬਹਾਦਰ ਨੇ ਨਾਦਰਸ਼ਾਹ ਤਾਈਂ ਸਿੰਘਾਂ ਦਾ ਹਾਲ ਦਸਣਾ

ਖਾਨ ਬਹਾਦਰ ਨਾਦਰ ਸ਼ਾਹ ਨੂੰ ਦਸੇ ਪਤਾ ਜ਼ਬਾਨੀ। ਦਸਾਂ ਮੈਂ ਹਜ਼ੂਰ ਉਹਨਾਂ ਦਾ ਕਿਥੇ ਪਤਾ ਨਿਸ਼ਾਨੀ॥ ਜਿਹਨਾਂ ਮਾਲ ਅਸਬਾਬ ਆਪ ਦਾ ਲੁਟ ਲਿਆ ਕਰ ਜ਼ੋਰੀ। ਸ਼ੋਰੀ ਜ਼ੋਰੀ ਕਰਨ ਹਮੇਸ਼ਾਂ ਕਦੇ ਨਾ ਪੈਂਦੇ ਚੋਰੀ॥ ਕੌਮ ਸਿੰਘਾਂ ਦੀ ਹੈ ਓਹ ਸ਼ਾਹਾ ਦੇਸ ਜਾਣਦਾ ਸਾਰਾ। ਗੁਰੂ ਗੋਬਿੰਦ ਸਿੰਘ ਦੀ ਹੈ ਉੱਮਤ ਹੋਇਆ ਵਲੀ ਜੋ ਭਾਰਾ॥ ਹੋਇਆ ਪੇਸ਼ਵਾ ਬਾਬਾ ਨਾਨਕ ਏਸ ਕੌਮ ਦਾ ਸ਼ਾਹਾ। ਹਿੰਦੂ ਤੁਰਕ ਪੂਜਦੇ ਜਿਸਨੂੰ ਹੈ ਤਾਰੀਖ ਉਗਾਹਾ॥ ਨੌਂ ਪੀਹੜੀਆਂ ਤਕ ਏਹ ਗਦੀ ਰਹੀ ਫਕੀਰਾਂ ਵਾਲੀ। ਗੁਰੂ ਗੋਬਿੰਦ ਸਿੰਘ ਉਹਨਾਂ ਨਾਲੋਂ ਕਢੀ ਰੀਤ ਨਿਰਾਲੀ॥ ਸਿਖਾਂ ਤੋਂ ਮੁੜ ਸਿੰਘ ਬਣਾਏ ਲੜਨ ਮਰਨ ਸਿਖਲਾਇਆ। ਹਿੰਦੂ ਤੁਰਕਾਂ ਨਾਲੋਂ

ਉਸਨੇ ਰਸਤਾ ਵਖ ਚਲਾਇਆ ॥ *ਬੇਵਕੂਫ ਤੇ ਜ਼ਾਲਮ ਨਿਡਰ ਹੈ ਇਹੋ ਮਜ਼੍ਹਬ ਬਣਾਇਆ। ਮੰਤ੍ਰ ਕੋਈ ਅਜਿਹਾ ਦਿਤਾ ਦਿਲ ਤੋਂ ਖੌਫ ਚੁਕਾਇਆ ॥ ਰੀਤ ਰਸਮ ਇਹਨਾਂ ਦੀ ਸ਼ਾਹਾ ਹਿੰਦ ਤੁਰਕ ਤੇ ਨਿਆਰੀ ॥ ਮਿਲਦੀ ਨਾਹੀਂ ਚਾਲ ਇਨ੍ਹਾਂ ਦੀ ਨਾਲ ਕਿਸੇ ਦੇ ਸਾਰੀ ॥ ਗੁਰੂ ਨਾਨਕ ਤੋਂ ਦਸਾਂ ਗੁਰਾਂ ਨੂੰ ਮੰਨਣ ਇਕੋ ਜਿਹਾ। ਹੋਰ ਕਿਸੇ ਨੂੰ ਨਾ ਸਮਝਨ ਹੈ ਯਕੀਨ ਅਜੇਹਾ ॥ ਗੁਰੂ ਗ੍ਰੰਥ ਕਲਾਮ ਗੁਰਾਂ ਦੀ ਉਸ ਦੇ ਤਾਈਂ ਮਨਾਂਦੇ। ਬਾਝ ਓਸਦੇ ਹੋਰ ਕਿਸੇ ਥਾਂ ਸਿਰ ਨੂੰ ਨਹੀਂ ਝੁਕਾਂਦੇ ॥ ਬੁਤ ਪ੍ਰਸਤੀ ਮੂਲ ਨਾ ਕਰਦੇ ਪਥਰ ਪੂਜਨ ਨਾਹੀਂ। ਗੰਗਾ ਆਦਿਕ ਤੀਰਥ ਪਰਸਨ ਜਾਂਦੇ ਨਹੀਂ ਕਦਾਈਂ ॥ ਜੰਞੂ ਤਿਲਕ ਰਖਦੇ ਕੋਈ ਨਾ ਤੁਲਸੀ ਦੀ ਮਾਲਾ। ਪਤਲ ਪਿੰਡ ਸਰਾਧ ਨਾ ਕਰਦੇ ਜੋ ਹਿੰਦੂਆਂ ਦਾ ਚਾਲਾ ॥ ਸੂਤਕ ਪਾਤਕ ਜਾਨਨ ਨਾਹੀਂ ਮੜ੍ਹੀ ਮਸਾਨ ਨਾ ਸੇਵਨ। ਦੇਵੀ ਦੇਉਤਾ ਕੋਈ ਨਾ ਮੰਨਣ ਪੂਜਾ ਧਾਨ ਨਾ ਲੇਵਨ ॥ ਵਾਲ ਬਦਨ ਤੋਂ ਨਹੀਂ ਕਟਾਂਦੇ ਸਾਬਤ ਸੂਰਤ ਰਖਨ। ਜਟਾ ਜੂਟ ਸਿੰਘ ਰਹਿਨ ਹਮੇਸ਼ਾਂ ਜਿਉਂ ਜਤੀਆਂ ਦੇ ਲਖਨ ॥ ਕੰਘਾ, ਕਛ, ਕੇਸ, ਕੜਾ ਅਰ ਛੋਟੀ ਤੇਗ ਨਸ਼ਾਨੀ। ਪੰਜੇ ਚੀਜ਼ਾਂ ਪਾਸ ਹਮੇਸ਼ਾਂ ਰਖਨ ਸਿੰਘ ਸਦਾਨੀ ॥ ਮਰਨ ਜੀਵਨ ਗੁਰ ਭਾਣੇ ਅੰਦਰ ਮੰਨਣ ਸ਼ੋਕ ਨਾ ਕਰਦੇ। ਲੈਣ ਸ਼ਹੀਦੀ ਹਰਦਮ ਚਾਂਹਦੇ ਮਰਨੋਂ ਮੂਲ ਨ ਡਰਦੇ ॥ ਜੋ ਕੁਝ ਪਾਸ ਆਪਨੇ ਰਖਨ ਸਭ ਗੁਰੂ ਦਾ ਕਹਿੰਦੇ। ਵਿਚ ਦੁਖਾਂ ਦੇ ਨਹਿ ਘਬਰਾਂਦੇ ਰਾਜ਼ੀ ਹਰਦਮ ਰਹਿੰਦੇ ॥ ਜੰਮਨ ਤੋਂ ਲੈ ਮਰਨੇ ਤੋੜੀ ਜੋ ਕੁਛ ਰੀਤਾਂ ਕਰਦੇ। ਸਦਣ ਨਹੀਂ ਬ੍ਰਹਮਣ ਤਾਈਂ ਗ੍ਰੰਥ ਲਿਆ ਘਰ ਧਰਦੇ॥ ਉਠਦੇ ਬਹਿੰਦੇ ਵਾਹਿਗੁਰੂ ਦਾ ਨਾਮ ਹਮੇਸ਼ਾਂ ਜਪਦੇ। ਪੂਜਾ ਪਾਠ ਗਾਯਾਤ੍ਰੀ ਸੰਧਿਆ ਅਗਨੀ ਨੂੰ ਨਹੀਂ ਤਪਦੇ ॥ ਰਾਮ ਰਾਮ ਅਸਲਾਮੁਲੈਕਮ ਦੇ ਥਾਂ ਸਿੰਘ ਬਹਾਦਰ। ਵਾਹਿਗੁਰੂ ਦੀ ਫਤੇ ਗਜਾਂਦੇ ਜਿਥੇ ਮਿਲਦੇ ਸਾਦਰ ॥ ਮੁਰਦੇ ਉਤੇ ਮੂਲ ਨਾ ਪਿਟਣ ਕਰ ਹਲਵਾ ਵਰਤਾਂਦੇ। ਕਿਰਿਆ ਭਦਨ ਕੋਈ ਨ ਕਰਦੇ ਫੁਲ ਨਾ ਕਿਧਰੇ ਪਾਂਦੇ ॥ ਜੇ ਜੰਮੇ ਜੇ ਮਰ ਜਾਇ ਕੋਈ, ਗੁਰੂ

*ਏਹ ਵੈਰੀਆਂ ਦੀ ਚਾਲ ਹੈ ਕਿ ਦੂਸਰੇ ਨੂੰ ਬੁਰਾ ਬਨਾਣਾ।

ਗੂੰਬ ਨੂੰ ਪੜ੍ਹਦੇ । ਵਿਚ ਰਜ਼ਾ ਦੇ ਰਾਜ਼ੀ ਰਹਿੰਦੇ ਸੋਗ ਹਰਖ ਨਹੀਂ ਕਰਦੇ॥ ਹੈ ਇਤਫ਼ਾਕ ਇਹਨਾਂ ਦਾ ਡਾਢਾ ਇਕ ਦੂਜੇ ਤੇ ਮਰਦੇ। ਇਕ ਰਖਦਾ ਪੈਰ ਜੇਹੜੇ ਥਾਂ ਸਿਰ ਦੂਜੇ ਪਏ ਧਰਦੇ॥ ਵੇਖ ਸਿਖ ਨੂੰ ਰਾਜ਼ੀ ਹੁੰਦੇ ਜਿਉਂ ਕਰ ਖਾਸ ਬਿਰਾਦਰ। ਤਨ, ਮਨ, ਧਨ, ਸਭ ਅਗੇ ਧਰਦੇ ਸੇਵਾ ਕਰਦੇ ਸਾਦਰ ॥ ਜਿਥੇ ਇਕ ਦਾ ਮੁੜਕਾ ਡੁਲੇ ਦੂਜੇ ਖ਼ੂਨ ਵਹਾਂਦੇ। ਵਿਚ ਮੁਸੀਬਤ ਰਹਿਣ ਅਕਠੇ ਦੁਖ ਸੁਖ ਤਾਈਂ ਨਭਾਂਹਦੇ॥ ਦੇਗ ਤੇਗ ਦੇ ਧਨੀ ਬਹਾਦਰ ਕਰਨ ਬੰਦਗੀ ਸਾਰੇ । ਸਿਰ ਤੋਂ ਪਰੇ ਰਖਦੇ ਡੇਰੇ ਹਠੀ ਧਰਮ ਦੇ ਪਿਆਰੇ॥ ਰਹਿਨ ਤਿਆਰ ਮਰਨ ਤੇ ਹਰਦਮ ਲੈਣੀ ਚਾਹਨ ਸ਼ਹੀਦੀ । ਜੰਗ ਕਰਨ ਵਿਚ ਬੜੇ ਬਹਾਦਰ ਹੋਕੇ ਮਰਨ ਨ ਗੀਦੀ। ਧਰਮ ਜੰਗ ਤੇ ਆਉਣ ਗਜਕੇ ਬੰਨ੍ਹ ਹਥਾਂ ਨੂੰ *ਗਾਨੇ। ਹਟਨ ਜਾਨਣ ਫੇਰ ਪਛਾਹਾਂ ਜਦ ਆ ਵੜਨ ਮੈਦਾਨੇ॥ ਜਿਉਂ ਜਿਉਂ ਲਗਣ ਫਟ ਜਿਸਮ ਤੇ ਤਿਉਂ ਤਿਉਂ ਹੋਣ ਅਗੇਰੇ । ਸੀ ਨ ਕਰਦੇ ਡਿਠੇ ਮੂੰਹੋਂ ਹੋਵਨ ਬੇਰੇ ਬੇਰੇ ॥ ਚਾਉ ਜੰਗ ਦਾ ਨਿਤ ਇਨ੍ਹਾਂ ਨੂੰ ਖੁਸ਼ੀ ਨਾਲ ਜੰਗ ਕਰਦੇ। ਵਿਚ ਮਦਾਨੇ ਖੇਡਨ ਹੋਲੀ ਮਰਨੋਂ ਮੂਲ ਨ ਡਰਦੇ॥ ਸੌ ਸੌ ਦੇ ਨਾਲ ਅਕਲਾ ਸਾਹਵੇਂ ਮਦਾਨੇ ਅੜਦਾ। ਸ਼ੇਰ ਹਾਥੀਆਂ ਨਾਲ ਜਿਸ ਤਰ੍ਹਾਂ ਹੋ ਬੇ ਖਤਰਾ ਲੜਦਾ। ਲੋਹਿਓਂ ਜਿਸਮ ਇਹਨਾਂ ਦਾ ਕਰੜਾ ਦਿਲ ਪਥਰ ਥੋਂ ਡਾਢਾ। ਕਰ ਦਿਤਾ ਇਸ ਕੌਮ ਮਾਰਕੇ ਸਤਿਆ ਨਾਸ ਅਸਾਡਾ ॥ ਰਖਨ ਸਭ ਸਰਦਾਰੀ ਮਾਦਾ ਹੈ ਇਹ ਅਜਬ ਤਮਾਸ਼ਾ । ਦਿਲੀ ਮਾਰ ਸ਼ਾਹੀ ਹੈ ਲੈਣੀ ਹੈ ਇਹ ਸਭ ਦਾ ਆਸ਼ਾ ॥ ਸਰਦੀ ਗਰਮੀ ਮੂਲ ਨਾ ਲਗੇ ਭੁਖੋਂ ਹੋਣ ਨਾ ਆਤਰ। ਦਗਾ ਫਰੇਬ ਨਾ ਸਾਡਾ ਖਾਂਦੇ ਡਾਢੇ ਹੋ ਗਏ ਚਾਤਰ॥ ਨਾਮ ਦੁਖ ਦਾ ਮੂਲ ਨਾ ਜਾਨਣ ਦੁਖ ਵਿਚ ਸੁਕ ਮਨਾਂਦੇ। ਸਿਰ ਤੇ ਬਣੀ ਸਹਾਰਨ ਚੰਗੀ ਜੈਸੀ ਨਿਭੇ ਨਿਭਾਂਦੇ ॥ ਨਗਰ ਥਾਉਂ ਟਕਾਣਾ ਨਾਹੀਂ ਵਿਚ ਉਜਾੜਾਂ ਰਹਿੰਦੇ। ਦੁਖ, ਭੁਖ, ਧੁਪ, ਮੀਂਹ ਹਨੇਰੀ ਨਾਲ ਖੁਸ਼ੀ ਦੇ ਸਹਿੰਦੇ॥ ਰਾਤ ਕਿਸੇ ਥਾਂ ਦਿਨ ਕਿਸੇ ਥਾਂ ਨਹੀਂ

*ਗਾਨੇ ਜੋ ਹਥਾਂ ਵਿਚ ਸਰਬ ਲੋਹ ਦੇ ਕੜੇ ਹਨ।

ਇਕ ਥਾਂ ਬਸੇਰਾ। ਟੁਰਦੇ ਫਿਰਦੇ ਖਾ ਪੀ ਲੈਂਦੇ ਸੌਂਦੇ ਖੜੇ ਵਧੇਰਾ ॥ ਨਾਲ ਰੁਖਾਂ ਦੇ ਢੋਹ ਲਾ ਕੇ ਸੌਂ ਲੈਂਦੇ ਜਦ ਚਾਂਹਦੇ। ਬੇਰ ਸੰਗਰੀ ਪੇਂਝੂ, ਡੇਲੇ ਖਾ ਕੇ ਝਟ ਲੰਘਾਂਦੇ ॥ ਕਚਾ ਮਾਰ ਸ਼ਿਕਾਰ ਖਾ ਜਾਂਦੇ ਕਚੇ ਹੀ ਚਬਾਂਦੇ। ਮੀਂਹ ਹਨੇਰੀ ਧੁਪ ਵਾਸਤੇ ਛਪਰ ਨਹੀਂ ਪਾਂਦੇ॥ *ਕਾਨ ਨਾ ਮੂਲ ਕਿਸੇ ਦੀ ਰਖਣ ਰਯਤ ਨਹਿਂ ਅਖਵਾਂਦੇ। ਬਾਦਸ਼ਾਹੀ ਗੁਰੂ ਦਿਤੀ ਸਾਨੂੰ ਪੁਛੋ ਆਖ ਸੁਣਾਂਦੇ॥ ਰਹਿਣ ਪਿੰਡਾਂ ਵਿਚ ਦੇਂਦੇ ਨਾਹੀਂ ਅਸੀਂ ਉਨ੍ਹਾਂ ਦੇ ਤਾਈਂ। ਜਿੰਨੇ ਦਿਤੇ ਨੇ ਦੁਖ ਨੀਵੇਂ ਹੋਏ ਨਾਹੀਂ ॥ ਵੈਰ ਦੀਨ ਮੁਹੰਮਦੀ ਦੇ ਇਹ ਪੈਦਾ ਕੀਤੇ ਕਾਦਰ। ਵਧਣ ਨਾ ਦੇਂਦੇ ਦੀਨ ਅਸਾਡਾ ਸੁਣ ਤੂੰ ਸਾਹਾ ਨਾਦਰ॥ ਏਸੇ ਦੁਖੋਂ ਅਸੀਂ ਇਨ੍ਹਾਂ ਦੀ ਚਾਂਹਦੇ ਹਾਂ ਜੜ੍ਹ ਖੋਵਨ। ਹਿੰਦੂ ਤੁਰਤ ਹੋ ਜਾਵਨ ਸਾਰੇ ਏਹ ਨਾ ਦੇਂਦੇ ਹੋਵਨ ॥ ਏਨ੍ਹਾਂ ਦੀ ਜੜ੍ਹ ਪੁਟਣ ਕਾਰਨ ਜ਼ੋਰ ਬਥੇਰਾ ਲਾਇਆ। ਲਖਾਂ ਜੀਵ ਮੋਏ ਵਿਚ ਜੰਗਾਂ ਬਹੁਤ ਮਾਲ ਲੁਟਾਇਆ ॥ ਅਸੀਂ ਮਾਰਦੇ ਇਨ੍ਹਾਂ ਤਾਈਂ ਹਾਰ ਗਏ ਦਿਲ ਛਡੇ। ਇਹ ਦਿਨੋਂ ਦਿਨ ਵਧਦੇ ਜਾਂਦੇ ਬਲੀ ਬਹਾਦਰ ਵਡੇ ॥ ਮੁਰਸ਼ਦ ਵਲੀ ਇਨ੍ਹਾਂ ਦਾ ਹੋਯਾ ਜਿਸ ਏਹ ਪੰਥ ਰਚਾਇਆ॥ ਆਬਹਯਾਤ ਸਿੰਘਾਂ ਨੂੰ ਉਸਨੇ ਅਰਸ਼ੋਂ ਲਿਆ ਪਲਾਇਆ॥ ਉਸ ਦੀ ਬਰਕਤ ਹੈ ਏਨ੍ਹਾਂ ਵਿਚ ਦਿਨ ਦਿਨ ਵਧਦੇ ਜਾਂਦੇ। ਹੁਣ ਤੂੰ ਸੁਣ ਸਰਕਾਰ ਸਿੰਘਾ ਜੋ ਬੋਲੇ ਸਿੰਘ ਸੁਨਾਂਦੇ ॥

ਸਿੰਘਾਂ ਦੇ ਬੋਲੇ

†ਹਿੰਦੂ ਦਾਸ ਦੀਨ ਹਮ ਬੋਲੇਂ ਆਪ ਸਿੰਘ ਅਖਵਾਂਦੇ। ਔਰਤ ਤਾਈਂ ਕਹਿਣ ਸਿੰਘਣੀ ਰੰਨਾਂ ਸ਼ੇਰ ਬੁਲਾਂਦੇ ॥ ਬੱਚੀ ਬੱਚੇ ਤਾਈਂ ਭੁਜੰਗੀ ਜੰਗੀ ਸਿੰਘ ਸਦਾਵਨ। ਹੋਰ ਕੌਮ ਦੇ ਤਾਈਂ ਮੂੰਹੋਂ ਗਿਦੜ ਆਖ ਸੁਨਾਵਨ ॥ ਇਕ ਅਕਲਾ ਆਖ ਨਾ ਜਾਨਣ ਸਵਾ ਲਖ ਇਕ ਤਾਈਂ।

---

*ਖੁਸ਼ਾਮਦ।

†ਹਿੰਦੂਆਂ ਨੇ ਦਾਸ (ਗੁਲਾਮ) ਮੁਸਲਮਾਨਾਂ ਨੂੰ ਦੀਨ (ਆਜਜ਼) ਆਖਦੇ ਹਨ ਤੇ ਆਪ ਸਿੰਘ ਅਖਵਾਉਂਦੇ ਸਨ।

ਇਕ ਅਖੀ ਹੋਏ ਕਹਿਣ ਪੰਜੱਖਾ ਕਾਣਾ ਆਖਣ ਨਾਹੀਂ ॥ ਕਹਿਣ ਸੂਰਮਾਂ ਸਿੰਘ ਅੰਨੇ ਨੂੰ ਟੁੰਡੇ ਨੂੰ ਲਖ ਬਾਹਾਂ। ਬੁਧ ਔਤਾਰ ਲੂਲੇ ਨੂੰ ਆਖਣ ਜੋ ਬਿਨ ਲਤਾਂ ਬਾਹਾਂ ॥ ਬੋਲੇ ਤਾਈਂ ਕਹਿਣ ਬਹਿਸ਼ਤੀ ਲੰਗੜੇ ਤਾਈਂ ਸੁਚਾਲਾ। ਨਕ ਵਢੇ ਨੂੰ ਸਵਰਗਦਵਾਰੀ ਭੁਖੇ ਤਾਈਂ ਖੁਸ਼ਹਾਲਾ॥ ਦੁਖ ਹੋਵੇ ਸੁਖ ਆਖਣ ਮੂੰਹੋਂ ਸ਼ੁਕਰ ਹਾਏ ਥਾਂ ਕਹਿੰਦੇ। ਜਹੀ ਬਣੇ ਸਿਰ ਉਤੇ ਕਟਣ ਰਾਜ਼ੀ ਹਰਦਮ ਰਹਿੰਦੇ ॥ ਦਾਖ ਸਿੰਘਾਂ ਦੀ ਪੀਲੂ ਪਕੇ ਚਨੇ ਬਦਾਮ ਚਬਾਂਦੇ। ਜੰਡ ਫਲੀ ਨੂੰ ਕਹਿਣ ਜਲੇਬੀ ਰਾਜ਼ੀ ਹੋ ਹੋ ਖਾਂਦੇ ॥ ਖੁਰਮੇ ਬੇਰ ਤੇ ਟੀਂਡੇ ਲਡੂ ਕਹਿਣ ਬਦਾਨਾਂ ਬਾਟਾ । ਥੋੜੀ ਚੀਜ਼ ਕਹਿਣ ਸਵਾਈ ਕਦੇ ਨਾ ਬੋਲਣ ਘਾਟਾ ॥ ਭੂਇੰਸੂਰ ਸ਼ਲਗਮ ਨੂੰ ਆਖਨ ਰੁਪਾ ਗੰਢੇ ਤਾਈਂ। ਜੋ ਮਿਲੇ ਖਾ ਸ਼ੁਕਰ ਬਜਾਵਨ ਨਾ ਸ਼ੁਕਰੇ ਇਹ ਨਾਹੀਂ ॥ ਰਾਮ ਬਟੇਰੇ ਵੈਂਗਣ ਤਾਈਂ ਮਛੀ ਨੂੰ ਜਲੋਤਰੀ। ਦੁਧ ਸਮੁੰਦਰ ਘਿਓ ਪੰਜਵਾਂ ਆਖਣ ਸਿੰਘ ਅਘੋਰੀ ॥ ਕਹਿਨ ਸੁਨਹਿਰਾ ਕੁੰਡੇ ਤਾਈਂ ਡੰਡੇ ਤਾਈਂ ਮੁਤਹਿਰਾ। ਭੰਗ ਤਾਈਂ ਇਹ ਆਖਨ ਸੁਖਾ ਇਹ ਸਿੰਘਾਂ ਦਾ ਲਹਿਰਾ॥ ਪਾਣੀ ਤਾਈਂ ਪਰਸਾ ਆਖਨ ਰੋਟੀ ਨੂੰ ਪਰਸ਼ਾਦਾ। ਲੰਗਰ ਰਹਿਨ ਜਦ ਭੁਖੇ ਸਿੰਘਾਂ ਦੀ ਮਰਯਾਦਾ ॥ ਲੂਣ ਸਿੰਘਾਂ ਦਾ ਸਰਬ ਰਸੀਆਂ ਛੇਵਾਂ ਤੇਲ ਬੁਲਾਵਨ। ਸਿਰ ਪਿੰਡੀ ਸ਼ਕਰ ਦੇ ਤਾਈਂ ਐਸੇ ਨਾਮ ਰਖਾਵਨ ॥ ਫਤੇ ਕੁਮੈਤ ਛੁਟੀ ਨੂੰ ਆਖਣ ਬਾਜ ਰੇਬੀ ਨੂੰ ਕਹਿੰਦੇ । ਕਹੀ ਪਤਾਲ ਪੁਰੀ ਅਰ ਕੁਹੀ ਨਾਮ ਦਾਤਰੀ ਲੈਂਦੇ ਦਮੜਾ ਕਹਿਣ ਰੁਪਯੇ ਤਾਈਂ ਪੈਸਾ ਤਾਂਬਾ ਬੋਲਨ। ਖੜਕਾ ਛਜ ਸੁਜਾਖਾ ਛਾਨਣੀ ਕੁਫਰ ਹਮੇਸ਼ਾਂ ਤੋਲਨ ॥ ਜੋੜ ਮੇਲਨੀ ਸੂਈ ਤਾਈਂ ਅਫਲਾਤੂਨ ਰਜ਼ਾਈ। ਪਗ ਤਾਈਂ ਦਸਤਾਰਾ ਆਖਣ ਕਛ ਕਛਹਿਰਾ ਭਾਈ ॥ ਰਾਮ ਜੰਗਾਂ ਬੰਦੂਕ ਨੂੰ ਆਖਣ ਸਿਰੀ ਸਾਹਿਬ ਆਖਣ। ਸਫਾ ਜੰਗ ਟਕੂਏ ਦੇ ਤਾਈਂ ਮੁਸ਼ਕਲ ਤਾਈਂ ਬਹਾਰਾਂ ॥ ਚਰਨ ਦਾਸੜੀ ਜੁਤੀ ਤਾਈਂ ਸੋਟੇ ਤਾਈਂ ਸਲੋਤਰ। ਕਮਰ ਕਸਾ ਪੇਟੀ ਨੂੰ ਆਖਣ ਜੰਗ ਸਿੰਘਾਂ ਦਾ ਗੋਤਰ॥ ਚਕੀ ਪੀਹਨ ਤੇ ਆਖਨ ਕੀਤੀ ਫਿਰਨੀ ਦੀ ਅਸਵਾਰੀ । ਹੋਰ ਗਲਾਂ ਕਈ

ਕਰਨ ਐਸੀਆਂ ਜਿਨ੍ਹਾਂ ਵਿਚ ਖਵਾਰੀ॥ ਸਾਡੇ ਤਾਈਂ ਸਿੰਘ ਟਕੋਰਾਂ ਕਰਦੇ ਨੇ ਹਰ ਗਲੇ। ਸੁਣ ਸੁਣ ਚਿਤ ਅਸਾਡਾ ਸੜਦਾ ਵਸ ਨ ਕੋਈ ਚਲੇ॥ ਜੋ ਮੂੰਹ ਆਵੇ ਬੋਲਣ ਸੋਈ ਮੂਲੋਂ ਕਾਨ ਨ ਕਰਦੇ। ਦਾਹਵੇ ਰਖਣ ਬਾਦਸ਼ਾਹੀ ਦੇ ਕਿਸੇ ਕੋਲੋਂ ਨਹੀਂ ਡਰਦੇ॥ ਖਾਨ ਬਹਾਦਰ ਹੋਰ ਗਲਾਂ ਭੀ ਨਾਦਰ ਸ਼ਾਹ ਦੇ ਤਾਈਂ। ਸਿੰਘਾਂ ਦੇ ਬਾਰੇ ਵਿਚ ਕਹੀਆਂ ਹੋਰ ਵਧਾਵਾਂ ਨਾਹੀਂ॥ ਸਿਫਤ ਸਿੰਘਾਂ ਦੀ ਸੁਣ ਸੁਣ ਨਾਦਰ ਗੁਸਾ ਮਨੋਂ ਹਟਾਇਆ। ਸੂਬੇ ਨੂੰ ਕਰਤਾਰ ਸਿੰਘਾ ਇਹ ਮੂੰਹੋਂ ਆਖ ਸੁਣਾਇਆ॥

ਨਾਦਰ ਸ਼ਾਹ ਦੀ ਸਿੰਘਾਂ ਦੇ ਬਾਰੇ ਵਿਚ ਰਾਇ

ਸਿੰਘਾਂ ਦੀਆਂ ਸੁਣ ਸੁਣ ਗਲਾਂ ਠੰਢਾ ਹੋਯਾ ਨਾਦਰ। ਕਰਕੇ ਸਚ ਬੋਲਦਾ ਆਖਰ ਤੂੰ ਸੁਣ ਖਾਨ ਬਹਾਦਰ॥ ਜੇਹੜੀਆਂ ਗਲਾਂ ਤੂੰ ਸੁਣਾਈਆਂ ਹੈਨ ਸਿੰਘਾਂ ਦੇ ਬਾਰੇ। ਜੇਕਰ ਠੀਕ ਹੈਨ ਉਹ ਐਸੇ ਬਲੀ ਬਹਾਦਰ ਸਾਰੇ॥ ਹੈ ਇਤਫਾਕ ਉਨ੍ਹਾਂ ਵਿਚ ਇਤਨਾ ਜਿਤਨਾ ਤੂੰ ਸੁਣਾਇਆ। ਮਾਰੇ ਨਹੀਂ ਤੁਹਾਥੋਂ ਮਰਸਨ ਇਹ ਮੇਰੇ ਦਿਲ ਆਇਆ॥ ਫਤ੍ਹਾ ਪਾਉਣਗੇ ਮੁਲਕ ਉਤੇ ਉਹ ਇਕ ਦਿਨ ਸਚ ਪਛਾਣੀ। ਬਾਦਸ਼ਾਹੀ ਲੈ ਲੈਣ ਜ਼ਰੂਰੀ ਝੂਠ ਨ ਏਹ ਗਲ ਜਾਣੀ॥ ਐਸੀ ਕੌਮ ਬਹਾਦਰ ਸੰਗ ਕਿਉਂ ਹੈ ਤੁਸਾਂ ਵਗਾੜੀ। ਆਪਣੀ ਹਥੀ ਆਪ ਤੁਸਾਂ ਨੇ ਪੈਰ ਕੁਹਾੜੀ ਮਾਰੀ॥ ਵਰਤੋ ਨਾਲ ਸਲੂਕ ਉਨ੍ਹਾਂ ਦੇ ਪਿਛਲੇ ਵੈਰ ਮਟਾਓ। ਐਸੀ ਕੌਮ ਬਹਾਦਰ ਤਾਈਂ ਮਦਦ-ਗਾਰ ਬਣਾਓ॥ ਹਾੜ ਸਤਾਰਾਂ ਸੌ ਸਤਾਵਨ ਸੰਮਤ ਏਸ ਮਝਾਰੇ। ਹਿੰਦੁਸਤਾਨੋਂ ਮੁੜਕੇ ਨਾਦਰ ਗਿਆ ਵਲ ਕੰਧਾਰੇ॥ ਹਿੰਦੁਸਤਾਨ ਲੁਟਿਆ ਨਾਦਰ ਜਾਨਤ ਹੈ ਸਭ ਕੋਈ। ਓਸ ਤੁਲ ਕਰਤਾਰ ਸਿੰਘਾ ਮੁੜ ਦਿਲੀ ਮੂਲ ਨ ਹੋਈ॥

ਵਾਕ ਕਵੀ

ਨਾਦਰ ਦਿਲੀਓਂ ਹੋ ਲਾਹੌਰ ਥਾਣੀ ਸਿਧਾ ਵਲ ਕੰਧਾਰ ਦੇ ਧਾਇ ਗਿਆ
ਫਤ੍ਹਾ ਪਾ ਪੰਜਾਬ ਤੇ ਹਿੰਦ ਉਤੇ ਝੰਡੇ ਨਾਦਰੀ ਤਾਈਂ ਝੁਲਾਇ ਗਿਆ
ਦਿਲੀ ਕਰ ਢਿਲੀ ਖਿਲੀ ਮਾਰਕੇ ਜੀ ਸ਼ਾਹੀ ਖਾਕ ਦੇ ਨਾਲ ਮਿਲਾਇ ਗਿਆ

ਦੀਵਾ ਗੁਲ ਕਰ ਗਿਆ ਚੁਗਤਿਆਂ ਦਾ ਬੂਟਾ ਜੜ੍ਹਾਂ ਤੋਂ ਹੁਣ ਪੁਟਾਇ ਗਿਆ
ਧਨ ਮਾਲ ਖੋਹ ਲੈ ਗਿਆ ਨਾਲ ਜ਼ੋਰੀ ਠੂਠਾ ਬਾਦਸ਼ਾਹ ਹਥ ਫੜਾਇ ਗਿਆ
ਵਾਂਗ ਜੋਕ ਦੇ ਪੀ ਗਿਆ ਖੂਨ ਸਾਰਾ ਲੁਟ ਪੁਟ ਕੇ ਮੁਲਖ ਨੂੰ ਖਾਇ ਗਿਆ
ਕਰ ਗਿਆ ਅਖੀਰ ਚੁਗਤਿਆਂ ਦਾ ਬਾਦਸ਼ਾਹੀ ਦਾ ਜ਼ੋਰ ਗਵਾਇ ਗਿਆ
ਸਭੇ ਤਾਕਤਾਂ ਹੋ ਕਮਜ਼ੋਰ ਗਈਆਂ ਵਿਚ ਦੇਸ ਦੇ ਹਿਲਜੁਲੀ ਪਾਇ ਗਿਆ
ਜ਼ੋਰ ਜ਼ੁਲਮ ਕਰਕੇ ਹਿੰਦੁਸਤਾਨ ਅੰਦਰ ਨਾਮ ਸਦਾ ਦੇ ਲਈ ਰਖਾਇ ਗਿਆ
ਲੁਟ ਨਾਦਰੀ ਤਾਈਂ ਕਰਤਾਰ ਸਿੰਘਾ ਤਵਾਰੀਖਾਂ ਦੇ ਵਿਚ ਲਖਵਾਇ ਗਿਆ

ਚੁਗਤਿਆਂ ਦੇ ਜ਼ੁਲਮ ਦਾ ਨਤੀਜਾ

ਸੀ ਔਰੰਗੇ ਨੇ ਜ਼ੁਲਮ ਦਾ ਮੁਢ ਬਧਾ ਚਲ ਕਾਜ਼ੀਆਂ ਦੇ ਉਤੇ ਚਾਲ ਭਾਈ
ਲਗਾ ਲੈਣ ਸਵਾਬ ਖੁਦਾ ਤੋਂ ਸੀ ਵੈਰ ਕਰਕੇ ਹਿੰਦੂਆਂ ਨਾਲ ਭਾਈ
ਧਰਮ ਦੂਸਰੇ ਵਿਚ ਜਾਂ ਦਖਲ ਦਿਤਾ ਰਯਤ ਸਾਮ੍ਹਨੇ ਲਈ ਉਠਾਲ ਭਾਈ
ਧਕਾ ਖਾਨ ਅਮੀਰ ਵੀ ਕਰਨ ਲਗੇ ਨਾਲ ਰਯਤਾਂ ਵੈਰ ਸੰਭਾਲ ਭਾਈ
ਹਥ ਪਾਉਨ ਲਗੇ ਜਦੋਂ ਇਜ਼ਤਾਂ ਨੂੰ ਲਗੇ ਤੰਗ ਜਾਂ ਕਰਨ ਚੰਡਾਲ ਭਾਈ
ਵਾੜਾਂ ਖੇਤੀਆਂ ਨੂੰ ਖਾਣ ਲਗ ਪਈਆਂ ਹਾਕਮ ਹੋਏ ਬੇਧਰਮ*ਵਸ਼ਾਲ ਭਾਈ
ਤੰਗ ਆਕੇ ਲੋਕ ਹੋ ਪਏ ਸਿਧੇ ਮਿਲੇ ਜਹੇ ਨੂੰ ਤਿਹਾ ਮਸ਼ਾਲ ਭਾਈ
ਜਿਵੇਂ ਜ਼ੁਲਮ ਵਧਾਉਂਦੇ ਗਏ ਹਾਕਮ ਵੈਰ ਵਧ ਗਿਆ ਓਸੇ ਚਾਲ ਭਾਈ
ਅੰਤ ਜ਼ੁਲਮ ਦਾ ਨਿਕਲਿਆ ਏਹ ਸਿਟਾ ਬਾਗੀ ਲੋਕ ਹੋਕੇ ਤਤਕਾਲ ਭਾਈ
ਕੌਮਾਂ ਉਠ ਪਈਆਂ ਸਾਵੇਂ ਲੜਨ ਤਾਈਂ ਬਾਦਸ਼ਾਹੀ ਦੇ ਖੌਫ ਨੂੰ ਟਾਲ ਭਾਈ
ਰਾਤ ਦਿਨੇ ਪਈ ਤਲਵਾਰ ਖੜਕੇ ਨਿਤ ਹੋਂਵਦੇ ਜੰਗ ਜਦਾਲ ਭਾਈ
ਬਾਦਸ਼ਾਹੀ ਦੀ ਜੜ ਹੋ ਖੋਖਲੀ ਗਈ ਹੋਇਆ ਅੰਤ ਨੂੰ ਆਨ ਜ਼ਵਾਲ ਭਾਈ
ਜ਼ਬਰਦਸਤ ਕੌਮਾਂ ਤਿੰਨ ਉਠ ਪਈਆਂ ਜਿਨ੍ਹਾਂ ਕਰ ਦਿਤਾ ਮੰਦਾ ਹਾਲ ਭਾਈ
ਹਿੰਦ ਮਗ਼ਰਬੀ ਦੇ ਵਿਚ ਖਾਲਸਾ ਜੀ ਵਸਤ ਹਿੰਦ ਦੇ ਜਾਟ ਕਮਾਲ ਭਾਈ
ਦਖਣ ਵਿਚ ਮਰਹਟਯਾਂ ਜ਼ੋਰ ਪਾਇਆ ਬਾਦਸ਼ਾਹ ਦਿਤੀ ਇਨ੍ਹਾਂ ਗਾਲ ਭਾਈ
ਜੰਗ ਹੋਂਵਦੇ ਰਹਿਣ ਕਰਤਾਰ ਸਿੰਘਾ ਦਿਲੀ ਤਖਤ ਹੋ ਗਿਆ ਕੰਗਾਲ ਭਾਈ

*ਬਹੁਤੇ।

ਸੂਬੇ ਖਾਨ ਬਹਾਦਰ ਦੀ ਸਿੰਘਾਂ ਨਾਲ ਦੁਸ਼ਮਨੀ

ਸਿੰਘ, ਜਾਟ ਤੇ ਤੀਸਰੇ ਮਰਹਟੇ ਫਿਰਕੇ ਇਹੇ ਤਿੰਨੇ ਸਿਰ ਉਠਾਂਵਦੇ ਸਨ
ਜਾਟਾਂ ਪਾਸ ਸੀ ਮੁਢੋਂ ਹੀ ਜ਼ੋਰ ਬਹੁਤਾ ਰਾਜਵਾੜੇ ਤੇ ਕਿਲੇ ਰਖਾਂਵਦੇ ਸਨ
ਤਾਕਤ ਅਪਨੀ ਉਨ੍ਹਾਂ ਨੇ ਕਾਇਮ ਕੀਤੀ ਮੁਗਲਾਂ ਹਥ ਓਹ ਮੂਲਨ ਆਂਵਦੇ ਸਨ
ਕਿਲੇ ਕੋਟ ਮਰਹਟਿਆਂ ਪਾਸ ਸੀਗ *ਗਿਰੀ ਦੇਸ ਕਰ ਖੌਫ ਨਾ ਖਾਂਵਦੇ ਸਨ
ਤੀਜੀ ਕੌਮ ਇਹ ਸਿੰਘਾਂ ਦੀ ਰਹੀ ਬਾਕੀ ਨਿਤ ਇਨ੍ਹਾਂ ਨੂੰ ਮੁਗਲ ਦਬਾਂਵਦੇ ਸਨ
ਨਹੀਂ ਸੀ ਇਨ੍ਹਾਂ ਦੇ ਸਿਰ ਤੇ ਕੋਈ ਰਾਜਾ ਰਲ ਮਿਲਕੇ ਝਟ ਟਪਾਂਵਦੇ ਸਨ
ਨਹੀਂ ਸੀ ਕਿਲ੍ਹਾ ਨਾ ਮੁਲਕ ਤੇ ਆੜ ਕੋਈ ਨ ਮਦਦੀ ਕੋਈ ਬਨਾਂਵਦੇ ਸਨ
ਸਿਰਫ ਹੈ ਸੀ ਤੇ ਇਕੋ ਜ਼ੋਰ ਬਾਹਵਾਂ ਜਿਦ੍ਹੇ ਆਸਰੇ ਧਰਮ ਨਬਾਂਹਵਦੇ ਸਨ
ਕਈ ਵਰ੍ਹੇ ਹੋ ਗਏ ਜ਼ੋਰ ਤੇਗ ਦੇ ਜੀ ਪਏ ਆਪਣਾ ਆਪ ਬਚਾਂਵਦੇ ਸਨ
ਹਾਕਮ ਰਹੇ ਲਗਾਤਾਰ ਮਗਰ ਲਗੇ ਜਿਨਾਂ ਲਗਦਾ ਜ਼ੋਰ ਲਗਾਂਵਦੇ ਸਨ
ਸੂਬੇ ਖਾਨ ਬਹਾਦਰ ਨੇ ਹਦ ਕੀਤੀ ਲੋਕ ਦੇਖਕੇ ਜ਼ੁਲਮ ਪਛਤਾਂਵਦੇ ਸਨ
ਇਹ ਤਾਂ ਹਥ ਧੋਕੇ ਪਿਆ ਮਗਰ ਸਿੰਘਾਂ ਜਿਸਤਰ੍ਹਾਂ ਕਾਜ਼ੀ ਕਰਾਂਵਦੇ ਸਨ
ਪਿੰਡਾਂ ਵਿਚ ਨ ਸਿੰਘਾਂ ਨੂੰ ਰਹਿਨ ਦੇਂਦਾ ਵਿਚ ਜੰਗਲਾਂ ਝਟ ਲੰਘਾਂਵਦੇ ਸਨ
ਦੇਂਦੇ ਧਮਕੀਆਂ ਲੋਕਾਂ ਨੂੰ ਮਗਰ ਪਾਜ਼ਾ ਲੋਕ ਸਿੰਘਾਂ ਤਾਈਂ ਪਕੜਾਂਵਦੇ ਸਨ
ਜੰਗੀ ਸਿੰਘ ਤੇ ਦੇਸ ਨੂੰ ਛਡ ਗਏ ਲੁਕ ਛੁਪ ਕੇ ਸਮਾਂ ਬਿਤਾਂਵਦੇ ਸਨ
ਲੋਕ ਕਿਰਤੀਆਂ ਤੇ ਹਲਵਾਹਾਂ ਤਾਈਂ ਫੜ ਫੜ ਲਾਹੌਰ ਪੁਚਾਂਵਦੇ ਸਨ
ਜਿਥੇ ਵੇਖਦੇ ਵਢ ਲੈ ਸਿਰ ਜਾਂਦੇ ਸੂਬੇ ਪਾਸ ਇਨਾਮ ਜਾ ਪਾਂਵਦੇ ਸਨ
ਭੇਡ ਬਕਰੀ ਦੇ ਵਾਂਗ ਓਸ ਸਮੇਂ ਸਿਰ ਸਿੰਘਾਂ ਦੇ ਮੁਲ ਵਕਾਂਵਦੇ ਸਨ
ਮਾਰੇ ਲੋਭ ਦੇ ਕਈਆਂ ਨੇ ਕਾਰ ਫੜੀ ਢੂੰਡ ਢੂੰਡ ਕੇ ਸਿੰਘ ਮਰਵਾਂਵਦੇ ਸਨ
ਗਡੇ ਟੋਕਰੇ ਭਰੇ ਹਮੇਸ਼ ਯਾਰੋ ਚਲੇ ਵਿਚ ਲਾਹੌਰ ਦੇ ਆਂਵਦੇ ਸਨ
ਸਿਰ ਵਢ ਕੇ ਖੂਹਾਂ ਦੇ ਵਿਚ ਪਾਂਦੇ ਧੜ ਰਾਵੀ ਦੇ ਵਿਚ ਰੁੜ੍ਹਾਂਵਦੇ ਸਨ
ਜੀਉਂਦੇ ਫੜੇ ਜੋ ਆਂਵਦੇ ਪਾਸ ਸੂਬੇ ਕਾਜ਼ੀ ਉਹਨਾਂ ਨੂੰ ਫਤਵੇ ਲਾਂਵਦੇ ਸਨ
ਸੂਲੀ ਚਾੜਦੇ ਕਈਆਂ ਦੀ ਖਲ ਲਾਹੁੰਦੇ ਕਈ ਚਰਖੜੀ ਚਾ ਚੜਾਂਵਦੇ ਸਨ

*ਪਹਾੜੀ ਇਲਾਕਾ।

ਏਸੇ ਤਰ੍ਹਾਂ ਅਣਗਿਣਤ ਹੀ ਰੋਜ਼ ਮੱਰਾ ਵੈਰੀ ਖਾਲਸੇ ਤਾਈਂ ਮੁਕਾਂਵਦੇ ਸਨ
ਕਿਥੋਂ ਤਕ ਲਿਖਾਂ ਜ਼ੁਲਮ ਖਾਨ ਦਾ ਮੈਂ ਤੋਬਾ ਤੋਬ ਜਲਾਦ ਸੁਨਾਂਵਦੇ ਸਨ
ਜ਼ੋਰ ਰਜ ਕੇ ਲਾ ਲਿਆ ਵੈਰੀਆਂ ਨੇ ਸਿੰਘ ਫੇਰ ਨ ਹੌਂਸਲੇ ਢਾਂਵਦੇ ਸਨ
ਸਿਰ ਧਰਮ ਤੇ ਦੇਂਵਦੇ ਨਾਲ ਖੁਸ਼ੀ ਪਰ ਸਿਖੀ ਨੂੰ ਦਾਗ ਨ ਲਾਂਵਦੇ ਸਨ
ਬਾਹਦ ਦੁਖ ਦੇ ਸੁਖ ਕਰਤਾਰ ਸਿੰਘਾ ਭਲੇ ਦਿਨਾਂ ਨੂੰ ਸਿੰਘ ਤਕਾਂਵਦੇ ਸਨ

ਵਾਕ ਕਵੀ

ਪੰਜ ਪੀਹੜੀਆਂ ਤੁਰਕ ਰਹੇ ਮਗਰ ਲਗੇ ਜ਼ੋਰ ਹਾਕਮਾਂ ਨੇ ਘਟ ਲਾਯਾ ਨਾ
ਹਦੋਂ ਬਾਹਰ ਭੀ ਸਖਤੀਆਂ ਕੀਤੀਓ ਨੇ ਵਿਚ ਜ਼ੁਲਮ ਦੇ ਫਰਕ ਰਖਾਯਾ ਨਾ
ਪਿਛੇ ਲਿਖ ਆਯਾ ਜ਼ੁਲਮ ਜ਼ਾਲਮਾਂ ਦੇ ਏਥੇ ਫੇਰ ਹੁਨ ਲਿਖਯਾ ਚਾਹਯਾ ਨਾ
ਪਰ ਸ਼ਾਬਾਸ਼ ਹੈ ਸਿੰਘਾਂ ਦੇ ਹੌਂਸਲੇ ਤੇ ਜਿਹਨਾਂ ਦੁਖ ਸਹਿ ਚਿਤ ਡੁਲਾਯਾ ਨਾ
ਘਰ ਬਾਰ ਛਡੇ ਅੰਗ ਸਾਕ ਛਡੇ ਪਰ ਸਿਖੀਓਂ ਸਿਦਕ ਗੁਆਯਾ ਨਾ
ਰੁਲੇ ਜੰਗਲਾਂ ਦੇ ਵਿਚ ਮੋਏ ਭੁਖੇ ਅਗੇ ਦੁਸ਼ਮਨਾਂ ਸਿਰ ਝੁਕਾਯਾ ਨਾ
ਰਾਤ ਦਿਨੇ ਝਲੀ ਮਾਰ ਹਾਕਮਾਂ ਦੀ ਧਰਮ ਜੰਗ ਤੋਂ ਮੁਖ ਭਵਾਯਾ ਨਾ
ਸੈ ਚਰਖੜੀ ਚੜੇ ਸੈ ਕਤਲ ਹੋਏ ਸਿਖ ਨਹੀਂ ਹਾਂ ਮੂੰਹੋਂ ਸੁਨਾਯਾ ਨਾ
ਕੀਤੀ ਮੌਤ ਕਬੂਲ ਨ ਸ਼ਰ੍ਹਾ ਮੰਨੀ ਦਾਗ ਇਕ ਨੇ ਸਿਖੀ ਨੂੰ ਲਾਯਾ ਨਾ
ਤੂੰਬ ਤੂੰਬੇ ਹੋ ਉਡ ਗਏ ਜਿਸਮ ਸਾਰੇ ਹਰਫ ਹਾਏ ਦਾ ਜੀਭ ਤੇ ਆਯਾ ਨਾ
ਝਲ ਦੁਖ ਤੇ ਮਰਨ ਮਨਜ਼ੂਰ ਕੀਤਾ ਹੋ ਜਾਂਦੇ ਹਾਂ ਤੁਰਕ ਅਲਾਯਾ ਨਾ
ਸਿੰਘ ਸਿੰਘ ਹੋ ਮੋਏ ਕਰਤਾਰ ਸਿੰਘਾ ਗੀਦੀ ਜਗ ਦੇ ਵਿਚ ਅਖਵਾਯਾ ਨਾ

ਭਾਈ ਤਾਰੂ ਸਿੰਘ ਦੀ ਸ਼ਹੀਦੀ

ਸੁਣੋ ਸਜਨੋਂ ਤੁਸੀਂ ਧਿਆਨ ਧਰਕੇ ਤਾਰੂ ਸਿੰਘ ਦਾ ਹਾਲ ਇਜ਼ਹਾਰ ਕਰਦਾ
ਮਾਝੇ ਵਿਚ ਪੂਹਲਾ ਇਕ ਪਿੰਡ ਆਹਾ ਚੰਗਾ ਵਸਦਾ ਲੋਕ ਸ਼ੁਮਾਰ ਕਰਦਾ
ਤਾਰੂ ਸਿੰਘ ਵਸੇ ਓਸ ਗਾਓਂ ਅੰਦਰ ਭਲਾ ਲੋਕ ਤੇ ਵਾਹੀ ਦੀ ਧਾਰ ਕਰਦਾ
ਪੰਝੀ ਸਾਲ ਦੀ ਉਮਰ ਜਵਾਨ ਚੰਗਾ ਰਾਤ ਦਿਨ ਸੀ ਭਜਨ ਕਰਤਾਰ ਕਰਦਾ
ਇਕ ਭੈਣ ਵਿਚਾਰੀ ਤੇ ਮਾਊਂ ਦੂਢੀ ਤੀਜਾ ਆਪ ਸੀ ਨੇਕ ਵਿਹਾਰ ਕਰਦਾ
ਰਹੇ ਆਪਣੇ ਕੰਮ ਦੇ ਵਿਚ ਰੁਝਾ ਖੇਤੀ ਵਾਹੀ ਹੋ ਖੂਬ ਹੁਸ਼ਿਆਰ ਕਰਦਾ

ਪੂਰਾ ਸਿਖ ਸੀਗਾ ਸਿਖੀ ਰਹਿਤ ਅੰਦਰ ਨਿਤ ਨੇਮ ਨੂੰ ਨਾਲ ਪਿਆਰ ਕਰਦਾ
ਭਜਨ ਬੰਦਗੀ ਦੇ ਵਿਚ ਮਸਤ ਰਹਿੰਦਾ ਕਿਸੇ ਨਾਲ ਨਾ ਮੰਦਾ ਵਿਹਾਰ ਕਰਦਾ
ਹਠੀ, ਜਪੀ, ਤਪੀ, ਵਡੇ ਸਿਦਕ ਵਾਲਾ ਨਾਮ ਗੁਰੂ ਦੇ ਸੀਸ *ਨਸਾਰ ਕਰਦਾ
ਨਿਤ ਸਿਰੋਂ ਪਰੇ ਡੇਰਾ ਰਖਦਾ ਸੀ ਮੋਹ ਨਹੀਂ ਸੀ ਨਾਲ ਸੰਸਾਰ ਕਰਦਾ
ਹਥੀਂ ਕਾਰ ਤੇ ਚਿਤ ਕਰਤਾਰ ਵਾਲੇ ਸਾਸ ਸਾਸ ਗੁਰਨਾਮ ਉਚਾਰ ਕਰਦਾ
ਕਿਸੇ ਨਾਲ ਨਾ ਵੈਰ ਕਰਤਾਰ ਸਿੰਘਾ ਸਾਰੇ ਆਪਣਾ ਰੂਪ ਵਿਚਾਰ ਕਰਦਾ

ਭਾਈ ਤਾਰੂ ਸਿੰਘ ਜੀ ਦੀ ਕਾਰ

ਮੋਏ ਬਾਪ ਪਿਛੋਂ ਥੋੜੀ ਮਿਲੀ ਵਿਰਸਾ ਓਸੇ ਵਿਚ ਹੀ ਸ਼ੁਕਰ ਮਨਾਂਵਦਾ ਸੀ
ਦਸਾਂ ਨੌਹਾਂ ਦੀ ਕਰੇ ਕਮਾਈ ਚੰਗੀ ਦਾਣਾ ਖੇਤੀ ਵਿਚੋਂ ਜਿਨਾਂ ਆਂਵਦਾ ਸੀ
ਓਸੇ ਵਿਚੋਂ ਮਾਂ, ਭੈਣ ਦੀ ਪਾਲਨਾ ਕਰ ਤਾਰ ਮਾਮਲਾ ਝਟ ਲੰਘਾਂਵਦਾ ਸੀ
ਆਏ ਗਏ ਭਰਾ ਦੀ ਕਰੇ ਸੇਵਾ ਨੰਗੇ ਭੁਖੇ ਦਾ ਹਥ ਵਟਾਂਵਦਾ ਸੀ
ਸਾਗ ਪਤ ਖਾ ਆਪ ਗੁਜ਼ਰਾਨ ਕਰਦਾ ਪੰਥ ਸੇਵਾ ਲਈ ਅੰਨ ਬਚਾਂਵਦਾ ਸੀ
ਮਾਂ ਭੈਣ ਦੋਵੇਂ ਹਥੀਂ ਕਰਨ ਪੀਹਨਾ ਹਿਤ ਵੀਰਾਂ ਦਾ ਜਿਨ੍ਹਾਂ ਨੂੰ ਭਾਂਵਦਾ ਸੀ
ਜੋ ਕੁਝ ਹਥ ਲਗੇ ਓਹ ਭੀ ਕਰਨ ਕਠਾ ਅੰਨ ਘਰੋਂ ਜਿੰਨਾਂ ਬਚ ਜਾਂਵਦਾ ਸੀ
ਚੋਰੀ, ਹਾਕਮਾਂ ਪਾਪੀਆਂ ਜ਼ਾਲਮਾਂ ਤੋਂ ਨਿਤ ਪੰਥ ਦੇ ਤਾਈਂ ਪੁਚਾਂਵਦਾ ਸੀ
ਜੋਗੀ ਸਿੰਘ ਜੋ ਜੰਗਲਾਂ ਵਿਚ ਰਹਿੰਦੇ ਜਿੰਨਾਂ ਪੁਜਦਾ ਦਰਦ ਵੰਡਾਂਵਦਾ ਸੀ
ਗਲਾਂ ਹਾਕਮਾਂ ਦੀਆਂ ਕਰਤਾਰ ਸਿੰਘਾ ਕਦੇ ਪੰਥ ਨੂੰ ਜਾ ਸੁਨਾਂਵਦਾ ਸੀ

ਹਰ ਭਗਤ ਨਰੰਜਣੀਏ ਭਾਈ ਤਾਰੂ ਸਿੰਘ ਉਤੇ ਸੂਬੇ ਲਾਹੌਰ ਪਾਸ ਚੁਗਲੀ ਕਰਨੀ

ਹਿੰਦੂਜ਼ਾਤ ਹਰਭਗਤ ਨਿਰੰਜਨੀ ਸੀ ਪਾਪੀ ਵਿਚ ਜੰਡਿਆਲੇ ਦੇ ਰਹਿਣ ਵਾਲਾ
ਲੋਭੀ, ਸਵਾਰਥੀ ਤੇ ਵਡਾ ਦੇਸ਼ ਘਾਤੀ ਵੈਰੀ ਕੌਮ ਦਾ ਦੋਜ਼ਖੀਂ ਪੈਣ ਵਾਲਾ
ਹਿੰਦੂ ਹੋਕੇ ਧਰਮ ਦਾ ਖਾਸ ਵੈਰੀ ਤੁਰਕ ਹਾਕਮਾਂ ਦੇ ਪਾਸ ਬਹਿਣ ਵਾਲਾ
ਕਰ ਮੁਕਬਰੀ ਸਿੰਘ ਫੜਾਉਣ ਵਾਲਾ ਸਚ ਝੂਠ ਸਰਕਾਰ ਵਿਚ ਕਹਿਣਵਾਲਾ
ਉਹ ਫੜਵਾਕੇ ਧਰਮ ਦੇ ਰਾਖਿਆਂ ਨੂੰ ਸਿਰੋਪਾ ਇਨਾਮ ਜਾ ਲੈਣ ਵਾਲਾ
ਸੂਬੇ ਪਾਸ ਲਾਹੌਰ ਕਰਤਾਰ ਸਿੰਘਾ ਖਾਵੇ ਚੁਗਲੀ ਬੁਰਾ ਕਮੌਣ ਵਾਲਾ

---

*ਕੁਰਬਾਨ।

ਚੁਗਲੀ

ਕਦੇ ਭਲੇ ਤੋਂ ਬੁਰਾ ਨਾ ਕੰਮ ਹੋਵੇ ਬੁਰਾ ਬੁਰੇ ਦਾ ਤੁਖਮ ਕਮਾਂਵਦਾ ਏ
ਸੂਬੇ ਪਾਸ ਲਾਹੌਰ ਦੇ ਵਿਚ ਜਾਕੇ ਬੇਈਮਾਨ ਇਹ ਚੁਗਲੀਆਂ ਲਾਂਵਦਾ ਏ
ਤਾਰੂ ਸਿੰਘ ਰਹਿੰਦਾ ਵਿਚ ਇਕ ਪੂਹਲੇ ਸ਼ਾਹੀ ਹੁਕਮ ਬਜਾ ਨਾ ਲਿਆਂਵਦਾ ਏ
ਸਿੰਘਾਂ ਨਾਲ ਮਿਲਨਾ ਤੁਸਾਂ ਬੰਦ ਕੀਤਾ ਰਾਤ ਦਿਨ ਓਹ ਮੇਲ ਰਖਾਂਵਦਾ ਏ
ਪੰਝੀ ਸਾਲ ਦੀ ਉਮਰ ਜਵਾਨ ਚੰਗਾ ਖੇਤੀ ਵਾੜੀ ਦਾ ਕਸਬ ਕਰਾਂਵਦਾ ਏ
ਸਾਗ ਪਤ ਖਾ ਆਪ ਗੁਜ਼ਰਾਨ ਕਰਦਾ ਦਾਣਾ ਜਿਤਨਾ ਓਸ ਨੂੰ ਆਂਵਦਾ ਏ
ਕਠਾ ਕਰ ਹਜ਼ੂਰ ਦੇ ਦੁਸ਼ਮਨਾਂ ਨੂੰ ਦਾ ਲਗਦਾ ਜਦੋਂ ਪੁਚਾਂਵਦਾ ਏ
ਜਿੰਨੀ ਲਗਦੀ·ਵਾਹ ਇਮਦਾਦ ਕਰਦਾ ਕੰਮ ਨਾਲ ਪਿਆਰ ਨਬਾਂਹਵਦਾ ਏ
ਪਿੰਡਾਂ ਵਿਚ ਜਵਾਨ ਜੋ ਹੈਨ ਬੁਰਛੇ ਨਿਤ ਉਨ੍ਹਾਂ ਨੂੰ ਇਹ ਸਖਾਂਵਦਾ ਏ
*ਤੁਰਕ ਮਾਰਨੇ ਗੁਰੂ ਦਾ ਹੁਕਮ ਸਾਨੂੰ ਗਲਾਂ ਆਖ ਕਈ ਭੜਕਾਂਵਦਾ ਏ
ਇਹੋ ਜਿਹਾ ਜੋ ਵੈਰੀ ਸਰਕਾਰ ਦਾ ਹੋਇ ਓਹਦਾ ਮਾਰਨਾ ਅਸਾਂ ਨੂੰ ਭਾਂਵਦਾ ਏ
ਦਿਤੀ ਖਬਰ ਹਜ਼ੂਰ ਨੂੰ ਆਣਕੇ ਮੈਂ ਅਗੇ ਕਰੋ ਜੇਹੜੀ ਦਿਲ ਚਾਂਹਵਦਾ ਏ
ਇਹੋ ਜਹੇ ਦਾ ਕਰੋ ਇਲਾਜ ਛੇਤੀ ਮਤਾਂ ਹੋਰ ਫਸਾਦ ਉਠਾਂਵਦਾ ਏ
ਦਿਹੋ ਫੜਕੇ ਸਖਤ ਸਜ਼ਾ ਕੋਈ ਹੁਕਮ ਸ਼ਰ੍ਹਾ ਦਾ ਜਿਵੇਂ ਫਰਮਾਂਵਦਾ ਏ
ਕੰਨ ਹੋ ਜਾਵਨ ਲੋਕਾਂ ਸਾਰਿਆਂ ਨੂੰ ਬੁਰਾ ਆਦਮੀ ਬੁਰੇ ਰਾਹ ਲਾਂਵਦਾ ਏ
ਲਾਨਤ ਜੀਉਂਦੇ ਤਾਈਂ ਕਰਤਾਰ ਸਿੰਘਾ †ਕਾਲਾ ਅੰਤ ਨੂੰ ਮੂੰਹ ਕਰਾਂਵਦਾ ਏ

ਸੂਬੇ ਨੇ ਆਹਦੀਏ ਭੇਜਨੇ ਤਾਰੂ ਸਿੰਘ ਦੇ ਫੜ ਲਿਆਉਣ ਨੂੰ

ਵੈਰੀ ਅਗੇ ਹੀ ਸਿਖਾਂ ਦੀ ਜ਼ਾਤ ਦਾ ਸੀ ਸੂਬੇ ਚਿਹਰੇ ਦਾ ਰੰਗ ਵਟਾ ਦਿਤਾ
ਤਾਰੂ ਸਿੰਘ ਨੂੰ ਪਕੜ ਲਿਆਵਣੇ ਦਾ ਸਦ ਅਹਿਦੀਏ ਹੁਕਮ ਸੁਨਾ ਦਿਤਾ
ਚੜ੍ਹ ਪਏ ਸਪਾਹੀ ਲਾਹੌਰ ਵਿਚੋਂ ਪੂਹਲੇ ਪਿੰਡ ਜਾ ਕੇ ਡੇਰਾ ਲਾ ਦਿਤਾ
ਤਾਰੂ ਸਿੰਘ ਦੇ ਤਾਈਂ ਬਲਾ ਕੇ ਜੀ ਕਢ ਲਿਖਿਆ ਹੁਕਮ ਦਖਾ ਦਿਤਾ

---

*ਸਿਖ ਸਾਰਿਆਂ ਨੂੰ, ਚਾਹ ਤੁਰਕ ਹੋਵੇ ਚਾਹੇ ਕੋਈ ਆਪਣਾ ਵਾਹਿਗੁਰੂ ਦਾ ਰੂਪ ਸਮਝ ਕੇ ਵੀਰ ਸਮਝਦੇ ਹਨ ਸਿਰਫ ਜ਼ੁਲਮ ਦੇ ਵੈਰੀ ਸਨ ਤੇ ਗੁਰੂ ਜੀ ਜ਼ਾਲਮਾਂ ਦੇ ਮਾਰਨ ਦਾ ਹੁਕਮ ਦੇਂਦੇ ਹਨ ਹੋਰ ਸਭ ਨਾਲ ਹਿਤ ਕਰਨਾ ਸਿਖਾਂ ਦਾ ਪਰਮ ਧਰਮ ਹੈ।

†ਨਿਰਵੈਰ ਨਾਲ ਵੈਰ ਕਰਨ ਵਾਲਾ।

ਨਾਂਹ ਸਿੰਘ ਨੇ ਜ਼ਰਾ ਨ ਮੂਲ ਕੀਤੀ ਝਟ ਆਪਣੇ ਤਾਈਂ ਬਨ੍ਹਾ ਦਿਤਾ
ਲਈਆਂ ਮੁਸ਼ਕਾਂ ਬੰਨ੍ਹ ਕਰਤਾਰ ਸਿੰਘਾ ਉਠ ਕੂਚ ਦਾ ਹੁਕਮ ਬੁਲਾ ਦਿਤਾ

ਤਾਰੂ ਸਿੰਘ ਦੀ ਮਾਈ ਤੇ ਭੈਣ ਦੀ ਪੁਕਾਰ

ਤਾਰੂ ਸਿੰਘ ਨੂੰ ਪਕੜਿਆ ਅਹਿਦੀਆਂ ਨੇ ਲੋਕ ਕਰਨ ਸਾਰੇ ਹਾਹਾਕਾਰ ਲਗੇ
ਭਲਾ ਲੋਕ ਨ ਕਿਸੇ ਦੀ ਛੇੜ ਢੋ ਸੀ ਮੋਹ ਕਰ ਰੋਵਨ ਜ਼ਾਰ ਜ਼ਾਰ ਲਗੇ
ਖਬਰੇ ਨਾਲ ਇਹਦੇ ਵੈਰੀ ਕਰਨ ਕੇਹੜੀ ਪਛੋਤਾ ਸਾਰੇ ਕਰਨ ਯਾਰ ਲਗੇ
ਓਹਦੀ ਸ਼ਕਲ, ਜੁਆਨੀ, ਭਲਿਆਈ ਉਤੇ ਘਰ ਘਰ ਰੋਵਨ ਨਰ ਨਾਰ ਲਗੇ
ਮਾਂ ਭੈਣ ਦੇ ਭਾ ਅਨੇਰ ਪਿਆ ਬੁਰਾ ਦੁਹਾਂ ਤਾਈਂ ਘਰ ਬਾਰ ਲਗੇ
ਭੈਣ ਰੋਂਵਦੀ ਵੀਰ ਦਾ ਪਜ਼ਾਰ ਕਰ ਕੇ ਭਾਈ ਬਿਨਾਂ ਸੁੰਞਾ ਸੰਸਾਰ ਲਗੇ
ਮਾਂ ਕੂੰਜ ਦੇ ਵਾਂਗ ਕੁਰਲਾਏ ਖੜੀ ਸਿਧੇ ਜਿਗਰ ਦੇ ਵਿਚ ਕਟਾਰ ਲਗੇ
ਦੋਵੇਂ ਰੋਂਦੀਆਂ ਖਲੀਆਂ ਰੋੜ੍ਹ ਬੇੜਾ ਜਾਣੇ ਵਾਹਿਗੁਰੂ ਡੁਬੇ ਕਿ ਪਾਰ ਲਗੇ
ਕਿਦੇ ਆਸਰੇ ਕਟਨੀ ਉਮਰ ਅਸਾਂ ਸੀਨੇ ਵਿਚ ਇਹ ਸਖਤ ਤਲਵਾਰ ਲਗੇ
ਟੁਟ ਆਸਰਾ ਗਿਆ ਨਮਾਣੀਆਂ ਦਾ ਧਕਾ ਇਹੋ ਦਿਲ ਨੂੰ ਬਾਰ ਬਾਰ ਲਗੇ
ਜੇਕਰ ਜਾਂਵਦੋਂ ਧਰਮ ਦੇ ਜੰਗ ਉਤੇ ਏਡਾ ਕਦੇ ਨਾ ਚਿਤ ਨੂੰ ਭਾਰ ਲਗੇ
'ਅਸਾਂ ਤੋਰਦੀਆਂ ਤੈਨੂੰ ਆਪ ਹਥੀਂ ਹੁਣ ਤਾਂ ਹੋਰ ਆ ਜੰਮ ਦੁਰਿਆਰ ਲਗੇ
ਨਾਲੇ ਰੋਣ ਤੇ ਨਾਲ ਅਸੀਸ ਦੇਵਨ ਇਸਨੂੰ ਗੁਰੂ ਨਾ ਕੋਈ ਅਜ਼ਾਰ ਲਗੇ
ਸਾਡੀ ਉਮਰ ਦੇ ਦੇ ਤਾਰੂ ਵਿਚ ਤਾਈਂ ਤਤੀ ਵਾ ਨਾ ਇਹਨੂੰ ਕਰਤਾਰ ਲਗੇ
ਕਰੀਂ ਰਖਯਾ ਆਪਣੇ ਸਿਖ ਦੀ ਤੂੰ ਕਲਗੀ ਵਾਲਿਆ ਤੈਨੂੰ ਪਿਆਰ ਲਗੇ
ਸਾਡੇ ਸ਼ੇਰ ਦਾ ਹੋਵੇ ਨ ਵਾਲ ਵਿੰਗਾ ਉਤੇ ਪਿੰਡੇ ਨ ਫੁਲ ਦੀ ਮਾਰ ਲਗੇ
ਸਿਧਾ ਸਾਦੜਾ ਭੈਣ ਦਾ ਵੀਰ ਭੋਲਾ ਕਿਥੋਂ ਜਮਾਂ ਦੇ ਮਗਰ ਅਸਵਾਰ ਲਗੇ
ਹੈਸੀ ਇਕ ਇਕਲੋਤੀ ਦਾ ਪੁਤ ਮੇਰਾ ਮਗਰ ਕਿਥੋਂ ਵੈਰੀ ਵੈਰ ਧਾਰ ਲਗੇ
ਰਬਾ ਜੜ੍ਹ ਪੁਟੀਂ ਏਨ੍ਹਾਂ ਹਾਕਮਾਂ ਦੀ ਜੇਹੜੇ ਕਰਨ ਬੇਦੋਸਾਂ ਤੇ ਮਾਰ ਲਗੇ
ਲਗੇ ਰਯਤਾਂ ਖਾਨ ਕਰਤਾਰ ਸਿੰਘਾ ਮੌਤ ਹਾਕਮਾਂ ਨੂੰ ਇਕੋ ਵਾਰ ਲਗੇ

ਭਾਈ ਤਾਰੂ ਸਿੰਘ ਨੂੰ ਮਾਂ ਦਾ ਉਪਦੇਸ਼

ਮਾਂ ਆਖਦੀ ਬਚਿਆ ਗੁਰੂ ਰਾਖਾ ਦਾਗ ਕਾਲਜੇ ਮੇਰੇ ਨੂੰ ਲਾਈਂ ਨ ਤੂੰ

ਛੇਤੀ ਆਨ ਮਿਲੀਂ ਮਾਈ ਰੋਂਦੜੀ ਨੂੰ ਏਦੂ ਵਧਕੇ ਸਗੋਂ ਰਵਾਈਂ ਨ
ਮੇਰਾ ਕੌਣ ਨਮਾਣੀ ਦਾ ਬਾਝ ਤੇਰੇ ਮੈਨੂੰ ਗਲੀਆਂ ਵਿਚ ਰੁਲਾਈਂ ਨ
ਹਥੋਂ ਦੁਸ਼ਮਨਾਂ ਖੋਹ ਡੰਗੋਰੀ ਲਈ ਠੇਡੇ ਬੁਢੜੀ ਤਾਈਂ ਲਵਾਈਂ ਨ
ਤੇਰੀ ਭੈਣ ਰੋਂਦੀ ਕੂੰਜ ਵਾਂਗ ਖਲੀ ਇਹਨੂੰ ਅਧ ਵਿਚ ਘਾਰ ਡੁਬਾਈਂ ਨ
ਹਾਇ ਵਸ ਪੈ ਚਲਿਓਂ ਦੁਸ਼ਮਨਾਂ ਦੇ ਰਖੀਂ ਤਾਂਘ ਤੇ ਸਾਨੂੰ ਭੁਲਾਈਂ ਨ
ਤੇਰੇ ਨਾਲ ਨ ਦੁਸ਼ਮਨਾਂ ਖੈਰ ਕਰਨੀ ਦੁਖ ਦੇਣ ਤੇ ਮੂਲ ਘਬਰਾਈਂ ਨ
ਜੇਕਰ ਬਚਿਆ ਧਰਮ ਤੇ ਆਣ ਬਣੀ ਰਖੀਂ ਹੌਂਸਲਾ ਚਿਤ ਡੁਲਾਈਂ ਨ
ਜਾਨ ਦਈਂ ਪਰ ਧਰਮ ਨ ਜਾਨ ਦਈਂ ਬਣੀ ਸ਼ੇਰ ਤੇ ਹੌਂਸਲਾ ਢਾਈਂ ਨ
ਆਖਰਕਾਰ ਪੁਤਾ ਮਰ ਜਾਵਨਾ ਏਂ ਧਰਮ ਦੇ ਕੇ ਜਾਨ ਬਚਾਈਂ ਨ
ਜੰਮ ਸਿੰਘਣੀ ਦੇ ਪੇਟੋਂ ਸਿੰਘ ਬਣੀ ਭੈੜੇ ਗਿਦੜਾਂ ਵਾਂਗ ਕੁਰਲਾਈਂ ਨ
ਏਸ ਦੇਹ ਨੂੰ ਖਾਵਨਾ ਕੁਤਿਆਂ ਨਹੀਂ ਸੋਨਾ ਦੇਕੇ ਕਚ ਵਟਾਈਂ ਨ
ਮਰਨਾ ਪਿਆ ਤੇ ਹਸ ਕਬੂਲ ਕਰੀਂ ਜੀਊਨ ਵਾਸਤੇ ਪਿਆ ਪਛਤਾਈਂ ਨ
ਸੈ ਬਰਸ ਜੀਉਂਕੇ ਅੰਤ ਫੇਰ ਮਰਨਾ ਨਿਹੋਂ ਨਾਲ ਸਰੀਰ ਦੇ ਪਾਈਂ ਨ
ਮੁਸਲਮਾਨ ਹੋਜਾ ਤੈਨੂੰ ਕਹਿਨਗੇ ਓਹ ਲੋਭ ਦੇਣਗੇ ਦਿਲ ਭਰਮਾਈਂ ਨ
ਬਚਾ ਸਿਰ ਤੇ ਝਲ ਤਲਵਾਰ ਲਈਂ ਪਰ ਧਰਮ ਤੋਂ ਪੈਰ ਹਟਾਈਂ ਨ
ਮੌਤ ਹਸਕੇ ਕਰ ਕਬੂਲ ਲਵੀਂ ਸਿਖੀ ਛਡਦਾ ਮੂੰਹੋਂ ਸੁਨਾਈਂ ਨ
ਸਿਰ ਧਰਮ ਤੇ ਦੇਵੇਂਗਾ ਨਾਮ ਰਹਿਸੀ ਇਸ ਵੇਲੇ ਨੂੰ ਹਥੋਂ ਗਵਾਈਂ ਨ
ਤੂੰਬੇ ਤੂੰਬੇ ਹੋਕੇ ਬਚਾ ਉਡ ਜਾਵੀਂ ਸਿਖ ਤੁਰਕ ਹੋ ਗਿਆ ਅਖਵਾਈਂ ਨ
ਸਿਰ ਜਾਏਗਾ ਤੇ ਏਹਨੂੰ ਜਾਣ ਦੇਵੀਂ ਗੁਰੂ ਸਿਖੀਓਂ ਮੂੰਹ ਭਵਾਈਂ ਨ
ਮਥੇ ਸਾਹਮਣੇ ਮੌਤ ਕਬੂਲ ਕਰੀਂ ਡਰ ਡਰ ਕੇ ਲੋਕ ਹਸਾਈਂ ਨ
ਭੌਰ ਵਾਸ਼ਨਾਂ ਲੈ ਕੇ ਉਡ ਜਾਂਦੇ ਵਾਂਗ ਭੂੰਡ ਦੇ ਚਿਤ ਫਸਾਈਂ ਨ
ਵਾਂਗ ਹੰਸ ਦੇ ਚੁਗ ਜਾਹ ਚੋਗ ਮੋਤੀ ਭੈੜੇ ਕਾਂਗ ਦੀ ਉਮਰ ਲਖਾਈਂ ਨ
ਮੇਰਾ ਦੁਧ ਪੀਤਾ ਬਚਾ ਸੁਫਲ ਕਰੀਂ ਬਣੀਂ ਪੂਤ ਕਪੂਤ ਸਦਾਈਂ ਨ
ਦੇਣਾ ਪਿਆ ਦਈਂ ਸਿਰ ਕਰਤਾਰ ਸਿੰਘਾ ਪਰ ਕੌਮ ਨੂੰ ਲਾਜ ਲਵਾਈਂ ਨ

### ਭੜਾਨੇ ਦੇ ਸਿਖਾਂ ਦੀ ਹਮਦਰਦੀ

ਰਾਤ ਪਈ ਭੜਾਨੇ ਦੇ ਵਿਚ ਪਹੁੰਚੇ ਆਖਨ ਅਹਿਦੀਏ ਡੇਰਾ ਜਮਾ ਲਈਏ
ਭਲਕੇ ਚਲ ਲਾਹੌਰ ਦੇ ਵਿਚ ਵੜਨਾ ਰਾਤ ਕਰ ਅਰਾਮ ਲੰਘਾ ਲਈਏ
ਸਦ ਪੈਂਚ ਪਿੰਡੋਂ ਲਈ ਰਸਦ ਚੰਗੀ ਦਿਲੋਂ ਆਖਦੇ ਮਜ਼ੇ ਉਡਾ ਲਈਏ
ਤਾਰੂ ਸਿੰਘ ਦੀ ਜਟਾਂ ਜਾਂ ਗਲ ਸੁਣੀ ਕਹਿੰਦੇ ਕਠੇ ਹੋ ਮਤਾ ਪਕਾ ਲਈਏ
ਭਲਾ ਲੋਕ ਸੀ ਫੜਕੇ ਲੈ ਚਲੇ ਯਾਰੋ ਰਲਕੇ ਆਓ ਛੁਡਾ ਲਈਏ
ਕਰੋ ਮਾਰ ਸਪਾਹੀਆਂ ਦਾ ਲਾਲ ਖੋਪੜ ਬਧਾ ਸਿਖ ਭਰਾ ਬਚਾ ਲਈਏ
ਹੋ ਜਾਇਗੀ ਜਾਇਗੀ ਫੇਰ ਵੇਖੀ ਹਾਲ ਜਟਕੀ ਕਟਕੀ ਲਾ ਲਈਏ
ਬਧਾ ਜਾਨ ਨਾ ਦਿਹੋ ਕਰਤਾਰ ਸਿੰਘਾ ਜਟ ਰਾਠ ਹਾਂ ਹਥ ਵਖਾ ਲਈਏ

### ਭਾਈ ਤਾਰੂ ਸਿੰਘ ਨੇ ਉਹਨਾਂ ਨੂੰ ਰੋਕਣਾ

ਬਰਛੇ ਲਾਠੀਆਂ ਲੈਕੇ ਉੱਠ ਬੈਠੇ ਕਹਿੰਦੇ ਦੂਜਿਆਂ ਨੂੰ ਉਰ੍ਹਾਂ ਆਓ ਭਾਈ
ਥਾਂ ਮਾਰ ਸਪਾਹੀਆਂ ਦਾ ਖੁਰਾ ਮੇਟੋ ਬਧਾ ਸਿਖ ਭਰਾ ਛੁਡਾਓ ਭਾਈ
ਤਾਰੂ ਸਿੰਘ ਦੇ ਤਾਈਂ ਜਾਂ ਖਬਰ ਹੋਈ ਕੀਤੀ ਸਦਕੇ ਪੈਂਚ ਸਲਾਹ ਭਾਈ
ਦੰਗਾ ਕਰੋ ਨਾ ਨਾਲ ਸਪਾਹੀਆਂ ਦੇ ਏਸ ਗਲ ਦੇ ਰਾਹ ਨ ਜਾਓ ਭਾਈ
ਤੁਹਾਡਾ ਹੈ ਭਲਾਉ ਪਿਆਰ ਸਚਾ ਏਸ ਜੋਸ਼ ਨੂੰ ਦਿਲੋਂ ਮਟਾਓ ਭਾਈ
ਜਿਸ ਗਲ ਦਾ ਹੋਵੇ ਅਖੀਰ ਭੈੜਾ ਵਿਚ ਓਸ ਨਾ ਪੈਰ ਫਸਾਓ ਭਾਈ
ਹੁਣ ਜ਼ੋਰ ਕਰ ਭਲਾ ਛੁਡਾ ਹੀ ਲੌ ਅਤੇ ਮਾਰ ਸਪਾਹੀ ਭਜਾਓ ਭਾਈ
ਗੁਸਾ ਖਾ ਕੇ ਜੇ ਸੂਬੇ ਨੇ ਫੌਜ ਚਾੜ੍ਹੀ ਮੁੜ ਪਿੰਡ ਸਾਰਾ ਦੁਖ ਪਾਓ ਭਾਈ
ਮੇਰੇ ਇਕ ਦੇ ਵਾਸਤੇ ਤੁਸੀਂ ਵੀਰੋ ਮਤਾਂ ਸਾਰੇ ਹੀ ਦੁਖ ਉਠਾਓ ਭਾਈ
ਮੈਨੂੰ ਗੁਰੂ ਸਚੇ ਤਾਈਂ ਸੌਂਪ ਛਡੋ ਇਹ ਗਲ ਨਾ ਬਾਹਰ ਸੁਨਾਓ ਭਾਈ
ਮਿਟ ਸਕਦਾ ਹੁਕਮ ਅਕਾਲ ਦਾ ਨਹੀਂ ਤੁਸੀਂ ਕਿਸਤਰ੍ਹਾਂ ਹੁਕਮ ਪ੍ਰਤਾਓ ਭਾਈ
ਸੋ ਹੋਵੇਗੀ ਗੁਰੂ ਨੂੰ ਭਾਂਵਦੀ ਜੋ ਕਰੋ ਸ਼ਾਂਤ ਤੇ ਘਰਾਂ ਨੂੰ ਜਾਓ ਭਾਈ
ਨਾਲ ਸੂਬੇ ਦਾ ਕੁਝ ਵਗਾੜਿਆ ਨਹੀਂ ਕਰਸੀ ਬੁਰਾ ਓਹ ਕਿਉਂ ਵਰਤਾਓ ਭਾਈ
ਭਾਣਾ ਮਿਟਦਾ ਨਹੀਂ ਕਰਤਾਰ ਸਿੰਘਾ ਭਾਵੇਂ ਲਖ ਤਜਵੀਜ ਦੁੜਾਓ ਭਾਈ

ਭਾਈ ਤਾਰੂ ਸਿੰਘ ਨੇ ਕੈਦ ਹੋ ਕੇ ਲਾਹੌਰ ਪਹੁੰਚਣਾ

ਦਿਨ ਚੜੇ ਭੜਾਨਿਓਂ ਉਠ ਟੁਰੇ ਦੂਜੀ ਰਾਤ ਲਾਹੌਰ ਵਿਚ ਆਈ ਜਾਕੇ
ਬੰਦ ਰਖਿਓ ਨੇ ਰਾਤ ਜੇਹਲਖਾਨੇ ਦਿਨੇ ਸੂਬੇ ਨੂੰ ਖਬਰ ਪੁਚਾਈ ਜਾਕੇ
ਸੂਬੇ ਆਖਿਆ ਕਰੋ ਸ਼ਤਾਬ ਹਾਜ਼ਰ ਏਸੇ ਵਕਤ ਲੈ ਆਉਨ ਸਪਾਹੀ ਜਾਕੇ
ਬੰਦੀ ਖਾਨਿਓਂ ਕਢਕੇ ਪੇਸ਼ ਕੀਤਾ ਸਿੰਘ ਧੌਣ ਨ ਮੂਲ ਝੁਕਾਈ ਜਾਕੇ
ਭਰੀ ਵਿਚ ਕਚਹਿਰੀ ਦੇ ਖੜੇ ਹੋ ਕੇ ਸਿੰਘ ਗਜਕੇ ਫਤੇ ਬੁਲਾਈ ਜਾਕੇ
ਸੂਬਾ ਸੜ ਗਿਆ ਕਰਤਾਰ ਸਿੰਘਾ ਪਹਿਲੀ ਚਿਣਗ ਇਹ ਸਿੰਘ ਨੇ ਲਾਈ ਜਾਕੇ

ਭਾਈ ਤਾਰੂ ਸਿੰਘ ਨੇ ਸੂਬੇ ਤੋਂ ਪੁਛਣਾ

ਤਾਰੂ ਸਿੰਘ ਨੇ ਅਖਯਾ ਸੂਬਿਆ ਸੁਣ ਮੈਨੂੰ ਏਸਦਾ ਭੇਤ ਕੁਝ ਆਯਾ ਨਹੀਂ
ਕੇਹੜੀ ਗਲਤੋਂ ਪਕੜ ਮੰਗਾਇਆਈ ਮੈਂ ਤਾਂ ਕਿਸੇ ਦਾ ਕੁਝ ਗਵਾਯਾ ਨਹੀਂ
ਮੈਂ ਠਗ ਨ ਚੋਰ ਨ ਰਾਹ ਮਾਰੂ ਕੁਝ ਕਿਸੇ ਦਾ ਮੂਲ ਚੁਰਾਯਾ ਨਹੀਂ
ਕੀਤਾ ਖੂਨ ਨ ਮਾਰਿਆ ਕਿਤੇ ਧਾੜਾ ਕਿਸੇ ਆਦਮੀ ਤਾਈਂ ਸਤਾਯਾ ਨਹੀਂ
ਤੇਰਾ ਮਾਮਲਾ ਭੀ ਜਿੰਨਾਂ ਨਿਕਲਦਾ ਏ ਕੋਈ ਵਾਰ ਦਸ ਜਦੋਂ ਪੁਚਾਯਾ ਨਹੀਂ
ਵਿਚ ਆਪਣੇ ਕੰਮ ਦੇ ਰਹਾਂ ਲਗਾ ਕਦੇ ਕੋਈ ਫਸਾਦ ਉਠਾਯਾ ਨਹੀਂ
ਵਾਹੀ ਢਗੇ ਦੀ ਕਰ ਗੁਜ਼ਰਾਂਨ ਕਰਦਾ ਕਿਸੇ ਮੰਦੀ ਚੰਗੀ ਵਿਚ ਆਯਾ ਨਹੀਂ
ਦੁਖੀ ਕਰ ਬੇਦੋਸ਼ ਕਰਤਾਰ ਸਿੰਘਾ ਸੁਖ ਸੂਬਿਆ ਕਿਸੇ ਨੇ ਪਾਯਾ ਨਹੀਂ

ਜਵਾਬ ਸੂਬੇ ਦਾ

ਜਟਾ ਫਿਟਿਆ ਲੈਂਦਾਹਾਂ ਖਬਰ ਤੇਰੀ ਗਲਾਂ ਯਬਲੀਆਂ ਕਾਸ ਨੂੰ ਲਾਂਵਦਾ ਹੈਂ
ਮੇਰਾ ਖੌਫ ਨ ਤੇਰੀਆਂ ਵਿਚ ਅਖਾਂ ਮੇਰੇ ਸਾਮ੍ਹਣੇ ਫਤੇ ਬੁਲਾਂਵਦਾ ਹੈਂ
ਹੁਣ ਪੁਛਣਾ ਏਂ ਕੀਹ ਕਸੂਰ ਕੀਤਾ ਯਾਰੀ ਸਿੰਘਾਂ ਦੇ ਨਾਲ ਰਖਾਂਵਦਾ ਹੈਂ
ਮੇਰਾ ਖੌਫ ਲਾਹ ਦੀਨ ਦੇ ਵੈਰੀਆਂ ਨੂੰ ਮਦਦ ਦੇਂਵਦਾ ਰਸਦ ਪੁਚਾਂਵਦਾ ਹੈਂ
ਕਰੇਂ ਹੁਕਮ ਅਦੂਲੀਆਂ ਮੇਰੀਆਂ ਤੂੰ ਸਿੰਘਾਂ ਨਾਲ ਪਿਆਰ ਵਧਾਂਵਦਾ ਹੈਂ
ਮੁਸਲਮਾਨ ਜਾਂ ਹੋ ਕਰਤਾਰ ਸਿੰਘਾ ਨਹੀਂ ਤਾਂ ਹੁਣੇ ਹੀ ਮਾਰਿਆ ਜਾਂਵਦਾ ਹੈਂ

ਭਾਈ ਤਾਰੂ ਸਿੰਘ ਜੀ

ਭਲਾ ਸੂਬਿਆ ਇਹ ਕਸੂਰ ਕੀਹ ਏ ਜੇ ਹਾਂ ਸਿੰਘਾਂ ਨੂੰ ਕੁਝ ਪੁਚਾਂਵਦਾ ਮੈਂ

ਅਵਲ ਹਾਂ ਗਰੀਬ ਤਾਂ ਆਪ ਡਾਢਾ ਮਸਾਂ ਆਪਣਾ ਝਟ ਲੰਘਾਵਦਾ ਮੈਂ
ਜੇਕਰ ਆਪਣੇ ਤੋਂ ਕੁਝ ਵਧ ਰਿਹਾ ਮਾਈ ਭੈਣ ਨੂੰ ਹਾਂ ਖੁਲਾਂਵਦਾ ਮੈਂ
ਦਿਤੇ ਗੁਰੂ ਦੇ ਵਿਚੋਂ ਜੋ ਬਚ ਰਹਿੰਦਾ ਸੇਵਾ ਪੰਥ ਦੀ ਵਿਚ ਉਹ ਲਾਂਵਦਾ ਮੈਂ
ਟਹਿਲ ਪੰਥ ਦੀ ਕਰਾਂ ਕਮਾਈ ਵਿਚੋਂ ਦਸ ਤੇਰਾ ਹਾਂ ਕੀਹ ਗਵਾਂਵਦਾ ਮੈਂ
ਜਿਵੇਂ ਦੀਨ ਇਸਲਾਮ ਦਾ ਹਿਤ ਤੈਨੂੰ ਭਲਾ ਆਪਣੇ ਪੰਥ ਦਾ ਚਾਂਹਵਦਾ ਮੈਂ
ਦੂਜਾ ਹੋਵਣਾ ਤੁਰਕ ਮਨਜ਼ੂਰ ਨਾਹੀਂ ਖੌਫ ਮੌਤ ਪਾਸੋਂ ਨਹੀਂ ਖਾਂਵਦਾ ਮੈਂ
ਜੁਸੇ ਵਿਚ ਜਿੰਨਾ ਚਿਰ ਜਾਨ ਰਹਿਸੀ ਕਲਮਾ ਨਬੀ ਦਾ ਨਹੀਂ ਸੁਨਾਂਵਦਾ ਮੈਂ
ਤੇਰੇ ਵਸ ਪਿਆ ਕਰ ਪੁਜਦੀ ਜੋ ਹਾਂ ਜਟ ਤੇ ਨਹੀਂ ਘਬਰਾਂਵਦਾ ਮੈਂ
ਸਿੰਘ ਤੁਰਕ ਹੋ ਗਿਆ ਕਰਤਾਰ ਸਿੰਘਾ ਟੋਟੇ ਕਰ ਦੇਹ ਨਹੀਂ ਅਖਵਾਂਵਦਾ ਮੈਂ

ਤਥਾ

ਕਰ ਜ਼ੁਲਮ ਨਾ ਸੂਬਿਆ ਤਖਤ ਬਹਿਕੇ ਸਦਾ ਕਿਸੇ ਦੀ ਨਹੀਂ ਬਾਦਸ਼ਾਹੀ ਰਹੀ
ਏਥੇ ਕਈ ਤੇਰੇ ਜਹੇ ਹੋ ਬੀਤੇ ਰੁਲੇ ਖਾਕ ਨਾ ਕੁਝ ਵਡਿਆਈ ਰਹੀ
ਏਸ ਮੁਲਕ ਉਤੇ ਕਈ ਰੰਗ ਗੁਜ਼ਰੇ ਸਦਾ ਐਸ਼ ਨਾ ਸਦਾ ਤਬਾਹੀ ਰਹੀ
ਜੇਹੜੇ ਤਖਤ ਬੈਠੋਂ ਏਥੇ ਕਈ ਬੈਠੇ ਗਏ ਉਨ ਨਾ ਮੂਲ ਗੁਮਰਾਹੀ ਰਹੀ
ਤੇਰੇ ਜਹੇ ਪਿਛੇ ਕਈ ਹੋਏ ਜ਼ਾਲਮ ਧੁਮ ਜਿਨ੍ਹਾਂ ਦੀ ਜਗ ਤੇ ਛਾਈ ਰਹੀ
ਮਰ ਗਏ ਨਾ ਤਖਤ ਤੇ ਰਹੇ ਸਦਾ ਲਗੀ ਨਾਮ ਦੇ ਤਾਈਂ ਸਿਆਹੀ ਰਹੀ
ਕਰ ਖਲਕ ਖੁਦਾ ਦੀ ਤੰਗ ਨਾਹੀਂ ਤੇਰੀ ਦੇਸ ਤੇ ਪੈ ਦੁਹਾਈ ਰਹੀ
ਤੋੜ ਸੁਟੇਗੀ ਮੌਤੜੀ ਰੁਖ ਵਾਂਗੂੰ ਸਦਾ ਕਿਸੇ ਦੀ ਨਹੀਂ ਉਚਾਈ ਰਹੀ
ਹਾਕਮ ਹੋ ਨ ਖਟੀਓਈ ਨੇਕ ਨਾਮੀ ਫੈਲ ਮੁਲਕ ਦੇ ਵਿਚ ਬੁਰਿਆਈ ਰਹੀ
ਜਮਰਾਜ ਫੜ ਘੰਡੀਓਂ ਭੰਨ ਦੇਸੀ ਸਾਨੇ ਵਾਂਗ ਜੋ ਭੌਨ ਅਕੜਾਈ ਰਹੀ
ਕੰਡੇ ਰਾਹ ਦੇ ਵਿਚ ਖਲਾਰਿਓ ਨੀ ਤੇਰੇ ਅਮਲ ਦੀ ਨਹੀਂ ਸਫਾਈ ਰਹੀ
ਹੋ ਜ ਇਗੀ ਜ਼ਾਹਰ ਕਰਤੂਤ ਤੇਰੀ ਨਹੀਂ ਰਬ ਤੋਂ ਕਦੇ ਛੁਪਾਈ ਰਹੀ
ਓਹਨਾਂ ਹਾਕਮਾਂ ਨੂੰ ਸੁਟੇ ਦੋਜ਼ਖੀਂ ਹੀ ਖਲਕ ਜਿਨ੍ਹਾਂ ਦੇ ਹਥੋਂ ਸਤਾਈ ਰਹੀ
ਤੇਰੇ ਰਾਜ ਅੰਦਰ ਦੁਖੀ ਲੋਕ ਡਾਢੇ ਰਯਤ ਜ਼ੁਲਮ ਦੇ ਹੇਠ ਦਬਾਈ ਰਹੀ
ਕੀਤਾ ਤੰਗ ਤੂੰ ਹਿੰਦੂਆਂ ਆਜਜ਼ਾਂ ਨੂੰ ਜਿੰਦ ਜਿਨ੍ਹਾਂ ਦੀ ਮੌਤ ਮੂੰਹ ਆਈ ਰਹੀ

ਸਿੰਘਾਂ ਨਾਲ ਤੂੰ ਵਿਢਿਆ ਵੈਰ ਵਡਾ ਰਾਤ ਦਿਨ ਦੀ ਲਗੀ ਲੜਾਈ ਰਹੀ
ਕਰ ਛਡਿਆਂ ਦੇਸ ਬਰਬਾਦ ਸਾਰਾ ਲਗੀ ਹਾਕਮਾਂ ਵਾਲੀ ਚੜ੍ਹਾਈ ਰਹੀ
ਜਿੰਨੀ ਪੁਜ ਪਈ ਅਤ ਕਰ ਲਈ ਤੂੰ ਵਿਚ ਜ਼ੁਲਮ ਦੇ ਕਸਰ ਨਾ ਕਾਈ ਰਹੀ
ਕਈ ਬੇ ਗੁਨਾਹ ਤੂੰ ਮਾਰ ਘਤੇ ਜ਼ੁਲਮ ਜ਼ੋਰ ਦੀ ਬੇ ਪਰਵਾਹੀ ਰਹੀ
ਕਿਉਂ ਮਸਤੀਓਂ ਏਡ ਕਰਤਾਰ ਸਿੰਘਾ ਨਾਹੀਂ ਯਾਦ ਖੁਦਾ ਦੀ ਖੁਦਾਈ ਰਹੀ

ਸੂਬੇ ਨੇ ਗੁਸੇ ਵਿਚ ਆਕੇ ਭਾਈ ਹੋਰਾਂ ਨੂੰ ਚਰਖੀ ਚੜ੍ਹਾਨ ਦਾ ਹੁਕਮ ਦੇਣਾ

ਗਲਾਂ ਲਗੀਆਂ ਸੂਬੇ ਨੂੰ ਜ਼ਹਿਰ ਵਾਂਗੂ ਤਨ ਮਨ ਦੇ ਤਾਈਂ ਜਲਾ ਦਿਤਾ
ਗੁਸੇ ਵਿਚ ਹੋਇਆ ਲਾਲ ਅਗ ਚੇਹਰਾ ਰੰਗ ਹੋਰ ਦਾ ਹੋਰ ਵਟਾ ਦਿਤਾ
ਓਸੇ ਵਕਤ ਜਲਾਦ ਨੂੰ ਸਦ ਕੇ ਜੀ ਨਾਲ ਗਜ਼ਬ ਦੇ ਹੁਕਮ ਸੁਨਾ ਦਿਤਾ
ਏਹਨੂੰ ਚਾੜ੍ਹਨਾ ਚਰਖ ਕਰਤਾਰ ਸਿੰਘਾ ਅਗੇ ਬੰਨ੍ਹ ਜਲਾਦ ਦੇ ਲਾ ਦਿਤਾ

ਚਰਖੀ ਦਾ ਦੁਖ

ਸਖਤ ਦਿਲ ਜਲਾਦ ਨੂੰ ਤਰਸ ਕੀ ਸੀ ਤਾਰੂ ਸਿੰਘ ਨੂੰ ਚਰਖ ਚੜ੍ਹਾਂਵਦਾ ਏ
ਜਿਉਂ ਜਿਉਂ ਫੇਰਦਾ ਹੋਏ ਸਰੀਰ ਦੂਹਰਾ ਚਰਖ ਹਡੀਆਂ ਭੰਨਦਾ ਜਾਂਵਦਾ ਏ
ਵਟ ਚੜ ਸਰੀਰ ਨੂੰ ਵਾਂਗ ਪਗੀ ਗੰਨੇ ਵੇਲਨਾ ਜਿਵੇਂ ਕੁੜਕਾਂਵਦਾ ਏ
ਕਈ ਹਡੀਆਂ ਭਜ ਕੇ ਚੂਰ ਹੋਈਆਂ ਲਹੂ ਫੁਟ ਕੇ ਬਾਹਰ ਨੂੰ ਆਂਵਦਾ ਏ
ਏਡਾ ਆਣ ਸਰੀਰ ਤੇ ਦੁਖ ਬਣਿਆ ਤਾਰੂ ਸਿੰਘ ਨਾ ਜੀਉ ਡੁਲਾਂਵਦਾ ਏ
ਵਟੀ ਤੀਊੜੀ ਨ ਮੂੰਹੋਂ ਹਾਏ ਕੀਤੀ ਥਾਂ ਹਾਏ ਦੇ ਸ਼ੁਕਰ ਸੁਨਾਂਵਦਾ ਏ
ਚੇਹਰਾ ਲਾਲ ਨਾ ਗਮ ਦਾ ਨਾਮ ਕਿਧਰੇ ਭਾਣਾ ਮੰਨਕੇ ਸ਼ੁਕਰ ਮਨਾਂਵਦਾ ਏ
ਦੂ ਘੰਟਿਆਂ ਬਾਅਦ ਕਰਤਾਰ ਸਿੰਘਾ ਬੰਦੀ ਖਾਨੇ ਦੇ ਵਿਚ ਪੁਚਾਂਵਦਾ ਏ

ਕੈਦ ਖਾਨਾ

ਦਿਤਾ ਦੁਖ ਜਲਾਦ ਨੇ ਬਹੁਤ ਭਾਰਾ ਮੁੜ ਜੇਹਲ ਦੇ ਵਿਚ ਪੁਚਾਇ ਦਿਤਾ
ਸਾਰੇ ਹਡ ਜਿਸ ਦੇ ਭੰਨ ਚੂਰ ਕੀਤੇ ਬਿਨਾਂ ਬਿਸਤਰੇ ਭੁੰਞੇ ਲਟਾਇ ਦਿਤਾ
ਖਾਣ ਪੀਣ ਦੀ ਕਿਸੇ ਨਾ ਬਾਤ ਪੁਛੀ ਬਾਹਰੋਂ ਜੰਦਰਾ ਖੂਬ ਲਗਾਇ ਦਿਤਾ
ਏਧਰ ਭਾਈ ਜੀ ਭਾਣੇ ਦੇ ਵਿਚ ਰਾਜ਼ੀ ਕਰਦੇ ਸ਼ੁਕਰ ਤੇ ਦੁਖ ਭੁਲਾਇ ਦਿਤਾ
ਸਾਥ ਛਡ ਦਿਤਾ ਅਸਥੂਲ ਦੇਹ ਦਾ ਦਿਲ ਵਲ ਪਰਮਾਤਮਾਂ ਲਾਇ ਦਿਤਾ

ਚਿਤ ਬ੍ਰਿਤੀ ਨੂੰ ਰੋਕ ਕੇ ਸਭ ਵਲੋਂ ਕਾਰਨ ਰੂਪ ਦੇ ਵਿਚ ਟਕਾਇ ਦਿਤਾ
ਦੇਹ ਸਮਝ ਅਨਿਤ ਨ ਨਿਤ ਰਹਿਸੀ ਇਕੋ ਵਾਰ ਮੋਹ ਜਾਲ ਤੁੜਾਇ ਦਿਤਾ
ਨਿਜਾਨੰਦ ਦੇ ਵਿਚ ਹੋ ਮਗਨ ਬੈਠੇ ਏਸ ਦੇਹ ਦਾ ਮੋਹ ਚੁਕਾਇ ਦਿਤਾ
ਵਾਂਗ ਕੰਵਲ ਦੇ ਹੋ ਅਲੇਪ ਗਏ ਸਵਾਸ ਦਸਵੇਂ ਦੁਆਰ ਪੁਚਾਇ ਦਿਤਾ
ਜੇਹੜੇ ਆਲ੍ਹਣੇ ਪੰਛੀ ਨੇ ਉਮਰ ਕਟੀ ਮੋਹ ਓਸ ਦਾ ਝਟ ਉਠਾਇ ਦਿਤਾ
ਚਿਤ ਚਾਇਆ ਆਤਮਾ ਦੇਸ ਵਲੇ ਦਿਲੋਂ ਦੇਹ ਦਾ ਪਿਆਰ ਨਸਾਇ ਦਿਤਾ
ਜੋਗੀ ਚੁਕ ਕੇ ਬਿਸਤਰਾ ਉਠ ਟੁਰਿਆ ਭੰਨ ਖਪਰੀ ਧੂਆਂ ਬੁਝਾਇ ਦਿਤਾ
ਚਿਤ ਦੁਖੀ ਨੂੰ ਵਿਚ ਪਰੇਮ ਲਾ ਕੇ ਨਿਜਾ ਨੰਦ ਦੇ ਨਾਲ ਪਰਚਾਇ ਦਿਤਾ
ਮੰਨ ਦੁਖ ਨੂੰ ਸੁਖ ਕਰਤਾਰ ਸਿੰਘਾ ਸਾਰੀ ਰਾਤ ਦੇ ਤਾਈਂ ਲੰਘਾਇ ਦਿਤਾ

ਦੂਸਰੀ ਪੇਸ਼ੀ ਤੇ ਸੂਬੇ ਦੇ ਹੁਕਮ

ਸਦ ਦੂਸਰੇ ਦਿਨ ਦਰਬਾਰ ਅੰਦਰ ਸੂਬੇ ਆਖਿਆ ਸੋਈ ਸੁਨਾ ਦੇਵਾਂ
ਤਾਰੂ ਸਿੰਘ ਕਿਉਂ ਏਡ ਤਕਲੀਫ ਪਾਵੇਂ ਤੁਰਕ ਹੋ ਜਾਹ ਤੈਨੂੰ ਬਚਾ ਦੇਵਾਂ
ਕਲਮਾ ਨਬੀ ਦਾ ਪੜ੍ਹ ਮਸੀਤ ਅੰਦਰ ਤੇਰੀ ਬੰਦ ਖਲਾਸ ਕਰਾ ਦੇਵਾਂ
ਸਚਾ ਦੀਨ ਇਸਲਾਮ ਕਬੂਲ ਕਰ ਲੈ ਹੁਣ ਬੇੜੀਆਂ ਸਭ ਲੁਹਾ ਦੇਵਾਂ
ਕਿਉਂ ਜਾਨ ਨੂੰ ਦੁਖ ਦੇ ਵਿਚ ਪਾਵੇਂ ਤੈਨੂੰ ਅਜੇ ਭੀ ਮੈਂ ਸਮਝਾ ਦੇਵਾਂ
ਮੁਸਲਮਾਨ ਹੋ ਜਾਹ ਜਿੰਦ ਬਚ ਰਹੂਗੀ ਨਾਲੇ ਮਰਤਬਾ ਕੋਈ ਦਵਾ ਦੇਵਾਂ
ਤੇਰੀ ਉਮਰ ਜਵਾਨ ਤੂੰ ਮਾਨ ਖੁਸ਼ੀਆਂ ਤੇਰੇ ਨਾਮ ਜਗੀਰ ਮੈਂ ਲਾ ਦੇਵਾਂ
ਕੋਈ ਦਿਨ ਜਹਾਨ ਦੀ ਮੌਜ ਲੈ ਲੈ ਕਿਸੇ ਖਾਨ ਦੀ ਬੇਟੀ ਵਿਆਹ ਦੇਵਾਂ
ਦਸ ਸਿਖੀ ਵਿਚੋਂ ਕੀਹ ਖਟਣਾ ਈਂ ਦੌਲਤ ਮੰਦ, ਹੋ ਤੁਰਕ ਬਨਾ ਦੇਵਾਂ
ਕਰੇਂ ਦੀਨ ਕਬੂਲ ਤੇ ਵਾਹ ਭਲਾ ਨਹੀਂ ਤਾਂ ਹੁਣੇ ਹੀ ਕਤਲ ਕਰਾ ਦੇਵਾਂ
ਮਣੀ ਸਿੰਘ ਦੇ ਵਾਂਗਰਾਂ ਪਲ ਅੰਦਰ ਬੰਦ ਬੰਦ ਤੇਰੇ ਤੁੜਵਾ ਦੇਵਾਂ
ਕਰੇ ਹਠ ਜੇ ਤੂੰ ਕਰਤਾਰ ਸਿੰਘਾ ਬੁਰਾ ਦੇ ਅਜ਼ਾਬ ਮਰਵਾ ਦੇਵਾਂ

ਭਾਈ ਤਾਰੂ ਸਿੰਘ ਜੀ

ਕਰ ਜ਼ੋਰ ਨ ਸੂਬਿਆ ਡਰ ਰਬੋਂ ਕਈ ਤੇਰੇ ਜਹੇ ਹੁਕਮ ਕਮਾ ਗਏ
ਚਾਰ ਦਿਨ ਦਾ ਪਾ ਕੇ ਹੁਕਮ ਹਾਸਲ ਵਿਚ ਜਗ ਦੇ ਧੂੜ ਧੁਮਾ ਗਏ

ਜੇਹੜੇ ਤਖਤ ਤੇ ਕਰੇਂ ਹਕੂਮਤਾਂ ਬਹਿ ਕਈ ਏਸ ਦੇ ਬੈਠ ਬਠਾ ਗਏ
ਅਜ ਉਨ੍ਹਾਂ ਦਾ ਨਾਮ ਨਿਸ਼ਾਨ ਨਾਹੀਂ ਰੁਲੇ ਖਾਕ ਪਤਾ ਕੇਹੜੇ ਦਾ ਗਏ
ਤੂੰ ਭੀ ਸਦਾ ਨ ਏਸ ਤੇ ਬੈਠ ਰਹਿਨਾ ਦਿਨ ਤੇਰੇ ਭੀ ਜਾਪਦੇ ਆ ਗਏ
ਕਰ ਜ਼ੁਲਮ ਨ ਬੈਠ ਨਿਆਂ ਉਤੇ ਨੇਕੀ ਖਟ ਜਿਉਂ ਨੇਕ ਸੁਨਾ ਗਏ
ਜ਼ਿੰਦਾ ਸਦ ਨੌਸ਼ੇਰਵਾਂ ਨਾਲ ਨੇਕੀ ਮਥੇ ਕਾਰੂੰ ਜਹੇ ਦਾਗ ਲਵਾ ਗਏ
ਨੇਕ ਨੇਕੀਆਂ ਤੇ ਬਦ ਬਦੀਆਂ ਲੈ ਏਸ ਜਗ ਤੋਂ ਕੂਚ ਬੁਲਾ ਗਏ
ਯਾਦ ਭਲਿਆਂ ਦੀ ਭਲਿਆਈ ਰਹੀ ਭਾਵੇਂ ਸੈਂਕੜੇ ਬਰਸ ਵਿਹਾ ਗਏ
ਹਾਤਮ, ਬਿਕ੍ਰਮਾਜੀਤ ਹਮੇਸ਼ ਜ਼ਿੰਦੇ ਪਰਸਵਾਰਥੀ ਨਾਮ ਧਰਾ ਗਏ
ਤੂੰ ਕੀਹ ਤੇਰੇ ਨਾਲੋਂ ਬੜੇ ਬੜੇ ਵਾਜੇ ਕੂੜ ਦੇ ਆਨ ਵਜਾ ਗਏ
ਫਰੋਨ, ਨਮਰੂਦ, ਸ਼ਦਾਰ ਵਰਗੇ ਜੇਹੜੇ ਆਪ ਖੁਦਾ ਕਹਾ ਗਏ
ਚੋਟੀ ਜਿਨ੍ਹਾਂ ਦੀ ਨਾਲ ਅਸਮਾਨ ਖਹਿੰਦੀ ਅਗੇ ਕਾਲ ਦੇ ਸੀਸ ਝੁਕਾ ਗਏ
ਹੰਸ ਚੁਗ ਗਏ ਚੋਗ ਮੋਤੀਆਂ ਦੀ ਕਾਗ ਰੂੜੀਆਂ ਫੋਲ ਫੁਲਾ ਗਏ
ਸਦਾ ਬਾਦਸ਼ਾਹੀ ਘਰ ਰਬ ਦੇ ਹੈ ਚਾਰ ਦਿਨ ਕਈ ਜ਼ੋਰ ਜਤਾ ਗਏ
ਇਹ ਹਕੂਮਤਾ ਕਦੇ ਨ ਨਾਲ ਨਿਭੀਆਂ ਕਈ ਹੋ ਹੋ ਖਕਾ ਉਡਾ ਗਏ
ਬਾਕੀ ਰਬ ਤੇ ਰਬ ਦਾ ਨਾਮ ਰਹਿਸੀ ਫੇਰੀ ਕਈ ਵਣਜਾਰੜੇ ਪਾ ਗਏ
ਨੇਕੀ ਖਟ ਲੈ ਕੁਝ ਕਰਤਾਰ ਸਿੰਘਾ ਜ਼ੁਲਮ ਜ਼ਾਲਮਾਂ ਜੜ੍ਹਾਂ ਪੁਟਾ ਗਏ

ਡਥਾ

ਧਰਮ ਛਡਣਾ ਨਹੀਂ ਮਨਜ਼ੂਰ ਮੈਨੂੰ ਭਾਵੇਂ ਜਿਸਮ ਦੀ ਉਡ ਜਾਇ ਛਾਰ ਸੂਬੇ
ਮੁਖ ਸਿਖੀਓਂ ਕਦੇ ਭਵਾਂ ਨਾਹੀਂ ਭਾਵੇਂ ਦੇ ਲੈ ਦੁਖ ਹਜ਼ਾਰ ਸੂਬੇ
ਤੇਰਾ ਦੀਨ ਇਸਲਾਮ ਕਬੂਲ ਨਾਹੀਂ ਸਿਰ ਕਟ ਦੇਹ ਮਾਰ ਤਲਵਾਰ ਸੂਬੇ
ਪਿਆਰਾ ਜਿਸਮ ਨ ਧਰਮ ਤੋਂ ਮੂਲ ਮੈਨੂੰ ਸਿਖੀ ਸਿਦਕ ਰਖਾਂ ਦੇ ਵਾਰ ਸੂਬੇ
ਪਾਵੇਂ ਲੋਭ ਤੇ ਜ਼ਰ, ਜ਼ਮੀਨ, ਜ਼ੋਰੂ ਮਾਰਾਂ ਇਨ੍ਹਾਂ ਤੇ ਮੂਲ ਨ ਧਾਰ ਸੂਬੇ
ਧਰਮ ਵਾਸਤੇ ਜਿੰਨੀ ਤਕਲੀਫ ਦੇਵੇਂ ਕਟਾਂ ਸਿਰ ਤੇ ਸ਼ੁਕਰ ਗੁਜ਼ਾਰ ਸੂਬੇ
ਨਹੀਂ ਧਰਮ ਬਰਾਬਰੇ ਚੀਜ਼ ਕੋਈ ਅਸਾਂ ਲਿਆ ਹੈ ਠੀਕ ਵਚਾਰ ਸੂਬੇ
ਝੂਠ ਸੁਖ ਹਕੂਮਤਾਂ ਦੌਲਤਾਂ ਦੇ ਰਾਹ ਨਰਕ ਦਾ ਵਿਸ਼ੇ ਵਿਕਾਰ ਸੂਬੇ

ਸਾਨੂੰ ਬਖਸ਼ਿਆ ਗੁਰੂ ਆਨੰਦ ਸਚਾ ਜਿਦ੍ਹਾ ਅੰਤ ਹਿਸਾਬ ਨਾ ਪਾਰ ਸੂਬੇ
ਸਿਖ ਹਾਂ ਤੇ ਸਿਖੀ ਹੈ ਨਾਲ ਸਿਰ ਦੇ ਤੇਰਾ ਦੀਨ ਨਾਹੀਂ ਦਰਕਾਰ ਸੂਬੇ
ਰਬ ਸਭ ਦਾ ਓਸਦਾ ਦੀਨ ਸਚਾ ਉਹ ਸਾਰਿਆਂ ਦਾ ਸਿਰਜਣਹਾਰ ਸੂਬੇ
ਮੁਸਲਮਾਨ, ਹਿੰਦੂ, ਸਿਖਾਂ ਨਾਲ ਓਹਦਾ ਇਕੋ ਜਿਹਾ ਹੈ ਠੀਕ ਪਿਆਰ ਸੂਬੇ
ਇਕੋ ਜਹੀਆਂ ਉਹ ਨਿਆਮਤਾਂ ਦੇ ਰਿਹਾ ਮਜ਼੍ਹਬਾਂ ਸਾਰਿਆਂ ਦੀ ਕਰ ਸਾਰ ਸੂਬੇ
ਮੁਸਲਮਾਨ ਜੇ ਓਸ ਨੂੰ ਹੈਨ ਪਿਆਰੇ ਕਿਉਂ ਨ ਦੂਜਿਆਂ ਨੂੰ ਦੇਂਦਾ ਮਾਰ ਸੂਬੇ
ਜਿਵੇਂ ਪਿਤਾ ਤਾਈਂ ਇਕੋ ਜਹੇ ਪੁਤਰ ਤਿਵੇਂ ਰਬ ਨੂੰ ਕੁਲ ਸੰਸਾਰ ਸੂਬੇ
ਮਜ਼੍ਹਬ ਓਸ ਨੂੰ ਕੋਈ ਮਨਜ਼ੂਰ ਨਾਹੀਂ ਬਿਨਾਂ ਮਜ਼੍ਹਬੋਂ ਆਪ ਕਰਤਾਰ ਸੂਬੇ
ਕਰੋ ਲੋਕਾਂ ਦੇ ਨਾਲ ਕੁਪਤ ਨਾਹੀਂ ਹੈ ਜੇ ਰਬ ਤੁਸਾਡੜਾ ਯਾਰ ਸੂਬੇ
ਸਾਰੇ ਰਲ ਕੇ ਓਸ ਨੂੰ ਇਹ ਆਖੋ ਮੁਕ ਨਿਤ ਦਾ ਜਾਏ ਤਕਰਾਰ ਸੂਬੇ
ਬੰਦ ਹੁਣ ਤੋਂ ਕਰ ਦੇ ਕਾਫਰਾਂ ਦੀ ਵਿਚ ਜਗ ਹੋਣੀ ਪੈਦਾਵਾਰ ਸੂਬੇ
ਖਾਣ ਪੀਣ ਨੂੰ ਦੇ ਨਾ ਰਿਜ਼ਕ ਅਗੋਂ ਇਹ ਜੇ ਹੋਂਵਦੀ ਹੈ ਕਾਰ ਸੂਬੇ
ਜੇਕਰ ਨਹੀਂ ਤੇ ਫੇਰ ਕਿਉਂ ਜ਼ੁਲਮ ਕਰੋ ਕਰੋ ਰਯਤਾਂ ਤਾਈਂ ਲਾਚਾਰ ਸੂਬੇ
ਹਾਕਮ ਹੋ ਕੇ ਪਾਪ ਤੇ ਲਕ ਬਧਾ ਕੀਤਾ ਆਜਜ਼ਾਂ ਤਾਈਂ ਬੇਜ਼ਾਰ ਸੂਬੇ
ਵਾੜ ਹੋ ਕੇ ਖੇਤਾਂ ਨੂੰ ਖਾਣ ਲਗੇ ਪਵੇ ਤੁਸਾਂ ਤੇ ਕਹਿਰ ਕਹਾਰ ਸੂਬੇ
ਏਸ ਪਾਪ ਦਾ ਬਦਲਾ ਦਿਹੋਗੇ ਚਲ ਅਗੇ ਰਬ ਦੇ ਰੋਜ਼ ਸ਼ੁਮਾਰ ਸੂਬੇ
ਪਤਾ ਲਗੇਗਾ ਖੂਨ ਜੋ ਕਰੋ ਇਤਨੇ ਜਦੋਂ ਪੁਛਸੀ ਆਪ ਪਰਵਦਗਾਰ ਸੂਬੇ
ਮੈਂ ਬਣਾਏ ਤੇ ਤੁਸਾਂ ਨੇ ਤੋੜ ਸੁਟੇ ਵੈਰੀ ਰਬ ਏ ਹੋ ਵਿਚਾਰ ਸੂਬੇ
ਨਾਲੇ ਦੀਨ ਇਸਲਾਮ ਦਾ ਪਤਾ ਲਗੂ ਜਦੋਂ ਪੁਛਸੀ ਤੁਸਾਡਾ *ਜਬਾਰ ਸੂਬੇ
ਮੇਰੀ ਕੀਤੀ ਨੂੰ ਰਦ ਕੇ ਆਪ ਤੁਸੀਂ ਲਈ ਹੋਰ ਹੀ ਸ਼ਕਲ ਉਤਾਰ ਸੂਬੇ
ਮੇਰੇ ਨਾਲੋਂ ਤੁਸੀਂ ਅਕਲਮੰਦ ਬਣੋ ਗਲਤੀ ਕਢ ਲਈ ਸ਼ਕਲ ਵਸਾਰ ਸੂਬੇ
ਸ਼ਰ੍ਹਾ ਆਪਣੀ ਤੁਸਾਂ ਚਲਾ ਲਈ ਮੇਰੀ ਕੀਤੀ ਨੂੰ ਦਿਤਾ ਹੈ ਟਾਰ ਸੂਬੇ

---

*ਮੁਸਲਮਾਨ ਰਬ ਨੂੰ ਜਬਾਰ (ਜਬਰੀ ਕਰਨ ਵਾਲਾ) ਤੇ ਕਹਿਰ (ਕਹਿਰ ਕਰਨ ਵਾਲਾ) ਮੰਨਦੇ ਹਨ ਪਰ ਸਿਖ ਵਾਹਿਗੁਰੂ ਨੂੰ ਦਿਆਲੂ ਤੇ ਕਰਮਾਨੁਸਾਰ ਫਲ ਭੁਗਤਾਉਣ ਵਾਲਾ ਮੰਨਦੇ ਹਨ, ਵਾਹਿਗੁਰੂ ਕਿਸੇ ਤੇ ਜ਼ੁਲਮ ਨਹੀਂ ਕਰਦਾ, ਕਰਮਾਂ ਦੇ ਫਲ ਦੇਂਦਾ ਹੈ ਇਨਸਾਫ ਕਰਨ ਵਾਲਾ ਜ਼ਾਲਮ ਨਹੀਂ ਹੁੰਦਾ।

ਯਾਰੀ ਟੁਟ ਜਾਸੀ ਤਦੋਂ ਰਬ ਨਾਲੋਂ ਸਗੋਂ ਪਏਗੀ ਜਮਾਂ ਦੀ ਮਾਰ ਸੂਬੇ
ਤਦੋਂ ਮਾਰ ਢਾਈਂ ਪਛਤਾਉਗੇ ਜੀ ਕਰੇ ਢੀਠ ਰਬ ਵਿਚ ਦਰਬਾਰ ਸੂਬੇ
ਨਾਲੇ ਅਮਲ ਓਥੇ ਤੋਲੇ ਜਾਵਨੀਗੇ ਕਰ ਮਜ਼੍ਹਬਾਂ ਤੇ ਧਿਰਕਾਰ ਸੂਬੇ
ਲੇਖਾ ਨਿਬੜੇਗਾ ਨੇਕੀ ਬਦੀ ਉਤੇ ਓਹਦੇ ਫਜ਼ਲ ਦੇ ਵਿਚ ਛੁਟਕਾਰ ਸੂਬੇ
ਜਦ ਕੀਤੀਆਂ ਦੇ ਉਤੇ ਮੁਕਨੀਏਂ ਕੀਹ ਤੁਰਕ ਕੀਹ ਹੋਰ ਵਿਚਾਰ ਸੂਬੇ
ਤਦ ਕਿਉਂ ਨਾ ਫਿਰ ਮੈਂ ਸਿਖ ਹੀ ਰਹਾਂ ਜਿਦ੍ਹੇ ਵਿਚ ਨਾ ਨੁਕਸ ਦੀ ਤਾਰ ਸੂਬੇ
ਕੀਤੇ ਰਬ ਦੇ ਵਿਚ ਨਾ ਬੇਈਮਾਨੀ ਭਾਣੇ ਵਿਚ ਰਾਜ਼ੀ ਸੌ ਸੌ ਵਾਰ ਸੂਬੇ
ਤਾਰੂ ਸਿੰਘ ਨਾ ਸਿਖੀ ਨੂੰ ਛਡ ਨਾਹੀਂ ਦਿਲੋਂ ਦੇਹ ਉਮੈਦ ਨੂੰ ਟਾਰ ਸੂਬੇ
ਲੋੜ ਤੈਨੂੰ ਜੇ ਰਬ ਦੇ ਮਿਲਨ ਦੀ ਏ ਜੇ ਤੂੰ ਅੰਤ ਚਾਹੇਂ ਛੁਟਕਾਰ ਸੂਬੇ
ਤੋਬਾ ਕਰ ਤੇ ਟਲ ਜਾਹ ਜ਼ੋਰ ਕਰਨੋਂ ਉਤੇ ਆਜਜ਼ਾਂ ਕਰ ਉਪਕਾਰ ਸੂਬੇ
ਖਲਕ ਦੁਖੀ ਹੋਵੇ ਦੁਖੇ ਆਪ ਖਾਲਕ ਕਹਿਆ ਵਿਚ ਕੁਰਾਨ ਪੁਕਾਰ ਸੂਬੇ
ਖੁਦੀ ਦੂਰ ਕਰ ਦੇਹ ਕਰਤਾਰ ਸਿੰਘਾ ਨੀਵਾਂ ਹੋਕੇ ਝਟ ਗੁਜ਼ਾਰ ਸੂਬੇ

ਭਾਈ ਹੋਰਾਂ ਨੂੰ ਦੂਜੀ ਵਾਰੀ ਫੇਰ ਚਰਖੀ ਤੇ ਚਾੜ੍ਹਨਾ

ਗਲਾਂ ਸੁਣ ਨਵਾਬ ਨੂੰ ਰੋਹ ਚੜ੍ਹਿਆ ਅਖੀਂ ਖੂਨ ਚੇਹਰਾ ਭਖ ਲਾਲ ਹੋਇਆ
ਚਾੜ੍ਹ ਚਰਖੜੀ ਦੇਹ ਅਜ਼ਾਬ ਇਹਨੂੰ ਜਲਾਦ ਨੂੰ ਹੁਕਮ ਤਤਕਾਲ ਹੋਇਆ
ਵਿਚ ਚਰਖ ਦੇ ਦੇ ਭਵਾਨ ਲਗਾ ਸਿੰਘ ਤਾਈਂ ਨਾ ਗਮ ਰਵਾਲ ਹੋਇਆ
ਜਿਉਂ ਜਿਉਂ ਚੜ੍ਹਨ ਸਰੀਰਨੂੰ ਵਟ ਆਕੇ ਮੂੰਹੋਂ ਸ਼ਬਦ ਅਕਾਲ ਅਕਾਲ ਹੋਇਆ
ਥਾਂ ਥਾਂ ਤੋਂ ਹਡੀਆਂ ਭਜ ਗਈਆਂ ਬਾਹਰੋਂ ਬੁਰਾ ਸਰੀਰ ਦਾ ਹਾਲ ਹੋਇਆ
ਰੋਮ ਰੋਮ ਵਿਚੋਂ ਖੂਨ ਫੁਟ ਆਯਾ ਪਿੰਡਾ ਸਾਰਾ ਹੀ ਪਛੀ ਮਸਾਲ ਹੋਇਆ
ਖੜਾ ਵੇਖਦਾ ਪਾਸ ਚੰਡਾਲ ਮੂਰਤਨਹੀਂ ਜ਼ਰਾ ਭੀ ਰਹਿਮ ਦਾ ਖਯਾਲ ਹੋਇਆ
ਬੁਰਾ ਬੁਰੇ ਦਾ ਦਿਲ ਕਰਤਾਰ ਸਿੰਘਾ ਸੂਬਾ ਅਸਲ ਚੰਡਾਲ ਚੰਡਾਲ ਹੋਇਆ

ਸੂਬੇ ਨੇ ਫੇਰ ਭਾਈ ਹੋਰਾਂ ਨੂੰ ਸਮਝਾਣਾ

ਲਾਹ ਚਰਖੜੀ ਤੋਂ ਸੂਬਾ ਕਹਿਣ ਲਗਾ ਸਿਖਾ ਅਜੇ ਭੀ ਜੇ ਮੁਸਲਮਾਨ ਹੋਵੇਂ
ਬਚ ਜਾਂਵਦੀ ਏ ਦੇਖ ਜਾਨ ਤੇਰੀ ਦੁਖੀ ਕਿਉਂ ਵਿਚ ਜ਼ਿੱਦ ਦੇ ਆਨ ਹੋਵੇਂ
ਬੁਰਾ ਹਾਲ ਹੋਇਆ ਟੁਟ ਹਡ ਗਏ ਪਰ ਅਜੇ ਭੀ ਨਾ ਬੇ ਗੁਮਾਨ ਹੋਵੇਂ

ਮੁਸਲਮਾਨ ਜੇ ਹੋਵੇਂ ਕਰਤਾਰ ਸਿੰਘਾ ਸੁਖੀ ਬੜਾ ਤੂ ਕਸਮ ਕੁਰਾਨ ਹੋਵੇਂ

ਜਵਾਬ ਭਾਈ ਤਾਰੂ ਸਿੰਘ ਜੀ

ਤਾਰੂ ਸਿੰਘ ਜੀ ਗੁਸੇ ਦੇ ਨਾਲ ਬੋਲੇ ਜਿਨਾ ਲਗਦਾ ਈ ਜ਼ੋਰ ਲਾ ਭਾਵੇਂ
ਨਹੀਂ ਦੀਨ ਇਸਲਾਮ ਕਬੂਲ ਮੈਨੂੰ ਆਰੀ ਧਰ ਕੇ ਸਿਰੋਂ ਚਰਵਾ ਭਾਵੇਂ
ਕਦੇ ਸਿਖੀਓਂ ਨਹੀਂ ਮੈਂ ਮੂੰਹ ਮੋੜਾਂ ਏਦੂੰ ਵਧਕੇ ਦੁਖ ਦਵਾ ਭਾਵੇਂ
ਲਾਲ ਛਡ ਕੇ ਕਚ ਦਿਹਾਜਦਾ ਨਹੀਂ ਕਰ ਪੁਠਿਆਂ ਖਲ ਲੁਹਾ ਭਾਵੇ
ਘੜੀ ਮੁੜੀ ਨਾ ਕਹੇ ਮੁਸਲਮਾਨ ਹੋ ਜਾਂ ਮੰਨਾ ਕਦੇ ਨਾ ਸਿਰ ਖਪਾ ਭਾਵੇਂ
ਹਠ ਸਿੰਘ ਦਾ ਸੂਬਿਆ ਟੁਟਦਾ ਨਹੀਂ ਉਤੇ ਚਰਖੜੀ ਪਿਆ ਚੜ੍ਹਾ ਭਾਵੇਂ
ਮੇਰੀ ਆਤਮਾ ਨੂੰ ਦੁਖ ਮੂਲ ਨਾਹੀਂ ਏਸ ਦੇਹ ਨੂੰ ਪਿਆ ਦੁਖਾ ਭਾਵੇਂ
ਅਸੀਂ ਦੇਹ ਨੂੰ ਛਡ ਕੇ ਪਰੇ ਬੈਠੇ ਮਿਟੀ ਪਈ ਇਹ ਦੇਹ ਜਲਾ ਭਾਵੇਂ
ਕੇਸ ਸਵਾਸਾਂ ਦੇ ਨਾਲ ਨਭਾਂ ਸਿਖੀ ਡੋਲੇ ਚਿਤ ਨਾ ਪਿਆ ਡੁਲਾ ਭਾਵੇਂ
ਸਿਰੋਂ ਪਰੇ ਹੈ ਡੇਰਾ ਕਰਤਾਰ ਸਿੰਘਾ ਏਦੂੰ ਵਧ ਕੇ ਹੋਰ ਅਜਮਾ ਭਾਵੇਂ

ਤਥਾ

ਸਿੰਘ ਹੋਕੇ ਗੁਰੂ ਗੋਬਿੰਦ ਸਿੰਘ ਦਾ ਧਰਮੋਂ ਹਟਦਾ ਨਹੀਂ ਹਟਾ ਲੈ ਖਾਂ
ਖੰਡੇ ਪਾਹੁਲ ਲੈ ਧਾਰ ਕੇ ਗੁਰਸਿਖੀ ਦਿਲੋਂ ਡੋਲਦੇ ਨਹੀਂ ਡੁਲਾ ਲੈ ਖਾਂ
ਜਿੰਨੀ ਪੁਜੀਆਂ ਅਗੇ ਭੀ ਕਰ ਲਈਆਂ ਓਦੂੰ ਵਧਕੇ ਹੋਰ ਪੁਜਾ ਲੈ ਖਾਂ
ਧਰਮ ਵਾਸਤੇ ਦੁਖ ਨੂੰ ਸੁਖ ਮੰਨਾਂ ਅਗੇ ਡਿਠਾ ਈ ਹੋਰ ਅਜ਼ਮਾ ਲੈ ਖਾਂ
ਦਿਨ ਤੇਰੇ ਭੀ ਸੂਬਿਆਂ ਪੁਜ ਪਏ ਚਾਰ ਦਿਨਾਂ ਦੀ ਧੂੜ ਧੁਮਾ ਲੈ ਖਾਂ
ਅਸਾਂ ਨਾਲ ਲੈਕੇ ਤੈਨੂੰ ਚਲਨਾ ਏਂ ਜੋ ਖਾਵਨਾ ਈਂ ਛੇਤੀ ਖਾ ਲੈ ਖਾਂ
ਨਾਲ ਭਾਰ ਦੇ ਟੁਟਣੀ ਧੌਣ ਤੇਰੀ ਪੰਡ ਪਾਪਾਂ ਦੀ ਬੰਨ੍ਹ ਉਠਾ ਲੈ ਖਾਂ
ਹਰਨਾ ਕਾਲਿਆ ਫਸ ਨਾ ਵਿਚ ਫਾਹੀ ਮੌਜ ਨਾਲ ਅੰਗੂਰੀਆਂ ਖਾ ਲੈ ਖਾਂ
ਸਚ ਹਾਕਮ ਦੇ ਰੂਬਰੂ ਚਲਨਾ ਈਂ ਝੂਠੇ ਹਾਕਮਾਂ ਹੁਕਮ ਚਲਾ ਲੈ ਖਾਂ
ਧੌਣ ਭੰਨਣੀ ਜਮਾਂ ਨੇ ਫੜ ਤੇਰੀ ਉੱਤੇ ਆਜਜ਼ਾਂ ਛੁਰੀ ਵਗਾ ਲੈ ਖਾਂ
ਬਿਲੇ ਕਾਲ ਨੇ ਸੰਘੀਓਂ ਆਣ ਫੜਨਾ ਬਾਂਗਾਂ ਕੁਕੜਾ ਖੂਬ ਸੁਨਾ ਲੈ ਖਾਂ
ਅਚਨਚੇਤ ਆ ਬਾਜ ਨੇ ਦਬ ਲੈਣਾ ਤੂੰ ਕਬੂਤਰਾ ਧੌਣ ਫੁਲਾ ਲੈ ਖਾਂ

ਇਕ ਦਿਨ ਜਮੀਨ ਤੇ ਟੁਟ ਪੈਸੀ ਗੁਡੀ ਵਿਚ ਅਕਾਸ਼ ਚੜਾ ਲੈ ਖਾਂ
ਛੁਰੀ ਕਾਲ ਕਸਾਈ ਦੇ ਹੇਠ ਆਉਨਾ ਮੈਂ ਬਕਰੇ ਵਾਂਗ ਸੁਨਾ ਲੈ ਖਾਂ
ਢਾਹ ਮੌਤ ਦਰਯਾ ਦੀ ਲਗੀ ਹੋਈ ਤੂੰ ਭੀ ਕੂੜ ਦੇ ਮਹਿਲ ਬਨਾ ਲੈ ਖਾਂ
ਖਾਲਕ ਖਲਕ ਦਾ ਲਏਗਾ ਪੁਛ ਆਪੇ ਕਰ ਜ਼ਾਲਮਾਂ ਜੁਲਮ ਸਤਾ ਲੈ ਖਾਂ
ਤੈਨੂੰ ਕੋਹਲੂ ਦੇ ਵਿਚ ਨਪੀੜਯਨਗੇ ਦੁੰਬੇ ਖਾ ਸਰੀਰ ਵਧਾ ਲੈ ਖਾਂ
ਤੇਰੇ ਵਾਸਤੇ ਤਪਦਾ ਨਰਕ ਪਿਆ ਕੋਈ ਦਿਨ ਦੀ ਮੌਜ ਉਡਾ ਲੈ ਖਾਂ
ਤੇਰਾ ਮੂੰਹ ਕਾਲਾ ਵਿਚ ਜਗ ਹੋਇਆ ਅਗੇ ਹੋਵਸੀ ਯਾਦ ਰਖਾ ਲੈ ਖਾਂ
ਡਰ ਰਬ ਤੋਂ ਪਾਪੀਆਂ ਪਾਪ ਨਾ ਕਰ ਜ਼ੁਲਮੋਂ ਜ਼ਾਲਮਾਂ ਹਥ ਹਟਾ ਲੈ ਖਾਂ
ਰਬ ਬਖਸ਼ਨੇ ਹਾਰ ਕਰਤਾਰ ਸਿੰਘਾ ਤੋਬਾ ਕਰ ਗੁਨਾਹ ਬਖਸ਼ਾ ਲੈ ਖਾਂ

ਸੂਬੇ ਨੇ ਗੁਸੇ ਨਾਲ ਜਲਾਦ ਨੂੰ ਹੁਕਮ ਦੇਣਾ

ਅਖਾਂ ਪਲਟੀਆਂ ਸੂਬੇ ਨੇ ਵਿਚ ਗੁਸੇ ਆਖੇ ਏਸ ਨੂੰ ਝਬਦੇ ਮਾਰ ਦਿਹੋ
ਇਹ ਕੌਮ ਹੀ ਨਰਮ ਨਹੀਂ ਹੋਣ ਵਾਲੀ ਇਹਨਾਂ ਸਿਖਾਂ ਨੂੰ ਲੋਭ ਹਜ਼ਾਰ ਦਿਹੋ
ਇਹ ਆਖਦਾ ਸਿਖੀ ਹੈ ਨਾਲ ਕੇਸਾਂ ਸਣੇ ਖੋਪਰੀ ਕੇਸ ਉਤਾਰ ਦਿਹੋ
ਨਾਲ ਤੂੜੀ ਦੇ ਭਰ ਕਰਤਾਰ ਸਿੰਘਾ ਰਖ ਖੜਕੇ ਵਿਚ ਬਜ਼ਾਰ ਦਿਹੋ

ਭਾਈ ਤਾਰੂ ਸਿੰਘ ਜੀ ਦੀ ਖੋਪਰੀ ਸਣੇ ਕੇਸਾਂ ਦੇ ਉਤਾਰੀ ਜਾਣੀ

ਕਰ ਹਦ ਛਡੀ ਸੂਬੇ ਹੈਂਸਿਆਰੇ ਹਦੋਂ ਵਧਕੇ ਜ਼ੁਲਮ ਟਪਾਇਆ ਏ
ਆਯਾ ਤਰਸ ਨਾ ਰਬ ਦਾ ਖੌਫ ਖਾਧਾ ਸੰਗ ਦਿਲ ਨੇ ਹੁਕਮ ਸੁਨਾਇਆ ਏ
ਭਾਈ ਹੋਰੀ ਤਾਂ ਅਗੇ ਅਧ ਮੋਏ ਹੀ ਸਨ ਜਿਨ੍ਹਾਂ ਚਰਖੜੀ ਦੁਖ ਉਠਾਇਆ ਏ
ਹੁਣ ਵਸ ਪਏ ਵੈਰ ਕਸਾਈਆਂ ਦੇ ਵਾਂਗ ਬਕਰੇ ਦੇ ਜਿਨ੍ਹਾਂ ਢਾਹਿਆ ਏ
ਭਜ ਹਡ ਮਾਰੇ ਚੂਰ ਹੋਏ ਹੋਏ ਸਨ ਹੁਣ ਬਹੁਤਿਆਂ ਫੜ ਦਬਾਇਆ ਏ
ਪੇਸ਼ ਜਾਂਵਦੀ ਕੀਹ ਸੀ ਭਾਈ ਜੀ ਦੀ ਭਾਣਾ ਮੰਨ ਕੇ ਸ਼ੁਕ੍ਰ ਮਨਾਇਆ ਏ
ਰੰਬੀ ਮੋਚੀਆਂ ਦੀ ਨਾਲ ਜ਼ਾਲਮਾਂ ਨੇ ਮਾਸ ਸਣੇ ਕੇਸਾਂ ਸਾਰਾ ਲਾਹਿਆ ਏ
ਕੰਬ ਗਏ ਤਾਂ ਜ਼ਿਮੀਂ ਅਸਮਾਨ ਦੋਵੇਂ ਤੇ ਅਕਾਸ਼ ਨੇ ਰੰਗ ਵਟਾਇਆ ਏ
ਆਫਤਾਬ ਭੀ ਵੇਖ ਬੇਤਾਬ ਹੋਯਾ ਵਿਚ ਬਦਲਾਂ ਮੂੰਹ ਛਪਾਇਆ ਏ
ਜ਼ੁਲਮ ਆਖ ਗਿਆ ਹਦ ਹੋਈ ਮੇਰੀ ਏਦੂੰ ਵਧ ਨਾ ਕਿਸੇ ਕਮਾਇਆ ਏ

ਏਧਰ ਭਾਈ ਜੀ ਦਾ ਰੰਗ ਹੋਰ ਹੋਯਾ ਮੁਸ਼ਕਾਂ ਖੋਲ੍ਹਕੇ ਜਦੋਂ ਬਠਾਇਆ ਏ
ਧਾਰਾਂ ਬੰਨ ਕੇ ਵਗਦਾ ਖ਼ੂਨ ਗਿਰਦੇ ਸਿਰੋਂ ਲੈ ਪੈਰਾਂ ਤਕ ਆਇਆ ਏ
ਗੰਗਾ ਖ਼ੂਨ ਦੀ ਵਗਦੀ ਸਿਰੋਂ ਪਈ ਰੂਪ ਸ਼ਿਵਾਂ ਦਾ ਆਣ ਬਣਾਇਆ ਏ
ਸ਼ੁਕਰ ਸ਼ਕਰ ਕਰਦਾ ਮੂੰਹੋਂ ਆਵਾਜ਼ ਆਵਸ਼ਬਦ ਹਾਏਦਾਨਹੀਂ ਸੁਨਾਇਆ ਏ
ਫੁਲ ਵਾਂਗ ਚੇਹਰਾ ਓਸ ਤਰਾਂ ਖਿੜਿਆ ਦੁਖ ਪਾਕੇ ਨਹੀਂ ਮੁਰਝਾਇਆ ਏ
ਸਗੋਂ ਚੜ੍ਹੀ ਲਾਲੀ ਏਸ ਖੁਸ਼ੀ ਦੀ ਆ ਤੋੜ ਆਪਣਾ ਪ੍ਰਭ ਨਭਾਇਆ ਏ
ਕੇਸ ਗਏ ਤੇ ਗਏ ਨੇ ਨਾਲ ਸਿਰ ਦੇ ਸਿਖੀ ਸਿਦਕ ਨੂੰ ਗੁਰੂ ਰਖਾਇਆ ਏ
ਲੋਕਾਂ ਸਾਰਿਆਂ ਨੂੰ ਹਾਲ ਵੇਖਕੇ ਜੀ ਉੱਤੇ ਦਿਲਾਂ ਦੇ ਕੌਫ ਆ ਛਾਇਆ ਏ
ਪਏ ਕਰਨ ਤਰਾਸ ਤਰਾਸ ਸਾਰੇ ਰੋ ਅਖਾਂ ਤੋਂ ਨੀਰ ਵਗਾਇਆ ਏ
ਘਾਇਲ ਲਹੂ ਭਰਿਆ ਤਾਰੂ ਸਿੰਘ ਬੈਠਾ ਘੇਰਾ ਚਹੂੰ ਪਾਸੀਂ ਲੋਕਾਂ ਪਾਇਆ ਏ
ਪਿਆ ਸ਼ਹਿਰ ਸਾਰੇ ਵਿਚ ਆਣ ਰੌਲਾ ਸੂਬੇ ਵਧਕੇ ਜ਼ੁਲਮ ਕਮਾਇਆ ਏ
ਇਕ ਸਿੰਘ ਨੂੰ ਫੜਕੇ ਹਤਿਆਰੇ ਸਣੇ ਕੇਸਾਂ ਦੇ ਚੰਮ ਲੁਹਾਇਆ ਏ
ਇਹ ਵੇਖਣੇ ਨੂੰ ਕੰਮ ਛਡਕੇ ਜੀ ਸਾਰਾ ਕਿਲੇ ਨੂੰ ਸ਼ਹਿਰ ਹੁਮਾਇਆ ਏ
ਵੇਖ ਵੇਖ ਕੇ ਹੋਣ ਹੈਰਾਨ ਪਏ ਧੰਨ ਧੰਨ ਦਾ ਸ਼ਬਦ ਸੁਹਾਇਆ ਏ
ਸਿਖੀ ਸਿਦਕ ਤੇਰਾ ਹਨ ਧੰਨ ਸਿੰਘਾ ਧਨ ਮਾਂ ਤੇਰੀ ਜਿਸ ਜਾਇਆ ਏ
ਤੇਰਾ ਨਾਮ ਹਮੇਸ਼ ਅਟਲ ਰਹਿਸੀ ਦਿਤਾ ਸਿਰ, ਨ ਧਰਮ ਗਵਾਇਆ ਏ
ਓਧਰ ਸੂਬੇ ਤੇ ਪਾਪ ਅਸਵਾਰ ਹੋਇਆ ਕੰਬ ਗਿਆ ਤੇ ਹੌਂਸਲਾ ਢਾਇਆ ਏ
ਹੁਕਮ ਦੇਕੇ ਹਿੰਦੂਓ ਲੈ ਜਾਵੋ ਆਪ ਘਰ ਨੂੰ ਪੈਰ ਉਠਾਇਆ ਏ
ਭਾਈ ਤਾਰੂ ਸਿੰਘ ਨੂੰ ਚੁਕ ਸ਼ਹਿਰੀਆਂ ਨੇ ਬਾਹਰ ਦਿਲੀਦ੍ਰਵਾਜਿਓਂ ਪਾਇਆ ਏ
ਖਾਣ ਪੀਣ ਤਿਆਗ ਕਰਤਾਰ ਸਿੰਘਾ ਚਿਤ ਵਾਹਿਗੁਰੂ ਦੇ ਵਲੇ ਲਾਇਆ ਏ

### ਭਾਈ ਤਾਰੂ ਸਿੰਘ ਜੀ ਦਾ ਅੰਤ ਦਾ ਸਮਾਂ

ਖ਼ੂਨ ਵਗਦਾ ਸਿਰ ਤੋਂ ਬੰਨ੍ਹ ਧਾਰਾਂ ਰੂਪ ਸ਼ਿਵਾਂ ਦਾ ਮਨੋਂ ਵਟਾ ਬੈਠੇ
ਨ ਹਾਇ ਨ ਸੀ ਨ ਗਮੀ ਚੇਹਰੇ ਅਖਾਂ ਮੀਟ ਕੇ ਚੌਂਕੜੀ ਲਾ ਬੈਠੇ
ਮਨੋਂ ਦੇਹ ਅਭਿਆਸ ਨੂੰ ਦੂਰ ਕਰਕੇ ਬਾਹਰ ਮੁਖ ਤੋਂ ਬ੍ਰਿਤੀ ਉਲਟਾ ਬੈਠੇ
ਨਿਜਾ ਨੰਦ ਦੇ ਵਿਚ ਆਨੰਦ ਹੋ ਕੇ ਏਸ ਦੇਹ ਦਾ ਕਸ਼ਟ ਭੁਲਾ ਬੈਠੇ

ਖਟ ਚਕਰਾਂ ਦੇ ਤਾਈਂ ਭੇਦ ਕਰਕੇ ਸਵਾਸ ਦਸਵੇਂ ਦੁਆਰ ਚੜ੍ਹਾ ਬੈਠੇ
ਦਸ ਇੰਦਰੇ ਯਾਰ੍ਹਵਾਂ ਚਿਤ ਚੰਚਲ ਸਮ ਦਮ ਦੇ ਨਾਲ ਦਬਾ ਬੈਠੇ
ਬੰਦ ਕਰ ਸੰਕਲਪ ਵਿਕਲਪ ਸਾਰੇ ਵਿਚ ਰੂਪ ਅਫੁਰ ਦੇ ਜਾ ਬੈਠੇ
ਜੋਗੀ ਵਾਂਗ ਤਿਆਰੀਆਂ ਕਰ ਲਈਆਂ ਧੂਏਂ ਤਿਸ਼ਨਾ ਤਾਈਂ ਬੁਝਾ ਬੈਠੇ
ਵਲ ਵਤਨ ਦੇ ਜੀਵ ਤਿਆਰ ਹੋਇਆ ਤੇ ਪਰਦੇਸ ਦਾ ਮੋਹ ਚੁਕਾ ਬੈਠੇ
ਗਡੀ ਚੜ੍ਹ ਪਰੇਮ ਗੁਰਪੁਰੀ ਜਾਣਾ ਅਤੇ ਉਹ *ਅਸਟੇਸ਼ਨ ਤੇ ਆ ਬੈਠੇ
ਲੈ ਕੇ ਜਾਵਣਾ ਸੂਬੇ ਨੂੰ ਨਾਲ ਏਥੋਂ ਡੇਰਾ ਉਹਦੀ ਉਡੀਕ ਤੇ ਪਾ ਬੈਠੇ
ਚਲ ਸੂਬੇ ਨੂੰ ਘਲ ਕਰਤਾਰ ਸਿੰਘਾ ਭਾਈ ਹੋਰੀ ਸਮਾਧ ਲਗਾ ਬੈਠੇ

### ਖਾਨ ਬਹਾਦਰ ਦਾ ਜਹਾਨੋਂ ਜਾਣਾ

ਤਾਰੂ ਸਿੰਘ ਦਾ ਸੁਣਿਆ ਹਾਲ ਸਾਰਾ ਸੁਣੋਂ ਸੂਬੇ ਦਾ ਨਾਲ ਖਿਆਲ ਭਾਈ
ਭਾਈ ਹੋਰਾਂ ਦੀ ਖੋਪਰੀ ਲਾਹੀ ਜਦੋਂ ਸੂਬਾ ਖੜਾ ਸੀ ਪਾਸ ਚੰਡਾਲ ਭਾਈ
ਓਸੇ ਵਕਤ ਹੋਇਆ ਓਹਨੂੰ ਗਮ ਪੈਦਾ ਗਿਆ ਘਰ ਨੂੰ ਕਦਮ ਉਠਾਲ ਭਾਈ
ਪਾਪ ਸਿਰ ਤੇ ਆਣ ਸਵਾਰ ਹੋਯਾ ਦਿਲ ਕੰਬਿਆ ਗਮ ਦੇ ਨਾਲ ਭਾਈ
ਆਨ ਘੜੀਆਂ ਵਿਚ ਬਿਮਾਰ ਹੋਇਆ ਬੰਦ ਹੋਇਆ ਪਸ਼ਾਬ ਉਤਾਲ ਭਾਈ
ਜਾਨ ਤੰਗ ਹੋਈ ਮਛੀ ਵਾਂਗ ਤੜਫੇ ਹੋ ਕੇ ਦੁਖੀ ਕਰੇ ਹਾਲ ਹਾਲ ਭਾਈ
ਦਾਰੂ ਦਰਮਲਾਂ ਨਾਲ ਨਾ ਰੋਗ ਟਲਿਆ ਦਿਨੋ ਦਿਨ ਹੋਯਾ ਮੰਦਾ ਹਾਲ ਭਾਈ
ਰੂਹ ਹੋ ਉਦਾਸ ਤਿਆਰ ਬੈਠਾ ਗਲੋਂ ਲਾਹ ਕੇ ਸਭ ਜੰਜਾਲ ਭਾਈ
ਜੀ ਚਾਹੁੰਦਾ ਨ ਅਜੇ ਚਵਾਨੇ ਨੂੰ ਆਣ ਗਜਿਆ ਸਿਰ ਤੇ ਕਾਲ ਭਾਈ
ਪਾਪੀ ਮਾਰੀ ਦਾ ਜਮਾਂ ਦੇ ਨਾਲ ਟੁਰਿਆ ਖਾਲੀ ਛਡਕੇ ਦੰਗ ਦਵਾਲ ਭਾਈਂ
ਧਰਮ ਰਾਜ ਨੇ ਆਪ ਇਨਸਾਫ ਕਰਕੇ ਦਿਤਾ ਦੋਜ਼ਖਾਂ ਦੇ ਵਿਚ ਡਾਲ ਭਾਈ
ਸਣੇ ਸ਼ਰ੍ਹਾ ਹਕੂਮਤਾਂ ਛਡ ਗਿਆ ਭਰੇ ਰਹੇ ਖਜ਼ਾਨਿਆਂ ਮਾਲ ਭਾਈ
ਬਿਨਾਂ ਪਾਪ ਦੇ ਕੁਝ ਨ ਨਾਲ ਖੜਿਆ ਖਾਲੀ ਹਥ ਗਿਆ ਜੇਹੜੀ ਚਾਲ ਭਾਈ
ਯਾਦਗਰ ਪਿਛੇ ਬਦੀ ਛਡ ਗਿਆ ਚਲ ਜਗਤ ਤੋਂ ਗਿਆ ਕੁਚਾਲ ਭਾਈ
ਢਾਹਾਂ ਮਾਰੀਆਂ ਰਲਕੇ ਮੁਸਲਮਾਨਾਂ ਕੀਤੀ ਹਿੰਦੂਆਂ ਖੁਸ਼ੀ ਕਮਾਲ ਭਾਈ

*ਹੁਣ ਸਚਮੁਚ ਹੀ ਭਾਈ ਜੀ ਦੇ ਸ਼ਹੀਦ ਗੰਜ ਪਾਸ ਲਾਹੌਰ ਅਸਟੇਸ਼ਨ ਹੈ।

ਇਹ ਫਨਾਹ ਮਕਾਨ ਕਰਤਾਰ ਸਿੰਘਾ ਰਹਿਨਾ ਪਾਵੇ ਨਾ ਸ਼ਾਹ ਕੰਗਾਲ ਭਾਈ

*ਭਾਈ ਤਾਰੂ ਸਿੰਘ ਜੀ ਦਾ ਚਲਾਣਾ

ਅਗੇ ਟੋਰ ਨਵਾਬ ਨੂੰ ਆਪ ਪਿਛੋਂ ਚਿਤ ਜੋੜ ਕੇ ਰੂਪ ਭਗਵਾਨ ਅੰਦਰ
ਮੂੰਹੋਂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਕਹਿ ਦੇਹ ਛਡ ਦਿਤੀ ਇਕ ਆਨ ਅੰਦਰ
ਜਿਵੇਂ ਕੁੰਜ ਨੂੰ ਸਪ ਉਤਾਰ ਜਾਂਦਾ ਦੇਹੋਂ ਵਖ ਹੋਇ ਅਖ ਝਮਕਾਨ ਅੰਦਰ
ਗੁਰਪੁਰੀ ਜਾਂ ਗੁਰਾਂ ਦਾ ਦਰਸ ਕੀਤਾ ਪਿਛੇ ਛਡ ਕੇ ਜਸ ਜਹਾਨ ਅੰਦਰ
ਸਿਖੀ ਸਿਦਕ ਨਭਾ ਗਏ ਨਾਲ ਸਾਸਾਂ ਯਾਦ ਰਹਿਣਗੇ ਹਰ ਜ਼ਬਾਨ ਅੰਦਰ
ਹਠ ਸਿੰਘਾਂ ਦੇ ਅਤੇ ਕਰਤਾਰਸਿੰਘਾ ਜ਼ੁਲਮ ਤੁਰਕਾਂ ਦੇ ਨਹੀਂ ਬਿਆਨ ਅੰਦਰ

ਵਾਕ ਕਵੀ

ਭੰਨ ਠੀਕਰਾ ਤੁਰਕ ਦੇ ਸਿਰ ਉਤੇ ਯਸ ਛਡ ਗਏ ਏਸ ਸੰਸਾਰ ਅੰਦਰ
ਜੋ ਜੰਮਿਆ ਸਭ ਨੇ ਮਰ ਜਾਣਾ ਰਹਿਣਾ ਸਦਾ ਨਾ ਜਗ ਅਸਾਰ ਅੰਦਰ
ਫਲ ਲਗਦੇ, ਪਕਦੇ, ਝੜਦੇ ਨੇ ਇਹੋ ਚਾਲ ਰਹਿੰਦੀ ਗੁਲਜਾਰ ਅੰਦਰ
ਇਕ ਆਂਵਦੇ ਤੇ ਇਕ ਜਾਂਵਦੇ ਨੇ ਚਲਾ ਚਲ ਹੋ ਰਹੀ ਬਾਜਾਰ ਅੰਦਰ
ਜਿਥੇ ਭਾਈ ਜੀ ਦਾ ਸਸਕਾਰ ਹੋਇਆ ਹੈ ਲਾਹੌਰ ਮਸ਼ਹੂਰ ਨਰ ਨਾਰ ਅੰਦਰ
ਬਾਹਰ ਦਿਲੀ ਦਰਵਾਜਿਓਂ ਰੇਲ ਵਲੋਂ ਹੈ ਦੇਹੁਰਾ ਲੰਡੇ ਬਜ਼ਾਰ ਅੰਦਰ
ਝੰਡਾ ਝੂਲੇ ਸ਼ਹੀਦੀ ਦਾ ਦਿਨੇ ਰਾਤੀਂ ਆਪ ਲੈ ਹੋ ਗਿਆ ਕਰਤਾਰ ਅੰਦਰ

---

*ਭਾਈ ਤਾਰੂ ਸਿੰਘ ਜੀ ਦਾ ਚਲਾਣਾ ਮੰਗਲਵਾਰ ਹਾੜ ਸੁਦੀ ੧੫ ਸੰਮਤ ੧੮੦੨ ਲਿਖਿਆ ਹੈ ਤੇ ਏਸੇ ਦਿਨ ਹੀ ਖਾਨ ਬਹਾਦਰ ਦਾ ਜਨਾਜ਼ਾ ਨਿਕਲਿਆ ਸੀ।

ਨੋਟ—ਤਵਾਰੀਖ ਵਿਚ ਲਿਖਿਆ ਹੈ ਕਿ ਜਦ ਭਾਈ ਤਾਰੂ ਸਿੰਘ ਜੀ ਦੀ ਦੇਹੀ ਨੂੰ ਅਤ ਦੁਖੀ ਕਰ ਦਿਤਾ ਤਾਂ ਕਸ ਉਗਰ ਪਾਪ ਨੇ ਸੂਬੇ ਨੂੰ ਆ ਘੇਰਿਆ ਤੇ ਪੇਸ਼ਾਬ ਬੰਦ ਹੋ ਗਿਆ, ਬਹੁਤ ਇਲਾਜ ਕੀਤੇ ਪਰ ਅਰਾਮ ਨਾ ਆਇਆ ਤਾਂ ਭਾਈ ਸੁਬੇਗ ਸਿੰਘ ਨੂੰ ਸੂਬੇ ਨੇ ਅੰਮ੍ਰਿਤਸਰ ਪੰਥ ਪਾਸ ਭੇਜਿਆ ਤੇ ਅਰਜ਼ ਕੀਤੀ ਕਿ ਮੈਨੂੰ ਪੰਥ ਬਖਸ਼ੇ ਭਾਈ ਸੁਬੇਗ ਸਿੰਘ ਦੀ ਬੇਨਤੀ ਪਰ ਪੰਥ ਵਲੋਂ ਹੁਕਮ ਹੋਯਾ ਕਿ ਜੇਕਰ ਭਾਈ ਤਾਰੂ ਸਿੰਘ ਬਖਸ਼ੇ ਤੇ ਬਖਸ਼ਿ ਾ ਜਾਵੇਗਾ ਨਹੀਂ ਤੇ ਕੀਤੀ ਦਾ ਫਲ ਭ ਗੇਗਾ ਤੇ ਅਸੀਂ ਭੁਗਤਾਵਾਂਗੇ। ਜਦ ਇਹ ਗਲ ਸੂਬੇ ਨੇ ਸੁਣੀ ਤਾਂ ਭਾਈ ਸੁਬੇਗ ਸਿੰਘ ਜੀ ਦੀ ਰਾਹੀਂ ਭਾਈ ਜੀ ਪਾਸ ਬਖਸ਼ ਲੈਣ ਦੀ ਬੇਨਤੀ ਕਰ ਭੇਜੀ ਤਾਂ ਭਾਈ ਜੀ ਨੇ ਕਿਹਾ ਕਿ ਜਦ ਸਾਡੀ ਚਰਨ ਦਾਸੀ ਸੂਬੇ ਦੇ ਸਿਰ ਵਿਚ ਪੰਜ ਵਾਰੀ ਮਾਰੀ ਜਾਇਆ ਕਰੇਗੀ ਤਾਂ ਪਸ਼ਾਬ ਆ ਜਾਇਆ ਕਰੇਗਾ, ਸੋ ਓਸੇ ਤਰ੍ਹਾਂ ਕੁਝ ਦਿਨ ਹੁੰਦਾ ਰਿਹਾ ਤੇ ਅੰਤ ਨੂੰ ਕੀਤੀ ਦਾ ਫਲ ਪਾ ਕੇ ਪਾਪੀ ਦੋਜ਼ਖੀਂ ਜਾ ਪਿਆ ਤੇ ਲਿਖਿਆ ਹੈ ਕਿ ਏਸੇ ਖੁਸ਼ਾਮਦ ਵਿਚ ਭਾਈ ਸੁਬੇਗ ਸਿੰਘ ਨੂੰ ਲਾਹੌਰ ਦਾ ਕੋਤਵਾਲ ਬਨਾਇਆ ਗਿਆ, ਭਾਈ ਜੀ ਨੇ ਓਸ ਸਮੇਂ ਚੰਗਾ ਪੰਥ ਸੇਵਾ ਦਾ ਹਿਸਾ ਲਿਆ ਤੇ ਸ਼ਹਿਰ ਨੇ ਭੀ ਅਰਾਮ ਦਾ ਮੂੰਹ ਵੇਖਿਆ।

ਮਿਲੀ ਜੋਤ ਮੇਂ ਜੋਤ ਕਰਤਾਰ ਸਿੰਘਾ ਧੁਨ ਸਾਰੰਗੀ ਦੀ ਜਿਵੇਂ ਤਾਰ ਅੰਦਰ

### ਸ਼ਹੀਦੀ ਭਾਈ ਸੁਬੇਗ ਸਿੰਘ ਤੇ ਸ਼ਾਹਬਾਜ਼ ਸਿੰਘ ਦੀ

ਜੰਭਰ ਪਿੰਡ ਲਾਹੌਰ ਦੇ ਜ਼ਿਲੇ ਅੰਦਰ ਲਵਪੁਰ ਥੀਂ ਦੂਰ ਕੁਝ ਮੀਲ ਆਹਾ
ਓਸ ਪਿੰਡ ਸੁਬੇਗ ਸਿੰਘ ਰਹਿਣ ਵਾਲਾ ਜ਼ਿਮੀਂਦਾਰ ਤੇ ਅਸਲ ਅਸੀਲ ਆਹਾ
ਹੈ ਸੀ ਮੁਢ ਥੀਂ ਲੈ ਪੇਸ਼ਾ ਨੌਕਰੀ ਦਾ ਇਲਮਦਾਰ ਤੇ ਪੁਰ ਦਲੀਲ ਆਹਾ
ਬਾਪ ਦਾਦੇ ਤੋਂ ਸੀ ਖਾਨਦਾਨ ਚੰਗਾ ਨੇਕ ਮਰਦ ਓਹ ਬੇਤ ਮਸੀਲ ਆਹਾ
ਨੌਕਰ ਸੀ ਲਾਹੌਰ ਦਰਬਾਰ ਅੰਦਰ ਅਸਲੀ ਸਿਖਾਂ ਦੀ ਇਕ ਸਬੀਲ ਆਹਾ
ਚੰਗੀ ਬਨੀ ਸੀ ਸੂਬੇ ਦੇ ਨਾਲ ਓਹਦੀ ਨੇਕ ਮਰਦ ਸੀ ਨਹੀਂ ਬਖੀਲ ਆਹਾ
ਸਿੰਘਾਂ ਨਾਲ ਜਦ ਸੂਬੇ ਨੂੰ ਕੰਮ ਪੈਂਦਾ ਇਹ ਕਢਦਾ ਕਰ ਅਪੀਲ ਆਹਾ
ਤੁਰਕਾਂ, ਸਿੰਘਾਂ ਦੇ ਵਿਚ ਕਰਤਾਰ ਸਿੰਘਾ ਇਹੋ ਸਮਝ ਲੈ ਇਕ ਵਕੀਲ ਆਹਾ

### ਸ਼ਾਹਬਾਜ਼ ਸਿੰਘ ਦਾ ਮੁਲਾ ਨਾਲ ਝਗੜਾ

ਸੁਬੇਗਸਿੰਘ ਦਾ ਪੁਤ ਸ਼ਾਹਬਾਜ਼ਸਿੰਘ ਸੀ ਉਮਰਓਸਦੀ ਸੀ ਅਠਾਰਾਂ ਸਾਲ ਹੋਈ
ਨਵੀਂ ਉਮਰ ਜਵਾਨ ਦੀ ਆਓ ਆਈ ਭਰਿਆ ਜ਼ੋਰ ਤੇ ਸ਼ਕਲ ਕਮਾਲ ਹੋਈ
ਪੜ੍ਹ ਫਾਰਸੀ ਦੇ ਵਿਚ ਲਾਇਕ ਹੋਇਆ ਗਲ ਬਾਤ ਦੀ ਖੂਬ ਸੰਭਾਲ ਹੋਈ
ਇਕ ਦਿਨ ਕਿਸੇ ਮਜ਼੍ਹਬੀ ਬਾਤ ਉਤੋਂ ਉਸਦੀ ਬਹਿਸ ਉਸਤਾਦ ਦੇ ਨਾਲ ਹੋਈ
ਹਾਰ ਗਿਆ ਮੁਲਾਂ ਉਸਤੋਂ ਵਿਚ ਝਗੜੇ ਵਧ ਘਟ ਆਖਰ ਕੀਲਕਾਲ ਹੋਈ
ਸੂਬੇ ਪਾਸ ਜਾ ਲਾਈ ਕਰਤਾਰਸਿੰਘਾ ਚੁਗਲੀ, ਬੁਰੇ ਤੋਂ ਬੁਰੀ ਇਹ ਚਾਲ ਹੋਈ

### ਭਾਈ ਸੁਬੇਗ ਸਿੰਘ ਦੇ ਕੰਮ

ਸੂਬੇ ਖਾਨ ਬਹਾਦਰ ਨੂੰ ਸਿੰਘਾਂ ਵਲੋਂ ਜਦ ਮੁਸ਼ਕਲਾਂ ਪੇਸ਼ ਕਈ ਆਈਆਂ ਸਨ
ਵਿਚ ਹੋ ਕੇ ਭਾਈ ਸੁਬੇਗ ਸਿੰਘ ਨੇ ਕਈ ਝਗੜੇ ਕਲ੍ਹਾਂ ਮੁਕਾਈਆਂ ਸਨ
ਵੈਰ ਓਧਰੇ ਓਧਰੀ ਦੂਰ ਕਰਕੇ ਵਿਚ ਆਕੇ ਸੁਲ੍ਹਾਂ ਕਰਾਈਆਂ ਸਨ
ਕਈ ਵਾਰ ਜਦ ਸੂਬੇ ਨੂੰ ਲੋੜ ਪਈ ਮਦਦਾਂ ਪੰਥ ਤੋਂ ਚਾਪੁਚਾਵਾਈਆਂ ਸਨ
ਆਖ ਸੂਬੇ ਦੇ ਤਾਈਂ ਜਾਗੀਰ ਨਜ਼ਰਾਂ ਪੰਥ ਤਾਈਂ ਕਈ ਵਾਰ ਦਵਾਈਆਂ ਸਨ
ਇਹਨਾਂ ਗਲਾਂ ਤੋਂ ਸੂਬੇ ਲਾਹੌਰ ਪਾਸੋਂ ਵਾਹਵਾਸਿੰਘ ਨੇ ਇਜ਼ਤਾਂ ਪਾਈਆਂ ਸਨ
ਬਣ ਗਿਆ ਕੁਤਵਾਲ ਲਾਹੌਰ ਦਾ ਸੀ ਜਿਵੇਂ ਚਲੀਆਂ ਫੇਰ ਚਲਾਈਆਂ ਸਨ

ਅਹਿਦ ਸਿੰਘ ਦੇ ਵਿਚ ਮੁੜ ਹਿੰਦੂਆਂ ਨੇ ਖੁਸ਼ੀ ਵਿਚ ਹੋ ਖੁਸ਼ੀਆਂ ਮਨਾਈਆਂ ਸਨ
ਸਿੰਘ ਚੁਣੇ ਜੋ ਵਿਚ ਦੀਵਾਰਾਂ ਦੇ ਸਨ ਲਾਸ਼ਾਂ ਖੂਹਾਂ ਵਿਚ ਜੋ ਸੁਟਾਈਆਂ ਸਨ
ਕਢ ਕਢ ਕੇ ਸਭ ਸੁਬੇਗ ਸਿੰਘ ਨੇ ਧਰ ਚਿਖਾਂ ਦੇ ਵਿਚ ਜਲਾਈਆਂ ਸਨ
ਢਠੇ ਗੁਰਦਵਾਰੇ ਬਣਵਾ ਦਿਤੇ, ਸਿੰਘਾਂ ਦੀਆਂ ਸਮਾਧਾਂ ਬਣਵਾਈਆਂ ਸਨ
ਵਾਹ ਲਗਦੀ ਸਿੰਘਾਂ ਤੇ ਹਿੰਦੂਆਂ ਤੋਂ ਕਈ ਜ਼ੁਲਮੀਆਂ ਓਸ ਹਟਾਈਆਂ ਸਨ
ਪਰ ਖਾਨ ਬਹਾਦਰ ਦੇ ਮੋਏ ਪਿਛੋਂ *ਯਾਹਯੇ ਖਾਨ ਹਕੂਮਤਾਂ ਪਾਈਆਂ ਸਨ
ਤਦੋਂ ਰਲ ਅਮੀਰਾਂ ਤੇ ਕਾਜ਼ੀਆਂ ਨੇ ਓਹਨੂੰ ਸੈਂਕੜੇ ਗਲਾਂ ਸਖਾਈਆਂ ਸਨ
ਬਦਜਨ ਕਰ ਦਿਤੇ ਨੇ ਸਿੰਘਾਂ ਵਲੋਂ ਭਰ ਭਰ ਕੇ ਲੂਤੀਆਂ ਲਾਈਆਂ ਸਨ
ਵਡਾ ਸਿੰਘ ਦਾ ਇਹੋ ਈ ਮਦਦੀ ਆ ਕੰਨੀ ਓਸਦੀ ਫੂਕ ਚੜ੍ਹਾਈਆਂ ਸਨ
ਫਰਕ ਪਾਇਓ ਨੇ ਸੂਬੇ ਤੇ ਸਿੰਘ ਦੇ ਵਿਚ ਕਾਜ਼ੀ ਨਿਤ ਕਰਦੇ ਬੁਰਿਆਈਆਂ ਸਨ
ਕੀਤਾ ਰਾਜ ਦਾ ਨਸ਼ਟ ਕਰਤਾਰ ਸਿੰਘਾ ਮੁਲਾਂ ਕਾਜੀਆਂ ਪੁਠੀਆਂ ਚਾਈਆਂ ਸਨ

ਮੁਲਾਂ ਦੀ ਸੂਬੇ ਪਾਸ ਚੁਗਲੀ

ਜਾਕੇ ਸੂਬੇ ਨੂੰ ਮੁਲਾਂ ਨੇ ਆਖਿਆ ਇਹ ਮੇਰੀ ਗਲ ਦੇ ਵਲ ਧਿਆਨ ਕਰ ਲੈ
ਵਾਂਗ ਬਾਪ ਦੇ ਸੂਬਿਆ ਤਖਤ ਬਹਿਕੇ ਵਾਧਾ ਵਿਚ ਤੂੰ ਦੀਨ ਈਮਾਨ ਕਰ ਲੈ
ਅਗੇ ਨਬੀ ਦੇ ਸਾਮ੍ਹਣੇ ਚਲਨਾ ਈਂ ਨਾਲ ਖੜਨ ਨੂੰ ਵੀ ਕੁਝ ਸਮਾਨ ਕਰ ਲੈ
ਬੜਾ ਲਾਇਕ ਹੈ ਪੁਤ ਸੁਬੇਗ ਸਿੰਘ ਦਾ ਹਾਜਰ ਓਸਨੂੰ ਵਿਚ ਦਿਵਾਨ ਕਰ ਲੈ
ਤੇਰਾ ਖਾਨ ਤੇ ਸਿੰਘ ਅਖਵਾਣ ਕਾਹਨੂੰ ਦੋਵੇਂ ਪਿਓ ਪੁਤਰ ਮੁਸਲਮਾਨ ਕਰ ਲੈ
†ਕਾਫਰ ਰਹਿਣ ਨ ਦੇਹ ਕਰਤਾਰ ਸਿੰਘਾ ਯਾਦ ਲਿਖਯਾ ਵਿਚ ਕੁਰਾਨ ਕਰ ਲੈ

ਵਾਕ ਕਵੀ

ਯਾਹਯਾ ਖਾਨ ਕੁਝ ਪਿਓ ਤੋਂ ਘਟ ਨਹੀਂ ਸੀ ਅਤ ਓਸ ਨੇ ਭੀ ਓਹੋ ਚਾਈ ਹੋਈ ਸੀ
ਜਿਹੜੇ ਕਾਜੀ ਮੁਲਾਂ ਵੈਰੀ ਹਿੰਦ ਦੇਸੀ ਓਨ੍ਹਾਂ ਇਹਨੂੰ ਭੀ ਪਟੀ ਪੜ੍ਹਾਈ ਹੋਈ ਸੀ
ਕਾਫਰ ਮਾਰਨੇ ਵਿਚ ਕੁਰਾਨ ਲਿਖਯਾ ਇਹ ਸਵਾਬ ਦੀ ਗਲ ਸਖਾਈ ਹੋਈ ਸੀ
ਜਿਵੇਂ ਹੋਵੇ ਤਿਵੇਂ ਮਾਰੋ ਕਾਫਰਾਂ ਨੂੰ ਨਬੀ ਵਲੋਂ ਤਾਕੀਦ ਸਨਾਈ ਹੋਈ ਸੀ

---

*ਸੂਬੇ ਖਾਨ ਬਹਾਦਰ ਦਾ ਪੁਤਰ ਸੀ।

†ਕਾਫਰ—ਵਾਹਿਗੁਰੂ ਤੋਂ ਬੇਮੁਖ ਦਾ ਨਾਮ ਹੈ ਪਰ ਮੁਸਲਮਾਨ ਓਹਨਾਂ ਨੂੰ ਕਾਫਰ ਸਮਝ ਬੈਠੇ ਹਨ ਜੋ ਨਬੀ ਦਾ ਕਲਮਾ ਨਾ ਪੜ੍ਹਨ ਤੇ ਦੀਨ ਇਸਲਾਮ ਨੂੰ ਕਬੂਲ ਨਾ ਕਰਨ ਭਾਵੇਂ ਕੋਈ ਖੁਦਾ ਦਾ ਪਿਆਰਾ ਹੀ ਹੋਵੇ ਪਰ ਇਹਨਾਂ ਦੇ ਭਾ ਦਾ ਕਾਫਰ ਹੀ ਹੈ।

ਜਿਸ ਦਿਨ ਤੋਂ ਤਖਤ ਤੇ ਪੈਰ ਧਰਿਆ ਤੇਗ ਜ਼ੁਲਮ ਦੀ ਓਸ ਓਠਾਈ ਹੋਈ ਸੀ
ਜਿਧ੍ਰ ਲਾਉਂਦੇ ਲਗਦਾ ਓਸ ਪਾਸੇ ਮੁਲਾਂ ਕਾਜ਼ੀਆਂ ਨੇ ਗਰਦੀ ਪਾਈ ਹੋਈ ਸੀ
ਗੜਾ ਵਸਦਾ ਸੀ ਨਿਤ ਹਿੰਦੂਆਂ ਤੇ ਘਟਾ ਸ਼ਰ੍ਹਾ ਦੀ ਦੇਸ ਤੇ ਛਾਈ ਹੋਈ ਸੀ
ਦੇਸ ਹੋਯਾ ਬਰਬਾਦ ਕਰਤਾਰ ਸਿੰਘਾ ਖਲਕ ਸ਼ਾਮਤਾਂ ਦੇ ਮੂੰਹ ਆਈ ਹੋਈ ਸੀ

ਸੂਬੇ ਵਲੋਂ ਹੁਕਮ ਚੜ੍ਹਨਾ

ਮੂਲਾਂ ਕਾਜ਼ੀਆਂ ਨੇ ਜਦੋਂ ਚੁਕ ਦਿਤੀ ਆਈ ਸੂਬੇ ਦੇ ਇਹੋ ਵਿਚਾਰ ਦੇ ਵਿਚ
ਸਾਡਾ ਖਾਣ ਅਖਵਾਉਣ ਕਹੌਂ ਸਿਖ ਭਲਾਏ ਭੀ ਉਲਟ ਹੈ ਤੁਰਕ ਸੁਕਾਰ ਦੇ ਵਿਚ
ਇਹ ਤਾਂ ਰ ਹਣ ਹਜ਼ੂਰ ਮੈਂ ਹੁਕਮ ਦਿਤਾ ਸਿੰਘ ਰਹੇ ਨ ਮੂਲ ਗੁਜ਼ਾਰ ਦੇ ਵਿਚ
ਅਸੀਂ ਕਾਫਰਾਂ ਨੂੰ ਪਾਸ ਰਖੀਏ ਕਿਉਂ ਹੋਵੇ ਪੁਛਨਾ ਰੋਜ਼ ਸ਼ੁਮਾਰ ਦੇ ਵਿਚ
ਓਸੇ ਵਕਤ ਚੜ੍ਹਾਇਆ ਹੁਕਮ ਸੂਬੇ ਕਹਿਆ ਨਫ੍ਰਾਂ ਨੂੰ ਜਾਹ ਪਲਕਾਰ ਦੇ ਵਿਚ
ਐਸੇ ਵਕਤ ਸੁਬੇਗ ਸਿੰਘ ਸਣੇ ਪੁਤ੍ਰ ਹਾਜ਼ਰ ਹੋਵੇ ਮੇਰੇ ਦਰਬਾਰ ਦੇ ਵਿਚ
ਅਚਨਚੇਤ ਉਠੀ ਕਲ੍ਹਾ ਸਿੰਘ ਜੀ ਤੇ ਮੌਜਾਂ ਮਾਨਦੇ ਸਨ ਘਰ ਬਾਰ ਦੇ ਵਿਚ
ਹੋਣਹਾਰ ਨ ਟਲੇ ਕਰਤਾਰ ਸਿੰਘਾ ਕਾਰਜ ਹੋਂਵਦੇ ਹੁਕਮ ਕਰਤਾਰ ਦੇ ਵਿਚ

ਭਾਈ ਸੁਬੇਗ ਸਿੰਘ ਤੇ ਸ਼ਾਹਬਾਜ਼ ਸਿੰਘ ਜੀ ਦਾ ਹਾਜ਼ਰ ਹੋਣਾ

ਦੋਵੇਂ ਪਿਉ ਪੁਤਰ ਹੋਏ ਆਣ ਹਾਜਰ ਸਿੰਘਾਂ ਗਜਕੇ ਫਤੇ ਗਜਾਈ ਹੈ ਜੀ
ਜਦੋਂ ਅਹਿਦੀ ਆ ਗਯਾ ਬੁਲਾਵਨੇ ਸੀ ਦਿਲਾਂ ਦੁਹਾਂ ਦਿਆਂ ਭਰੀ ਉਗਾਹੀ ਹੈ ਜੀ
ਸਦਾ ਪਿਆ ਕੁਵੇਲੇ ਤੇ ਦੁਹਾਂ ਤਾਈਂ ਏਸ ਗਲ ਦੇ ਵਿਚ ਸਿਆਹੀ ਹੈ ਜੀ
ਸਮਝ ਗਏ ਸਨ ਦਿਲ ਸਿਆਣਿਆਂ ਦੇ ਕਲਾ ਜਾਪਦੀ ਕਿਸੇ ਉਲਟਾਈ ਹੈ ਜੀ
ਉਲਟਾ ਵੇਖਿਆ ਰੰਗ ਦਰਬਾਰ ਦਾ ਆ ਸੂਬੇ ਹੋਰ ਹੀ ਸ਼ਕਲ ਵਟਾਈ ਹੈ ਜੀ
ਲਗੇ ਕਾਜੀ ਪਏ ਘੁਸਰ ਮੋਸੀਆਂ ਤੇ ਅਗੋਂ ਕਿਸੇ ਨ ਅਖ ਮਲਾਈ ਹੈ ਜੀ
ਕੁਰਸੀ ਦਿਤੀ ਨ ਕਿਸੇ ਨੇ ਮਾਣ ਕੀਤਾ ਮਥੇ ਸਭ ਨੇ ਤਿਊੜੀ ਚੜ੍ਹਾਈ ਹੈ ਜੀ
ਖੜੇ ਹੁੰਦਿਆਂ ਸਾਰ ਕਰਤਾਰ ਸਿੰਘਾ ਸੂਬੇ ਸਿੰਘ ਦੇ ਤਈਂ ਸੁਨਾਈ ਹੈ ਜੀ

ਸੂਬੇ ਨੇ ਭਾਈ ਸੁਬੇਗ ਸਿੰਘ ਨੂੰ ਮੁਸਲਮਾਨ ਹੋਣ ਵਾਸਤੇ ਆਖਣਾ

ਸੂਬੇ ਆਖਿਆ ਸਿੰਘ ਨੂੰ ਨਾਲ ਗੁਸੇ ਮੇਰਾ ਹੁਕਮ ਹੈ ਰਖ ਧਿਆਨ ਸੁਣ ਲੈ
ਸਾਡਾ ਖਾਦਿਆਂ ਤੈਨੂੰ ਕਈ ਬਰਸ ਗੁਜਰੇ ਕਰਦਾ ਰਿਹੋ ਚੰਗੀ ਗੁਜਰਾਨ ਸੁਣ ਲੈ

ਖਾਕੇ ਮੋਮਨਾਂ ਦਾ ਰਿਹੋਂ ਸਿੰਘ ਬਣਿਆਂ ਏਹਭੀ ਬੀਤਿਆਂ ਉਲਟਬਿਆਨ ਸੁਣਲੈ
ਪਿਛੇ ਹੋਈ ਜੋਹੜੇ ਸੋ ਤਾਂ ਬੀਤ ਚੁਕੀ ਹੁਣ ਅਜ ਤੋਂ ਸਚ ਜੁਬਾਨ ਸੁਣਲੈ
ਕਰ ਦੀਨ ਕਬੂਲ ਤੇ ਪੜ੍ਹ ਕਲਮਾਂ ਬੇਟੇ ਸਣੇ ਹੋ ਜਾਹ ਮੁਸਲਮਾਨ ਸੁਣਲੈ
ਨਹੀਂ ਤਾਂ ਫਤਵਾ ਲਗੂਗਾ ਕਾਜੀਆਂ ਦਾ ਲੈ ਲੈਣਗੇ ਓਹ ਤੇਰੀ ਜਾਨ ਸੁਣਲੈ
ਬਿਨਾਂ ਮੋਮਨਾਂ ਮੇਰੇ ਦਰਬਾਰ ਦੇ ਵਿਚ ਰਹੇ ਕਿਸੇ ਦਾ ਨਹੀਂ ਨਿਸ਼ਾਨ ਸੁਣਲੈ
ਚਾਰ ਦਿਨ ਦੀ ਖੇਡ ਕਰਤਾਰ ਸਿੰਘਾ ਨਾ ਕਰ ਸੂਬਿਆ ਏਡ ਗੁਮਾਨ ਸੁਣਲੈ

ਜਵਾਬ ਭਾਈ ਸੁਬੇਗ ਸਿੰਘ

ਤੇਰੇ ਵਸ ਨਾ ਸੂਬਿਆ ਕੁਝ ਭੀ ਏ ਇਹ ਖੇਡ ਖੁਦਾ ਨੇ ਪਾ ਦਿਤੀ
ਆਯਾ ਵਕਤ ਤੁਸਾਡੜੇ ਨਾਸ ਦਾ ਏ ਤੁਸਾਂ ਹੋਸ਼ ਤੇ ਅਕਲ ਗਵਾ ਦਿਤੀ
ਮੁਲਾਂ ਕਾਜੀਆਂ ਦੇ ਲਗ ਲਗ ਆਖੇ ਇਨਸਾਫ ਦੀ ਗਲ ਉਡਾ ਦਿਤੀ
ਬੰਨ੍ਹ ਲਿਆ ਤੁਸਾਂ ਲਕ ਜ਼ੁਲਮ ਉਤੇ ਵਾਹ ਕਾਜੀਆਂ ਦੇ ਹਥ ਫੜਾ ਦਿਤੀ
ਹਿੰਦੂ ਬ੍ਰਾਹਮਣਾਂ ਨੇ ਤੁਰਕ ਕਾਜੀਆਂ ਨੇ ਦਿਤੇ ਡੋਬ ਨਾ ਸਮਝ ਖੁਦਾ ਦਿਤੀ
ਕੁਝ ਸੋਚਦੇ ਭਲਾ ਤੇ ਬੁਰਾ ਨਾਹੀਂ ਜ਼ਿਦ ਮਜ਼੍ਹਬੀ ਇਨਾਂ ਪਵਾ ਦਿਤੀ
ਬੇੜੀ ਹਿੰਦੂਆਂ ਦੀ ਹਥ ਬ੍ਰਾਹਮਣਾਂ ਸੀ ਓਹਨਾਂ ਸ਼ੌਹ ਦੇ ਵਿਚ ਦੁੜਾ ਦਿਤੀ
ਡੁਬੀ ਜਹੀ ਨਾ ਕਢਿਆ ਮਿਰ ਮੁੜਕੇ ਜੁਗਾਂ ਜੁਗਾਂ ਦੀ ਸ਼ਾਹੀ ਖੁਹਾ ਦਿਤੀ
ਹੁਣ ਤੁਰਕਾਂ ਦੇ ਹੋਇ ਮਲਾਹ ਮੁਲਾ ਉਲਟੀ ਤੁਸਾਂ ਨੂੰ ਸ਼ਰ੍ਹਾਂ ਪੜ੍ਹਾ ਦਿਤੀ
ਮਾਰੋ ਕਾਫਰਾਂ ਇਹੋ ਸਵਾਬ ਵਡਾ ਤੇਗ ਸ਼ਰ੍ਹਾ ਦੀ ਸਾਨ ਚੜ੍ਹਾ ਦਿਤੀ
ਬੇੜਾ ਡੁਬਣੇ ਤੇ ਆਇਆ ਤੁਸਾਂ ਦਾ ਏਹ ਹਦ ਜ਼ੁਲਮ ਦੀ ਤੁਸਾਂ ਮੁਕਾ ਦਿਤੀ
ਮੁਸਲਮਾਨ ਹੋਣਾ ਮਨਜ਼ੂਰ ਨਾਹੀਂ ਦੇਣੀ ਜਾਨ ਮਨਜੂਰ ਸੁਨਾ ਦਿਤੀ
ਧਰਮ ਛਡਣਾ ਸਿਖ ਦਾਂ ਧਰਮ ਨਾਹੀਂ ਸਚੀ ਸਿਖਯਾ ਗੁਰੂ ਸਖਾ ਦਿਤੀ
ਸੂਬਾ ਸੜ ਗਿਆ ਸੁਣ ਕਰਤਾਰ ਸਿੰਘਾ ਕੋਲੋਂ ਕਾਜੀਆਂ ਅਗ ਭੜਕਾ ਦਿਤੀ

ਸੂਬਾ

ਕਾਹਨੂੰ ਬੰਨ੍ਹਦੇ ਹੋ ਐਵੇਂ ਜਿਦ ਝੂਠੀ ਅਕਲਮੰਦ ਤੇ ਤੁਸੀਂ ਦਾਨਾ ਦੋਵੇਂ
ਕਲਮਾ ਨਬੀ ਦਾ ਪੜ੍ਹ ਮੁਸਲਮਾਨ ਹੋਵੋ ਖੁਸ਼ੀ ਨਾਲ ਮਸੀਤ ਵਿਚ ਜਾ ਦੋਵੇਂ
ਏਸ ਗਲੋਂ ਮਾਰੇ ਅਗੇ ਸੈਂਕੜੇ ਸਿੰਘ ਅਖੀਂ ਵੇਖ ਕਿਉਂ ਬੈਠੇ ਭੁਲਾ ਦੋਵੇਂ

ਜਿਦ ਕਰ ਮਰਨਾ ਕੰਮ ਜਾਹਿਲਾਂ ਦਾ ਇਲਮਦਾਰ ਤੇ ਤੁਸੀਂ ਅਕਲਾ ਦੋਵੇਂ
ਅਗੇ ਨਾਲੋਂ ਮਰਤਬੇ ਕਰਾਂ ਦੂਣੇ ਕਲਮਾਂ ਨਬੀ ਦਾ ਇਹੋ ਸੁਨਾ ਦੋਵੇਂ
ਨਹੀਂ ਤਾਂ ਚਾੜ੍ਹਕੇ ਚਰਖੜੀ ਵਕਤ ਏਸੇ ਬਾਪ ਬੇਟਾ ਦੋਵਾਂ ਮਰਵਾ ਦੋਵੇਂ
ਜਿਵੇਂ ਹਾਲ ਹੋਯਾ ਸਿੰਘਾਂ ਅਗਲਿਆਂ ਦਾ ਮਰੋ ਵਧ ਉਸਥੀਂ ਦੁਖ ਪਾ ਦੋਵੇਂ
ਕਰੋ ਦੀਨ ਕਬੂਲ ਕਰਤਾਰ ਸਿੰਘਾ ਏਸ ਜਿੰਦ ਨੂੰ ਲਵੋ ਬਚਾ ਦੋਵੇਂ

ਭਾਈ ਸੁਬੇਗ ਸਿੰਘ

ਮੁਢੋਂ ਏਸੇ ਦਰਬਾਰ ਦੇ ਵਿਚ ਰਿਹਾ ਤੇਰੇ ਬਾਤ ਨਾਲ ਉਮਰ ਲੰਘਾਈ ਸੂਬੇ
ਗਲਾਂ ਸੈਂਕੜੇ ਸਾਮ੍ਹਣੇ ਗੁਜਰੀਆਂ ਨੇ ਮੇਰੇ ਸਿਰ ਤੇ ਨਵੀਂ ਨ ਆਈ ਸੂਬੇ
ਕਤਲ ਹੋਏ ਹਜਾਰਾਂ ਹੀ ਸਿੰਘ ਏਥੇ ਤੁਸਾਂ ਜਦ ਤੋਂ ਅਤ ਉਠਾਈ ਸੂਬੇ
ਪਬਾਂ ਤੀਕ ਤੇਰੇ ਬਾਪ ਜੋਰ ਲਾਇਆ ਤੂੰ ਭੀ ਆਪਣੀ ਖੂਬ ਵਜਾਈ ਸੂਬੇ
ਏਨੇ ਚਿਰ ਵਿਚ ਇਕ ਭੀ ਸਿੰਘ ਨੇ ਕਹੁ ਧਰਮ ਛਡ ਕੇ ਜਾਨ ਬਚਾਈ ਸੂਬੇ
ਉਤੇ ਚਾੜ੍ਹ ਚਰਖੀ ਤੂੰਬੇ ਲਾਹ ਸੁਟੇ ਪਰ ਸੀ ਭੀ ਕਿਸੇ ਸੁਨਾਈ ਸੂਬੇ
ਹਸ ਹਸ ਕੇ ਮੌਤ ਕਬੂਲਦੇ ਰਹੇ ਤੀਊੜੀ ਮਥੇ ਤੇ ਕਿਸੇ ਨ ਪਾਈ ਸੂਬੇ
ਹਥੀਂ ਮਾਰ ਕੇ ਸੈਂਕੜੇ ਵੇਖ ਲਏ ਜੋ ਜਿਦ ਫੇਰ ਨ ਤੁਸਾਂ ਗਵਾਈ ਸੂਬੇ
ਉਸੇ ਟੋਲਿਓਂ ਤੇ ਉਸੇ ਗੁਰੂ ਦੇ ਸਿਖ ਓਹਨਾਂ ਹਠੀਆਂ ਦੇ ਗੁਰ ਭਾਈ ਸੂਬੇ
ਅਸੀਂ ਕਦ ਇਸਲਾਮ ਕਬੂਲ ਕਰਦੇ ਜਿਨਾਂ ਤਲੀ ਤੇ ਜਿੰਦ ਟਕਾਈ ਸੂਬੇ
ਵੇਖ ਵੇਖ ਅਸੀਂ ਪਕੇ ਹੋ ਗਏ ਹਾਂ ਸਾਨੂੰ ਮੌਤ ਦਾ ਖੌਫ ਨ ਕਾਈ ਸੂਬੇ
ਦੇਹ ਹੁਕਮ ਜੋ ਦੇਣਾ ਕਰਤਾਰ ਸਿੰਘਾ ਕਾਹਦੇ ਵਾਸਤੇ ਦਰ ਲਗਾਈ ਸੂਬੇ

ਦੋਹਾਂ ਨੂੰ ਚਰਖੜੀ ਤੇ ਚੜ੍ਹਾਨ ਦਾ ਹੁਕਮ ਦੇਣਾ

ਉਸੇ ਵਕਤ ਜਲਾਦ ਨੂੰ ਹੁਕਮ ਹੋਇਆ ਏਹਨਾਂ ਦੋਹਾਂ ਨੂੰ ਖੂਬ ਸਜਾ ਦਿਹ ਜਾ
ਚਾੜ੍ਹ *ਚਰਖ ਉਤੇ ਇਨਹਾਂ ਕਾਫਰਾਂ ਨੂੰ ਤੂੰਬੇ ਕਰਕੇ ਮਾਸ ਉਡਾ ਦਿਹ ਜਾ

---

*ਚਰਖੀ ਏਸ ਤਰ੍ਹਾਂ ਦੀ ਸੁਣੀ ਹੈ ਜਿਵੇਂ ਅਜ ਚਲ ਦੀ ਕਪਾਹ ਪਿੰਜਨ ਵਾਲੀਆਂ ਮਸ਼ੀਨਾਂ ਹਨ ਚਰਖੀ ਗੋਲ ਬਨਾ ਕੇ ਤੇ ਚੁਫੇਰੇ ਫਰੇ ਰਖੇ ਹੋਏ ਹੁੰਦੇ ਸਨ ਜਿਨ੍ਹਾਂ ਦੇ ਮੂੰਹ ਅਗੇ ਤਿਖੀ ਲੋਹੇ ਦੀ ਧਾਰ ਹੁੰਦੀ ਸੀ, ਆਦਮੀ ਨੂੰ ਪਾਸ ਖੜਾ ਕਰਕੇ ਉਸਨੂੰ ਫੇਰਦੇ ਸਨ, ਓਹ ਚਲਦੀ ਹੋਈ ਸਰੀਰ ਨਾਲੋਂ ਖੈਹਕੇਲੰਘ ਦੇ ਸੀ, ਜਿਥੇ ਲੋਹੇ ਦੇ ਪਤਰੇ ਲਗਦੇ ਸਨ ਮਾਸ ਦੀਆਂ ਬੋਟੀਆਂ ਉਡ ਜਾਂਦੀਆਂ ਸਨ; ਜਿਸ ਤਰ੍ਹਾਂ ਪੰਜਾ ਰੂੰ ਪਿੰਜਦਾ ਹੈ ਏਸ ਤਰ੍ਹਾਂ ਆਦਮੀ ਪਿੰਜਿਆ ਜਾਂਦਾ ਸੀ।

ਅਖੀਂ ਵੇਖਦੇ ਰਹੇ ਨ ਅਸਰ ਹੋਇਆ ਲਾਕੇ ਬਦਨ ਤੇ ਮਜਾ ਚਖਾ ਦਿਹ ਜਾ
ਪੇਂਜੇ ਵਾਂਗ ਸ਼ਤਾਬ ਕਰਤਾਰ ਸਿੰਘਾ ਪਿੰਜ ਇਨਾਂ ਦੀ ਜਾਨ ਗਵਾ ਦਿਹ ਜਾ

ਚਰਖੀ ਦਾ ਰੁਖ

ਜਾਕੇ ਚਰਖੜੀ ਦੇ ਪਾਸ ਖੜੇ ਕੀਤੇ ਨਾਲ ਜੋਰ ਜਲਾਦ ਭਵਾਨ ਲਗਾ
ਪੇਂਜਾ ਪਿੰਜਦਾ ਰੂੰ ਜਿਉਂ ਨਾਲ ਪਿੰਜਨ ਤੂੰਬੇ ਮਾਸ ਦੇ ਲਾਹ ਉਡਾਨ ਲਗਾ
ਖਲ ਲਹਿ ਗਈ ਚਰਗਲ ਪਏ ਪਿੰਡੇ ਨਿਕਲ ਬੋਟੀਆਂ ਮਾਸ ਉਡਜਾਨ ਲਗਾ
ਚਾੜ੍ਹ ਲਕੜੀ ਜਿਵੇਂ ਖਰਾਦ ਉਤੇ ਸਕ ਓਸਦੇ ਲਾਹਨ ਤਰਖਾਨ ਲਗਾ
ਦੋਵੇਂ ਪਿਉ ਪੁਤ੍ਰ ਚੁਪ ਚਾਪ ਖੜ੍ਹੇ ਚਰਨ ਗੁਰਾਂ ਦੇ ਵਲ ਧਿਆਨ ਲਗਾ
ਮੂੰਹੋਂ ਸ਼ੁਕਰ ਬਿਨਾਂ ਕੁਝ ਨਿਕਲੇ ਨ ਨਿਸਚਲ ਚਿਤ ਹੋ ਵਲ ਭਗਵਾਨ ਲਗਾ
ਲੋਕ ਵੇਖ ਕੇ ਹੋਏ ਹੈਰਾਨ ਡਾਢੇ ਧਰਤੀ, ਧੌਲ, ਆਕਾਸ਼ ਥਰਾਨ ਲਗਾ
ਸ਼ਹਿਰ ਹੁਮ ਹੁਮਾ ਕੇ ਹੋਯਾ ਕਠਾ ਹਾਇ ਹਾਇ ਹਰ ਇਕ ਸੁਨਾਨ ਲਗਾ
ਵੇਖ ਵੇਖਕੇ ਵਲ ਸ਼ਾਹਬਾਜ਼ ਸਿੰਘ ਦੇ ਸ਼ਹਿਰ ਅਖਾਂ ਤੋਂ ਨੀਰ ਵਗਾਨ ਲਗਾ
ਕਹਿੰਦੇ ਸੂਬਿਆ ਫੁਲ ਗੁਲਾਬ ਦਾ ਇਹ ਕਾਹਨੂੰ ਤੋੜਕੇ ਖਾਕ ਰੁਲਾਨ ਲਗਾ
ਅਗੇ ਪਾਪੀਆ ਤੁਸਾਂ ਨ ਘਟ ਕੀਤੀ ਹੁਣ ਇਹ ਕੀ ਜੁਲਮ ਵਰਤਾਨ ਲਗਾ
ਜਿਸ ਮਾਂ ਦਾ ਇਹ ਸੋਹਣਾ ਪੁਤ ਫੜਿਆ ਓਹਨੂੰ ਹੋਣ ਹਨੇਰ ਜਹਾਨ ਲਗਾ
ਏਧਰ ਲੋਕਾਂ ਦੇ ਵਿਚ ਹਾਹਾਕਾਰ ਮਚੀ ਚਿਤ ਸਿੰਘਾਂ ਦਾ ਵਿਚ ਨਸ਼ਾਨ ਲਗਾ
ਚਿਹਰੇ ਉਨ੍ਹਾਂਦੇ ਗਮ ਨ ਹਾਇ ਮੂੰਹ ਥੀਂ ਬਦਨ ਨਾਲ ਖੁਸ਼ੀ ਭਖਨ ਆਨ ਲਗਾ
ਅੰਗ ਅੰਗ ਟੁਟਾ ਰੋਮ ਰੋਮ ਫੁਟਾ ਹੋਣ ਜਿਸਮ ਸਾਰਾ ਲਹੂ ਲੁਹਾਨ ਲਗਾ
ਇਕ ਘੰਟੇ ਦੇ ਬਾਦ ਕਰਤਾਰ ਸਿੰਘਾ ਸੂਬਾ ਸਦ ਕੇ ਫੇਰ ਸਮਝਾਨ ਲਗਾ

ਦੂਸਰੀ ਵਾਰੀ ਸੂਬੇ ਨੇ ਸਮਝਾਣਾ

ਸੂਬਾ ਆਖਦਾ ਇਮਝ ਸੁਬੇਗ ਸਿੰਘ ਦੀਨ ਮੰਨ ਨਹੀਂ ਤਾਂ ਦੁਖੀ ਮਰੇਂਗਾ ਤੂ

---

ਇਕ ਚਰਖੀ ਹੋਰ ਤਰ੍ਹਾਂ ਦੀ ਜਿਸ ਤਰ੍ਹਾਂ ਵੇਲਣਾ ਕਮਾਦ ਨੂੰ ਪੀੜਦਾ ਹੈ ਓਸੇ ਤਰ੍ਹਾਂ ਆਦਮੀ ਓਸ ਵਿਚ ਦਿਤਾ ਜਾਂਡਾ ਸੀ ਜਿਉਂ ਜਿਉਂ ਫੇਰ ਆਉਂਦੇ ਸਨ, ਜਿਸ ਤਰ੍ਹਾਂ ਰਸਾ ਮੇਲੀਦਾ ਹੈ ਓਸੇ ਤਰ੍ਹਾਂ ਆਦਮੀ ਦੇ ਸਰੀਰ ਨੂੰ ਵਟ ਚੜ੍ਹਦੇ ਸਨ ਤੇ ਹਡੀਆਂ ਟੁਟ ਜਾਂਦੀਆਂ ਸਨ। ਧਨ ਓਹਨਾਂ ਸਿਦਕੀ ਸਿਖਾਂ ਦੇ ਸਿਦਕ ਤੇ ਧਨ ਓਹਨਾਂ ਜਾਲਮਾਂ ਦੇ ਜ਼ੁਲਮ ਦੋਵੇਂ ਹਦ ਤੋਂ ਬਾਹਰ ਹਨ।

ਹਨ ਛਡ ਦਿਹ ਜੇ ਭਲਾ ਲੋੜਦਾ ਹੈਂ ਪਲੋ ਪਲੀ ਨਹੀਂ ਤਾਂ ਸੂਲੀ ਚੜੇਂਗਾ ਤੂ
ਮੈਨੂੰ ਤੇਰੇ ਤੇ ਏਡ ਇਤਬਾਰ ਨਹੀਂ ਸੀ ਹਨ ਮਜਬੀ ਏਤਨਾ ਕਰੇਂਗਾ ਤੂ
ਖਾਕੇ ਨਿਮਕ ਸਾਡਾ ਰਹਿ ਕੇ ਪਾਸ ਸਾਡੇ ਸਿਖ ਮਜ਼ੂਬ ਦੀ ਹਾਮੀ ਭਰੇਂਗਾ ਤੂ
ਮੈਂ ਤਾਂ ਜਾਣਦਾ ਸਾਂ ਢਿਲ ਕਹਿਣਦੀਏ ਕਲਮਾ ਨਬੀ ਦਾ ਖ਼ੁਸ਼ ਹੋ ਪੜੇਂਗਾ ਤੂ
ਤੰਗ ਖਲਕ ਨ ਕਰ ਕਰਤਾਰ ਸਿੰਘਾ ਨੇਕੀ ਸੂਬਿਆ ਨਾਲ ਕੀਹ ਖੜੇਂਗਾ ਤੂ

ਭਾਈ ਸੁਬੇਗ ਸਿੰਘ

ਅਖੀਂ ਵੇਖੀਆਂ ਨੀ ਕੰਨੀ ਸੁਣੀਆਂ ਨੀ ਆਈ ਫੇਰ ਭੀ ਨਹੀਂ ਵਿਚਾਰ ਸੂਬੇ
ਮੁਸਲਮਾਨ ਸੁਬੇਗ ਸਿੰਘ ਹੋ ਜਾਇਗਾ ਤੈਨੂੰ ਕਿਸ ਤਰਾਂ ਸੀ ਇਤਬਾਰ ਸੂਬੇ
ਸਿਖ ਮੈਂ ਭੀ ਤਾਂ ਓਸੇ ਗੁਰੂ ਦਾ ਜੀ ਜਿਸਦੀ ਧਾਂਕ ਹੈ ਵਿਚ ਸੰਸਾਰ ਸੂਬੇ
ਉਤੇ ਧਰਮ ਦੇ ਸਭ ਕੁਰਬਾਨ ਹੋਯਾ ਲੈਕੇ ਮੁਢ ਥੀਂ ਜਿਦਾ ਪਰਵਾਰ ਸੂਬੇ
ਜਿਦੇ ਪੜਦਾਦੇ ਏਸੇ ਧਰਮ ਖਾਤਰ ਦਿਤਾ ਸੀਸ ਲਾਹੌਰ ਜਾ ਵਾਰ ਸੂਬੇ
ਦਾਦਾ ਹਰਿਗੋਬਿੰਦ ਗੁਰਬਲੀ ਜੋਧਾ ਦਿਤੇ ਚੁਣ ਜਾਲਮ ਜਿਸ ਮਾਰ ਸੂਬੇ
ਪਿਤਾ ਜਿਨ੍ਹਾਂ ਦੇ ਫੇਰ ਜਾ ਵਿਚ ਦਿਲੀ ਧਰਮ ਵਾਸਤੇ ਦੁਖ ਸਹਾਰ ਸੂਬੇ
ਦੇਹ ਠੀਕਰਾ ਭੰਨ ਸਿਰ ਬਾਦਸ਼ਾਹ ਦੇ ਕੀਤਾ ਹਿੰਦੂਆਂ ਸਿਰ ਉਪਕਾਰ ਸੂਬੇ
ਚਾਰ ਲਾਡਲੇ ਪੁਤ ਏਸ ਦੇਸ ਖਾਤਰ ਜਿਸ ਵਾਰ ਦਿਤੇ ਹੋਣਹਾਰ ਸੂਬੇ
ਮਾਤਾ ਪਿਤਾ ਦੇ ਸਾਕ ਸੰਬੰਧ ਸਾਰੇ ਕਿਲੇ ਕੋਟ ਤੇ ਐਸ਼ ਬਹਾਰ ਸੂਬੇ
ਸਿੰਘ ਸੈ, ਕਰੋੜਾਂ ਦਾ ਮਾਲ ਨਕਦੀ ਦਿਤਾ ਰੋੜ੍ਹ ਤੇ ਲਾਈ ਨ ਵਾਰ ਸੂਬੇ
ਉਮਰ ਆਪਣੀ ਸਾਰੀ ਹੀ ਖਰਚ ਕੀਤੀ ਧਰਮ ਰਖਯਾ ਜ਼ੋਰ ਤਲਵਾਰ ਸੂਬੇ
ਐਸੇ ਗੁਰੂ ਦਾ ਸਿਖ ਮੈਂ ਧਰਮ ਛਡਾਂ ਇਹ ਦਿਲ ਤੋਂ ਦੇਹ ਵਸਾਰ ਸੂਬੇ
ਅਗੇ ਵੇਖ ਲਏ ਨੀ ਮਨੀ ਸਿੰਘ ਜਹੇ ਤਾਰੂ ਸਿੰਘ ਜਹੇ ਖਬਰਦਾਰ ਸੂਬੇ
ਹੋਰ ਸੈਂਕੜੇ ਕੀਤੇ ਜੇ ਕਤਲ ਹਥੀਂ ਦੇ ਦੇ ਕੇ ਸਖਤ ਅਜਾਰ ਸੂਬੇ
ਪਰ ਦਸ ਜੇ ਕਿਸੇ ਨੇ ਹਾਏ ਕੀਤੀ ਮਾਫੀ ਮੰਗੀ ਹੋ ਕੇ ਮਿੰਨਤਦਾਰ ਸੂਬੇ
ਖਲਾਂ ਲਾਹੀਓਂ ਜੇ ਚਰਖੀ ਚਾੜਿਓ ਜੇ ਮਾਸ ਤੋੜਿਓ ਜੇ ਕਮਚਾਂ ਮਾਰ ਸੂਬੇ
ਭੁਖੇ ਰਖ ਵੇਖੇ ਸੀਖੀਂ ਟੰਗ ਵੇਖੇ ਕਲਮਾਂ ਪੜ੍ਹਿਆ ਨ ਕਿਸੇ ਉਚਾਰ ਸੂਬੇ
ਮੈਂ ਭੀ ਓਹਨਾਂ ਪੈਰਾਂ ਦੀ ਖ ਕ ਹਾਂ ਜੀ ਜਾਵਾਂ ਕਿਸ ਤਰਾਂ ਧਰਮ ਤੋਂ ਹਾਰ ਸੂਬੇ

ਨਹੀਂ ਦੀਨ ਕਬੂਲ ਨਾ ਛਡ ਸਿਖੀ ਤੂੰ ਕਰ ਲੈ ਜੇਹੜੀ ਅਖਤਿਆਰ ਸੂਬੇ
ਦੇਹ ਹੁਕਮ ਸ਼ਤਾਬ ਜਲਾਦ ਤਾਈਂ ਅਸੀਂ ਮਰਨ ਨੂੰ ਖੜੇ ਤਿਆਰ ਸੂਬੇ
ਬੇ ਗੁਨਾਹ ਸਤਾਏਂ ਕਰਤਾਰ ਸਿੰਘਾ ਬਦਲਾ ਲਏਗਾ ਤੈਥੋਂ ਕਰਤਾਰ ਸੂਬੇ

ਦੋਵੇਂ ਪਿਓ ਪੁਤਰ ਦੂਸਰੀ ਵਾਰੀ ਚਰਖੀ ਤੇ ਚੜ੍ਹਾਏ ਜਾਣੇ

ਹੋਯਾ ਹੁਕਮ ਜਲਾਦ ਨੂੰ ਵਾਰ ਦੂਜੀ ਚਾੜ੍ਹ ਚਰਖੜੀ ਦੇਹ ਸ਼ੈਤਾਨ ਦੋਵੇਂ
ਨਹੀਂ ਮੰਨਦੇ ਦੀਨ ਇਸਲਾਮ ਐਵੇਂ ਜਿੰਨਾਂ ਚਿਰ ਨ ਦੁਖ ਉਠਾਨ ਦੋਵੇਂ
ਪੀੜ ਸੁਟ ਕਮਾਦ ਦੇ ਵਾਂਗ ਫੜਕੇ ਅਜ ਮਾਰੀਦੇ ਈ ਮਰ ਜਾਣ ਦੋਵੇਂ
ਲੈ ਗਏ ਸਪਾਹੀ ਮੈਦਾਨ ਦੇ ਵਿਚ ਖੁਸ਼ੀ ਨਾਲ ਖੜੇ ਝਟ ਆਨ ਦੋਵੇਂ
ਲਗਾ ਆਪਣਾ ਕੰਮ ਜਲਾਦ ਕਰਨੇ ਸਿੰਘ ਖੜੇ ਰਹੇ ਬੇ ਜਬਾਨ ਦੋਵੇਂ
ਨਾਲ ਚਰਖੜੀ ਦੇ ਮਾਸ ਉਡ ਗਿਆ ਮੂੰਹੋਂ ਹਾਇ ਨ ਸੀ ਸੁਨਾਨ ਦੋਵੇਂ
ਭਾਣਾ ਮੰਨ ਕੇ ਦਿਲੋਂ ਅਡੋਲ ਰਹੇ ਪਏ ਬਣੀ ਨੂੰ ਸਿਰ ਨਭਾਨ ਦੋਵੇਂ
ਜੀਉਂਦੇ ਜੀ ਹੀ ਦੇਹ ਤੋਂ ਵਖ ਹੋ ਗਏ ਚਿਤ ਲਾ ਕੇ ਵਿਚ ਭਗਵਾਨ ਦੋਵੇਂ
ਝਟ ਛਾਨਣੀ ਵਾਂਗ ਸਰੀਰ ਹੋਇਆ ਬਦਨ ਹੋ ਰਹੇ ਲਹੂ ਲੁਹਾਨ ਦੋਵੇਂ
ਆਣ ਰਹੇ ਅਮੀਰ ਸਮਝਾ ਸਾਰੇ ਕਾਹਨੂੰ ਲਗੇ ਓ ਜਾਨ ਗਵਾਨ ਦੋਵੇਂ
ਚੰਗੇ ਭਲੇ ਸਰਦਾਰੀਆਂ ਭੋਗਦੇ ਸਾਓ ਮਰਨ ਲਗੇ ਹੋ ਕਯੋਂ ਅੰਞਾਨ ਦੋਵੇਂ
ਕਲਮਾ ਪੜੋ ਤੇ ਦੀਨ ਕਬੂਲ ਕਰ ਲੌ ਬਣ ਜਾਓ ਚੰਗੇ ਮੁਸਲਮਾਨ ਦੋਵੇਂ
ਅਗੇ ਨਾਲੋਂ ਦੂਣਾ ਤੁਹਾਡਾ ਕਦਰ ਹੋਸੀ ਸੁਖ ਪਾਓਗੇ ਵਿਚ ਜਹਾਨ ਦੋਵੇਂ
ਚਲੋ ਦੂਰ ਹੋ ਜਾਓ ਮਤਾਂ ਦਿਓ ਨਾਹੀਂ ਮਰਦੇ ਹੋਏ ਭੀ ਇਹ ਸੁਨਾਨ ਦੋਵੇਂ
ਕਿੰਨਾ ਚਿਰ ਓਹ ਚਰਖੜੀ ਰਹੀ ਚਲਦੀ ਡਿਗ ਪਏ ਹੋ ਬੇਤਰਾਨ ਦੋਵੇਂ
ਏਸ ਜੁਲਮ ਨੂੰ ਵੇਖ ਕਰਤਾਰ ਸਿੰਘਾ ਕੰਬ ਗਏ ਜ਼ਿਮੀਂ ਅਸਮਾਨ ਦੋਵੇਂ

ਸ਼ਾਹਬਾਜ਼ ਸਿੰਘ ਨੂੰ ਵਖ ਕਰਕੇ ਸੂਬੇ ਨੇ ਸਮਝਾਉਣਾ

ਸੂਬਾ ਕਰਕੇ ਵਖ ਸ਼ਾਹਬਾਜ ਸਿੰਘ ਨੂੰ ਓਹਨੂੰ ਆਖਦਾ ਕੁਝ ਵਿਚਾਰ ਕਰਲੈ
ਕਾਹਨੂੰ ਮਰਨ ਲਗੋਂ ਪਿਉ ਦੇ ਲਗ ਪਿਛੇ ਦੀਨ ਮਨ ਅਪਨਾ ਛੁਟਕਾਰ ਕਰਲੈ
ਤੇਰੀ ਉਮਰ ਤੇ ਆਂਵਦਾ ਤਰਸ ਮੈਨੂੰ ਕੋਈ ਦਿਨ ਦੀ ਮੌਜ ਬਹਾਰ ਕਰਲੈ
ਤੇਰੇ ਪਿਓ ਨੇ ਖਾ ਹੰਡਾ ਲਿਆ ਢੂਕਾ ਮਰਨ ਨੇੜੇ ਦਿਲੋਂ ਸਾਰ ਕਰਲੈ

ਏਹਨੂੰ ਮਰਨ ਦੇਹ ਰੁਠਾਜੇਮਰਨ ਉੱਤੇ ਏਹਦੀ ਗਲਤੇ ਨਹੀਂ ਇਤਬਾਰ ਕਰਲੈ
ਏਹ ਤਾਂ ਬੁਢਾ ਹੈ ਮਾਰੀ ਗਈ ਮਤ ਏਹਦੀ ਸਮਝਦਾਰ ਤੂੰ ਹੋਸ਼ ਹੁਸ਼ਯਾਰ ਕਰਲੈ
ਕਲਮਾ ਪੜ੍ਹ ਤੇਚਲ ਮਸੀਤ ਅੰਦਰ ਮਜਬਦੀਨ ਇਸਲਾਮ ਅਖਤਯਾਰ ਕਰਲੈ
ਤੇਰੇ ਪਿਓ ਤੋਂ ਵਧ ਤੈਨੂੰ ਦਿਆਂ ਔਹਦਾ ਮੁਸਲਮਾਨ ਹੋਣਾ ਇਕਰਾਰ ਕਰਲੈ
ਦਿਆਂ ਧਨ ਜਿੰਨਾਂ ਮੂੰਹੋਂ ਮੰਗਦਾ ਤੂੰ ਨਾਲੇ ਸ਼ਾਦੀਆਂ ਇਕ ਦੋ ਚਾਰ ਕਰਲੈ
ਚੜ੍ਹ ਹਾਬੀਆਂ ਕਰ ਹਕੂਮਤਾਂ ਲੈ ਮਨਸਬਦਾਰੀਆਂ ਵਿਚ ਦਰਬਾਰ ਕਰਲੈ
ਮੁਢੋਂ ਰਹੇ ਕਠੇ ਅਸੀਂ ਦੋਵੇਂ ਜਣੇ ਮੇਰੇ ਲਗ ਆਖੇ ਬੇੜਾ ਪਾਰ ਕਰਲੈ
ਡੋਲ ਜਾਈਂ ਨ ਦਿਲੋਂ ਕਰਤਾਰ ਸਿੰਘਾ ਠਗ ਠਗਦਾ ਹਈ ਸੰਭਾਰ ਕਰਲੈ

ਜਵਾਬ ਸ਼ਾਹਬਾਜ਼ ਸਿੰਘ

ਹੋ ਕੇ ਯਾਰ ਤੇ ਦਗਾ ਕਮਾਵਨਾ ਏਂ ਰਖੀਂ ਯਾਦ ਨਫਾ ਕੁਝ ਪਾਵਨਾ ਨਹੀਂ
ਲੋਭ ਦੇ ਕੇ ਧਰਮ ਤੋਂ ਡੇਗਦਾ ਹੈਂ ਸਚੇ ਰਬ ਤੈਨੂੰ ਮੂੰਹ ਲਾਵਨਾ ਨਹੀਂ
ਮੁਸਲਮਾਨ ਹੋ ਭੀ ਅੰਤ ਮਰ ਜਾਣਾ ਡੇਰਾ ਕਿਸੇ ਨੇ ਸਦਾ ਰਖਾਵਨਾ ਨਹੀਂ
ਮਾਇਆ ਦੌਲਤਾਂ ਐਸ਼ ਹਕੂਮਤਾਂ ਏਹ ਮਰਨ ਲਗਿਆਂ ਸੰਗ ਕੁਝ ਜਾਵਨਾ ਨਹੀਂ
ਖਾਲੀ ਹਥ ਜਾਣਾ ਏਥੋਂ ਸਾਰਿਆਂ ਨੇ ਕਿਸੇ ਬੰਨ੍ਹਕੇ ਭਾਰ ਉਠਾਵਨਾ ਨਹੀਂ
ਜਿਹਨਾਂ ਨਾਰੀਆਂ ਵਾਸਤੇ ਧਰਮ ਛਡਾਂ ਓਹਨਾਂ ਅੰਤ ਨੂੰ ਸਾਥ ਨਭਾਵਨਾ ਨਹੀਂ
ਮੌਤ ਇਕੋ ਜਹੀ ਮਜ਼ਬਾਂ ਸਾਰਿਆਂ ਤੇ ਓਹਦੇ ਪੰਜਿਓਂ ਕਿਸੇ ਛੁਡਾਵਨਾ ਨਹੀਂ
ਲੇਖੇ ਅਮਲ ਤੇ ਹੋਵਨੇ ਚਲ ਅਗੇ ਹਰਫ ਉਥੇ ਲਿਹਾਜ ਨਾ ਆਵਨਾ ਨਹੀਂ
ਬਾਕੀ ਐਸ਼ ਬਹਾਰ ਦਿਨ ਚਾਰ ਦੀ ਏ ਕਿਨੂੰ ਕਾਲ ਕਸਾਈ ਨੇ ਖਾਵਨਾ ਨਹੀਂ
ਜਹੀ ਥੋੜੀ ਕੀਤੀ ਤਹੀ ਬਹੁਤ ਕੀਤੀ ਹਿਰਸ ਵਧੀ ਨੂੰ ਕਿਸੇ ਘਟਾਵਨਾ ਨਹੀਂ
ਹੁਣ ਡਰ ਮੌਤੋਂ ਮੁਸਲਮਾਨ ਹੋ ਜਾਂ ਮੌਤੋਂ ਚੰਦਰੀ ਲਿਹਾਜ ਤਕਾਵਨਾ ਨਹੀਂ
ਹਜਰਤ, ਨਬੀ, ਰਸੂਲ ਮਰ ਗਏ ਸਾਰੇ ਮੈਨੂੰ ਜਿੰਦੜਾਂ ਕਿਸੇ ਰਖਾਵਨਾ ਨਹੀਂ
ਤੇਰੇ ਮੋਏ ਵਡੇ ਤੂੰ ਭੀ ਮਰ ਜਾਣਾ ਵਾਜਾ ਕੂੜ ਦਾ ਸਦਾ ਵਜਾਵਨਾ ਨਹੀਂ
ਐਸਾ ਜੰਮਿਆ ਕੌਣ ਕਰਤਾਰ ਸਿੰਘਾ ਦਾੜ੍ਹ ਕਾਲ ਦੀ ਜਿਹਨੂੰ ਚਬਾਵਨਾ ਨਹੀਂ

ਸ਼ਾਹਬਾਜ਼ ਸਿੰਘ ਨੂੰ ਸੂਬੇ ਨੇ ਸਖਤ ਸਜ਼ਾ ਦਿਵਾਣੀ

ਗੁਸਾ ਖਾ ਕੇ ਸੂਬੇ ਸ਼ਾਹਬਾਜ਼ ਸਿੰਘ ਨੂੰ ਤੁਰਤ ਥੰਮ ਦੇ ਨਾਲ ਬਨ੍ਹਵਾ ਦਿਤਾ

ਮਾਰ ਕਮਚੀਆਂ ਮਾਸ ਉਡਾ ਦੇ ਤੂੰ ਤੇ ਜਲਾਦ ਨੂੰ ਹੁਕਮ ਸੁਨਾ ਦਿਤਾ
ਨੰਗਾ ਕਰਕੇ ਮਾਰਿਆ ਜ਼ਾਲਮਾਂ ਨੇ ਕਢ ਬੋਟੀਆਂ ਮਾਸ ਉਡਾ ਦਿਤਾ
ਪਿੰਡਾ ਨਰਮ ਗੁਲਾਬ ਦੇ ਫੁਲ ਵਾਂਗੂ ਬੇਦਰਦੀਆਂ ਤੋੜ ਗਵਾ ਦਿਤਾ
ਮਾਂ ਮਖਣਾਂ ਦੇ ਨਾਲ ਪਾਲਿਆ ਸੀ ਬੇਕਦਰਿਆਂ ਖਾਕ ਰੁਲਾ ਦਿਤਾ
ਵੇਖੋ ਬਿਨਾਂ ਗੁਨਾਹ ਬੇਦੋਸ਼ ਤਾਈਂ ਬੰਨ੍ਹ ਪਸ਼ੂ ਦੇ ਵਾਂਗ ਕੁਹਾ ਦਿਤਾ
ਤਰਸ ਖਾ ਕੇ ਰੁਖ ਭੀ ਰੋ ਪਏ ਜਾਨਵਰਾਂ ਨੇ ਨੀਰ ਵਹਾ ਦਿਤਾ
ਏਹਨਾਂ ਜ਼ਾਲਮਾਂ ਤਾਈਂ ਕਰਤਾਰ ਸਿੰਘਾ ਕਾਹਦੇ ਵਾਸਤੇ ਰਾਜ ਖੁਦਾ ਦਿਤਾ

ਸੂਬਾ

ਨਾਲ ਮਾਰ ਦੇ ਹੋ ਬੇਹੋਸ਼ ਗਿਆ ਆਵੇ ਜ਼ਾਲਮਾਂ ਤਰਸ ਵਿਚਾਰ ਕਾਹਨੂੰ
ਆਈ ਹੋਸ਼ ਤੇ ਫੇਰ ਆ ਕਹੇ ਸੂਬਾ ਅਜੇ ਸਮਝ ਐਵੇਂ ਖਾਵੇਂ ਮਾਰ ਕਾਹਨੂੰ
ਉਤੇ ਆਪਣੀ ਜਾਨ ਦੇ ਤਰਸ ਕਰ ਤੂੰ ਏਡੇ ਦੁਖੜੇ ਰਿਹੋਂ ਸਹਾਰ ਕਾਹਨੂੰ
ਮੁਸਲਮਾਨ ਹੋ ਜਾਹ ਕਰਤਾਰ ਸਿੰਘਾ ਐਵੇਂ ਜ਼ਿੰਦਗੀ ਕਰੇਂ ਖਵਾਰ ਕਾਹਨੂੰ

ਸ਼ਾਹਬਾਜ਼ ਸਿੰਘ

ਜਿੰਨੀ ਪੁਜੀਆਂ ਅਗੇ ਭੀ ਕਰ ਲਈਆਂ ਹੋਰ ਕਰ ਲੈ ਤਰਸ ਖਾਹ ਮੂਲ ਨਾਹੀਂ
ਸਿਖੀ ਛਡਕੇ ਦੀਨ ਕਬੂਲਦਾ ਨਹੀਂ ਪਿਆ ਸੂਬਿਆ ਬਕ ਫਜ਼ੂਲ ਨਾਹੀਂ
ਹੋਏ ਮਾਰੀ ਦੇ ਮਾਰੀ ਦੇ ਮਰਨ ਹਾਰੇ ਰਿਹਾ ਮਰਨ ਸਾਡੇ ਵਿਚ ਤੂਲ ਨਾਹੀਂ
ਚੰਮ ਉਡਿਆਂ ਹਡੀਆਂ ਭਜ ਗਈਆਂ ਥੋੜਾ ਝਲਿਆ ਅਗੇ ਤਾਂ ਸੂਲ ਨਾਹੀਂ
ਜਿਸ ਦੀਨ ਅੰਦਰ ਏਡੇ ਪਾਪ ਹੋਵਨ ਮੈਨੂੰ ਦੀਨ ਓਹ ਕਦੇ ਕਬੂਲ ਨਾਹੀਂ
ਨਾਲ ਜ਼ੋਰ ਦੇ ਕਿਸੇ ਦਾ ਧਰਮ ਖੋਹਨਾ ਚੰਗਾ ਇਹ ਇਸਲਾਮ ਅਸੂਲ ਨਾਹੀਂ
ਜੇਕਰ ਨਬੀ ਨੇ ਇਹੋ ਫੁਰਮਾਇਆ ਏ ਮੇਰੀ ਸਮਝ ਵਿਚ ਓਹ ਰਸੂਲ ਨਾਹੀਂ
ਜ਼ੁਲਮ ਕਰੇ ਨਾਹਕ ਕਰਤਾਰ ਸਿੰਘਾ ਓਹ ਰਬ ਦਾ ਕਦੇ ਮਕਬੂਲ ਨਾਹੀਂ

ਸੂਬੇ ਦਾ ਵਧ ਕੇ ਜ਼ੁਲਮ

ਏਸ ਗਲ ਨੂੰ ਸੁਣਦਿਆਂ ਅਗ ਲਗੀ ਸੂਬੇ ਹੁਕਮ ਦਿਤਾ ਤਮਕ ਖਾਕੇ ਤੇ
*ਸੀਖਾਂ ਲੋਹੇ ਦੀਆਂ ਨੰਗੇ ਜਿਸਮ ਉਤੇ ਪਾਪੀ ਲਾਉਣ ਲਗੇ ਤਾ ਤਾਕੇ ਤੇ

*ਏਦੂੰ ਵਧਕੇ ਹੋਰ ਜ਼ਾਲਮ ਬੇ ਮੁਹਬਤ ਕੌਣ ਹੋ ਸਕਦਾ ਹੈ ਜਿਸ ਨਾਲ ਦੇ ਛੋਟਿਆਂ ਹੁੰਦਿਆਂ ਕਠਾ ਖੇਡਦਾ ਤੇ ਪੜ੍ਹਦਾ ਰਿਹਾ ਓਸਦੇ ਨਾਲ ਏਹ ਸਲੂਕ, ਵਾਹ ਸੂਬਿਆ ਤੇਰੀ ਦੋਸਤੀ ਦਾ ਅੰਗ।

ਪਿੰਡਾ ਭੁਜਕੇ ਹੋਣ ਕਬਾਬ ਲਗਾ ਬਣਿਆ ਜਾਨ ਤਾਈਂ ਦੁਖ ਆਕੇ ਤੇ
ਦੁਖੀ ਹੋ ਸ਼ਾਹਬਾਜ਼ ਕਰਤਾਰ ਸਿੰਘਾ ਮੰਨਾਂ ਦੀਨ ਕਹਿਆ ਸ਼ਰਮਾਕੇ ਤੇ

ਸ਼ਾਹਬਾਜ਼ ਸਿੰਘ ਨੇ ਦੁਖੀ ਹੋ ਕੇ ਥੋੜਾ ਡੋਲ ਜਾਣਾ

ਪਹਿਲਾਂ ਚਰਖੜੀ ਤੇ ਮੁੜ ਬੈਂਤ ਵਜੇ ਬੰਦ ਬੰਦ ਨੂੰ ਮਾਰਕੇ ਖੋਲਿਆ ਜੀ
ਫੇਰ ਤਾ ਸੀਖਾਂ ਪਿੰਡ ਭੁੰਨ ਦਿਤਾ ਸੋਹਨਾ ਬਦਨ ਸਵਾਹ ਕਰ ਰੋਲਿਆ ਜੀ
ਦੁਖ ਪਹੁੰਚਿਆ ਜਾਨ ਆ ਤੰਗ ਹੋਈ ਹੋ ਦੁਖੀ ਸ਼ਾਬਾਜ਼ ਆ ਡੋਲਿਆ ਜੀ
ਕਰਾਂ ਦੀਨ ਕਬੂਲ ਕਰਤਾਰ ਸਿੰਘਾ ਮੈਨੂੰ ਛਡ ਦਿਹੋ ਮੂੰਹੋਂ ਬੋਲਿਆ ਜੀ

ਸੂਬੇ ਨੇ ਸ਼ਾਹਬਾਜ਼ ਸਿੰਘ ਨੂੰ ਛਡ ਸੁਬੇਗ ਸਿੰਘ ਨੂੰ ਸਮਝਾਣਾ

ਸੂਬੇ ਆਖਿਆ ਸਦ ਸੁਬੇਗ ਸਿੰਘਾ ਅਜੇ ਦੂਰ ਨਹੀਂ ਹੋਇਆ ਗੁਮਾਨ ਤੇਰਾ
ਡਾਢਾ ਵਿਚ ਦਰਬਾਰ ਬੇਇਜ਼ਤ ਹੋਯੋਂ ਦੁਖਾਂ ਲਿਆ ਸਰੀਰ ਰੰਝਾਨ ਤੇਰਾ
ਅਕਲਮੰਦ ਤੇਰੇ ਨਾਲੋਂ ਨਿਕਲਿਆ ਏ ਪੁਤ ਮਨ ਗਿਆ ਦੀਨ ਈਮਾਨ ਤੇਰਾ
ਤੂ ਭੀ ਹੋਸ਼ ਕਰ ਦੀਨ ਕਬੂਲ ਕਰ ਲੈ ਬਣਿਆ ਰਹੇ ਏਥੇ ਓਥੇ ਸ਼ਾਨ ਤੇਰਾ
ਨਹੀਂ ਤਾਂ ਮਾਰੀਦਾ ਮਾਰੀਦਾ ਮਰ ਜਾਇੰਗਾ ਫੜ ਮਾਸ ਜਲਾਦ ਉਡਾਨ ਤੇਰਾ
ਟੁਟ ਜਿਮੀਂ ਤੇ ਪਊ ਕਰਤਾਰ ਸਿੰਘਾ ਗੁਡਾ ਚੜ੍ਹਿਆ ਵਿਚ ਅਸਮਾਨ ਤੇਰਾ

ਸੁਬੇਗ ਸਿੰਘ ਨੇ ਸ਼ਾਹਬਾਜ਼ ਸਿੰਘ ਨੂੰ ਸਮਝਾਣਾ

ਲਗੀ ਸਟ ਕਲੇਜੇ ਨੂੰ ਬੜੀ ਭਾਰੀ ਜਿਦੀ ਸਬਰ ਤੋਂ ਬਿਨਾਂ ਦਵਾ ਨਾਹੀਂ
ਮਤ ਦੇਣ ਲਗਾ ਨਾਲ ਹੌਸਲੇ ਦੇ ਪੁਤ ਭੋਲਿਆ ਚਿਤ ਡਲਾ ਨਾਹੀਂ
ਮਾਰੋ ਡਰਕੇ ਧਰਮ ਨੂੰ ਛਡਦਾ ਹੈਂ ਮੈਂ ਸਮਝਿਆ ਤੂ ਦਨਾ ਨਾਹੀਂ
ਏਸ ਦੇਹ ਨੂੰ ਰਖਦਾ ਧਰਮ ਦੇ ਕੇ ਏਸ ਵਣਜ ਤੋਂ ਲਾਭ ਕਦਾ ਨਾਹੀਂ
ਬੇਟਾ ਸਭ ਦੇ ਸਿਰ ਤੇ ਮੌਤੋਂ ਕੂਕੇ ਮੌਤੋਂ ਕਿਸੇ ਦਾ ਹੋਏ ਬਚਾਂ ਨਾਹੀਂ
ਮਰ ਜਾਵਣਾ ਅੰਤ ਨੂੰ ਨਹੀਂ ਰਹਿਣਾ ਸੋਨਾ ਦੇ ਕੇ ਕਚ ਵਟਾ ਨਾਹੀਂ
ਮਸਲਮਾਨ ਹੀ ਹੋਇਆਂ ਜੇ ਮਰ ਜਾਣਾ ਮਤ ਰਖਣੀ ਕਿਸੇ ਹਟਾ ਨਾਹੀਂ
ਚਾਰ ਦਿਨਾਂ ਦੀ ਜਿੰਦਗੀ ਵਾਸਤੇ ਮੁੜ ਪੁਤ ਕਮਲਿਆ ਚਿਤ ਭਰਮਾ ਨਾਹੀਂ
ਤੂੰ ਕਿਸ ਤਰਾਂ ਰਹੇਂਗਾ ਸਦਾ ਜਿੰਦਾ ਰਹੇ ਨਬੀ ਰਸੂਲ ਸਦਾ ਨਾਹੀਂ
ਪੁਤਾ ਹਸ ਕੇ ਮੌਤ ਕਬੂਲ ਕਰ ਲੈ ਸਿੰਘ ਹੋ ਕੇ ਹੌਸਲਾ ਢਾ ਨਾਹੀਂ

ਮੇਰੀ ਹੋ ਕੇ ਅੰਸ਼ ਸ਼ਾਹਬਾਜ ਸਿੰਘਾ ਚਿਟੀ ਦਾਹੜੀ ਨੂੰ ਦਾਗ ਲਵਾ ਨਾਹੀਂ
ਮੌਤੋਂ ਡਰ ਕੇ ਤੁਰਕ ਹੋ ਸਿੰਘ ਗਿਆ ਵਿਚ ਜਗ ਦੇ ਏਹ ਅਖਵਾ ਨਾਹੀਂ
ਦੁਧ ਸਿੰਘਣੀ ਦਾ ਪੀਕੇ ਬਣੇ ਗੀਦੀ ਤੈਨੂੰ ਆਂਵਦਾ ਸ਼ਰਮ ਹਯਾ ਨਾਹੀਂ
ਸਿੰਘ ਹੋ ਕੇ ਗੁਰੂ ਗੋਬਿੰਦ ਸਿੰਘ ਦਾ ਵਿਚ ਗਿਦੜਾਂ ਪੈਰ ਫਸਾ ਨਾਹੀਂ
ਜਾਨ ਜਾਂਦੀ ਏ ਤੇ ਹੁਣ ਜਾਣ ਦੇਹ ਤੂੰ ਨਾਮ ਗੁਰੂ ਦੇ ਨੂੰ ਲਾਜ ਲਾ ਨਾਹੀਂ
ਸਾਹਿਬਜਾਦਿਆਂ ਵਲ ਤੂੰ ਵੇਖ ਬਚਾ ਮਨੀ ਸਿੰਘ ਦਾ ਹਠ ਭੁਲਾ ਨਾਹੀਂ
ਤਾਰੂ ਸਿੰਘ ਨੂੰ ਵੇਖਿਓ ਆਪ ਅਖੀਂ ਕੀਤੀ ਉਨ੍ਹਾਂ ਦੀ ਤੇ ਖਾਕ ਪਾ ਨਾਹੀਂ
ਤੇਰੇ ਸਾਹਮਣੇ ਸੈਂਕੜੇ ਕਤਲ ਹੋਏ ਸਰਫਾ ਮੌਤ ਦਾ ਰਿਹਾ ਏ ਕਾ ਨਾਹੀਂ
ਚੜ੍ਹੇ ਚਰਖੜੀ ਸੀਖਾਂ ਤੇ ਚੜ੍ਹੇ ਕਈ ਗਈਆਂ ਮੁਦਤਾਂ ਅਜੇ ਵਿਹਾ ਨਾਹੀਂ
ਜੀਉਂਦੇ ਸਾੜ ਤੂੰਬੇ ਕਰ ਮਾਸ ਲਾਹਿਆ ਆਖੀ ਕਿਸੇ ਨੇ ਹਾਇ ਮੂਨਾ ਨਾਹੀਂ
ਏਸੇ ਸ਼ਹਿਰ ਅੰਦਰ ਗੁਰਦੇਵ ਅਰਜਨ ਦਸ ਗਏ ਜੋ ਹਠ ਨਭਾ ਨਾਹੀਂ
ਗੁਰ ਤੇਗ ਬਹਾਦਰ ਵਿਚ ਦਿਲੀ ਸਿਰ ਦੇ ਗਏ ਸਿਰੜ ਗਵਾ ਨਾਹੀਂ
ਮਤੀ ਦਾਸ ਆਰੇ ਨਾਲ ਚੀਰ ਘਤਾ ਦਿਤਾ ਧਰਮ ਨੂੰ ਮੁਫਤ ਹਰਾ ਨਾਹੀਂ
ਦਿਆਲਾ ਦੇਗ ਦੇ ਵਿਚ ਉਬਾਲਿਆ ਪਾ ਮੋਯਾ ਸਿਖੀਓਂ ਪੈਰ ਖਸਕਾ ਨਾਹੀਂ
ਰਲ ਵਿਚ ਭਰਾਵਾਂ ਸ਼ਹੀਦ ਹੋ ਕੇ ਹੰਸ ਛਡ ਕਾਗਾਂ ਵਿਚ ਜਾ ਨਾਹੀਂ
ਉਤੇ ਧਰਮ ਦੇ ਜਾਨ ਕੁਰਬਾਨ ਕਰ ਦਿਹ ਏਸ ਦੇਹ ਦਾ ਕੁਝ ਵਸਾਹ ਨਾਹੀਂ
ਮੂੰਹ ਉਜਲੇ ਜਾਹ ਗੁਰਪੁਰੀ ਅੰਦਰ ਐਵੇਂ ਦੀਨ ਤੇ ਦੁਨੀ ਗਵਾ ਨਾਹੀਂ
ਥੋੜਾ ਮੇਲ ਰਹਿ ਗਿਆ ਕਰਤਾਰ ਸਿੰਘ ਮੇਰੇ ਦਿਲ ਦੇ ਤਾਈਂ ਦੁਖਾ ਨਾਹੀਂ

### ਸ਼ਾਹਬਾਜ਼ ਸਿੰਘ ਨੂੰ ਪਿਤਾ ਦੀਆਂ ਗਲਾਂ ਦਾ ਚੰਗਾ ਅਸਰ ਹੋ ਜਾਣਾ

ਰੁੜ੍ਹਦਾ ਹੋਯਾ ਸ਼ਾਹਬਾਜ਼ਸਿੰਘ ਰਖ ਲਿਆ ਉਲਟ ਪਲਦੇ ਵਿਚਤਕਦੀਰ ਹੋ ਗਈ
ਧੂਹ ਲਿਆ ਫੜਕੇ ਨਰਕਾਂ ਵਿਚ ਜਾਂਦਾ ਧਰਮੀਸਿੰਘ ਦੀ ਜੋੜ੍ਹੀ ਤਕਰੀਰ ਹੋ ਗਈ
ਗਲਾਂ ਸੁਣ ਪਿਤਾ ਪਾਸੋਂ ਰੋ ਪਿਆ ਉਤੇ ਚਿਤ ਦੇ ਨੇਕ ਤਾਸੀਰ ਹੋ ਗਈ
ਪਛੋਤਾਉਣ ਲਗਾ ਭੁਲ ਆਪਣੀ ਤੇ ਕੇਡੀ ਹਾਇ ਮੈਥੋਂ ਤਕਸੀਰ ਹੋ ਗਈ
ਧਰਮ ਜੋਸ਼ ਖਾਧਾ ਰਗ ਰਗ ਅੰਦਰ ਝਟ ਥਰ ਥਰੀ ਵਿਚ ਸਰੀਰ ਹੋ ਗਈ
ਬੰਨ ਲਿਆ ਮੁੜ ਹਠ ਕਰਤਾਰ ਸਿੰਘਾ ਗਲ ਪਿਤਾ ਦੀ ਸੰਗ ਲਕੀਰ ਹੋ ਗਈ

ਸ਼ਾਹਬਾਜ਼ ਸਿੰਘ ਨੇ ਦੀਨ ਕਬੂਲਨੋਂ ਇਨਕਾਰ ਕਰਨਾ

ਹੋਗ ਲਿਖਯਾ ਵਿਚ ਨਸੀਬ ਇਹ ਭੀ ਹੋ ਚਲਿਆ ਸੀ ਕੰਮ ਦੰਮ ਮੇਰਾ
ਮੈਨੂੰ ਸੂਬਿਆ ਦੀਨ ਕਬੂਲ ਨਾਹੀਂ ਭਾਵੇਂ ਕਰ ਪੁਠਾ ਲਾਹ ਦੇ ਚੰਮ ਮੇਰਾ
ਜੀਉਂਦਾ ਕਦੇ ਭੀ ਨ ਮੁਸਲਮਾਨ ਹੋਵਾਂ ਜਿਸਮ ਖਾਕ ਰੁਲਾ ਏਸੇ ਦੰਮ ਮੇਰਾ
ਬੰਨ੍ਹ ਬਿਸਤਰਾ ਲਿਆ ਕਰਤਾਰ ਸਿੰਘਾ ਹੁਣ ਨਹੀਂ ਏਥੇ ਕੋਈ ਕੰਮ ਮੇਰਾ

ਸੂਬੇ ਨੇ ਦੋਹਾਂ ਵਾਸਤੇ ਕਤਲ ਦਾ ਹੁਕਮ ਦੇਣਾ

ਸੂਬੇ ਹੁਕਮ ਸਿਪਾਹੀਆਂ ਨੂੰ ਦੇ ਦਿਤਾ ਕਤਲਗਾਹ ਦੇ ਵਿਚ ਲੈ ਜਾਓ ਜਲਦੀ
ਜਾਕੇ ਕਹੋ ਜਲਾਦ ਨੂੰ ਬਿਨਾਂ ਦੇਰੀ ਇਹਨਾਂ ਦੋਹਾਂ ਦੇ ਸਿਰ ਉਡਾਓ ਜਲਦੀ
ਸਿਰ ਲਾਹ ਬਜ਼ਾਰ ਦੇ ਵਿਚ ਟੰਗੋ ਇਲਾਂ ਕਾਵਾਂ ਨੂੰ ਮਾਸ ਖਵਾਓ ਜਲਦੀ
ਮਤਾਂ ਸਿੰਘਾਂ ਨੂੰ ਖਬਰ ਹੋ ਜਾਏ ਕਿਧਰੇ ਧੰਧਾ ਇਨ੍ਹਾਂ ਦਾ ਹੁਣੇ ਮੁਕਾਓ ਜਲਦੀ
ਸ਼ਾਇਦ ਸਿੰਘ ਸੁਣਕੇ ਕਿਤੋਂ ਆ ਵਜਨ ਤੁਸੀਂ ਖੋਜ ਤੇ ਖੁਰਾ ਮਟਾਓ ਜਲਦੀ
ਖਬਰ ਕਲ੍ਹ ਕੀ ਹੋਇ ਕਰਤਾਰ ਸਿੰਘਾ ਡੰਕਾ ਪੁਜਦਾ ਜਿਨ੍ਹਾਂ ਵਜਾਓ ਜਲਦੀ

ਸ਼ਹਿਰ ਦਿਆਂ ਚੌਧਰੀਆਂ ਨੇ ਸੁਬੇਗ ਸਿੰਘ ਹੋਰਾਂ ਨੂੰ ਛੁਡਾਉਣ ਆਉਣਾ

ਸੂਬੇ ਪਾਸ ਸਭੇ ਰਲ ਚੌਧਰੀ ਗਏ ਕਹਿੰਦੇ ਵਾਸਤਾ ਰਬ ਦਾ ਪਾਂਵਦੇ ਹਾਂ
ਅਰਜ਼ ਮੰਨ ਤੇ ਛਡ ਸੁਬੇਗ ਸਿੰਘ ਨੂੰ ਤੇਰੀ ਕਦਮੀਂ ਸੀਸ ਨਵਾਂਵਦੇ ਹਾਂ
ਜੇਕਰ ਧਨ ਚਾਹੇਂ ਤੋਲ ਲੈ ਸਾਵਾਂ ਕਠਾ ਕਰਕੇ ਅਸੀਂ ਲਿਆਂਵਦੇ ਹਾਂ
ਜਿਸ ਦਿਨ ਦਾ ਇਹ ਕੋਤਵਾਲ ਹੋਇਆ ਅਸੀਂ ਸੁਖ ਦਾ ਝਟ ਲੰਘਾਂਵਦੇ ਹਾਂ
ਸਿੰਘ ਲੁਟਦੇ ਨਹੀਂ ਲਾਹੌਰ ਤਾਈਂ ਏਹਦਾ ਲਿਹਾਜ਼ ਕਰ ਸਚ ਸੁਨਾਂਵਦੇ ਹਾਂ
ਨਹੀਂ ਰੋਜ਼ ਅਗੇ ਪੈਂਦੇ ਸਾਨ ਡਾਕੇ ਵੇਲੇ ਯਾਦ ਕਰ ਉਹ ਡਰ ਖਾਂਵਦੇ ਹਾਂ
ਚਟੀ ਲਾ ਜਿੰਨੀ ਜੀ ਕਰੇ ਤੇਰਾ ਦੇਂਦੇ ਅਸੀਂ ਨਾ ਜੀ ਚੁਰਾਂਵਦੇ ਹਾਂ
ਪਰ ਏਸਦੇ ਸੂਬਿਆ ਕਤਲ ਹੋਇਆਂ ਵਸੂ ਸ਼ਹਿਰ ਨਾ ਸਚ ਸੁਨਾਂਵਦੇ ਹਾਂ
ਖਬਰ ਖਾਲਸੇ ਨੂੰ ਹੋਈ ਜਿਸ ਵੇਲੇ ਵੇਖੀਂ ਹੁੰਦਾ ਕੀ ਯਾਦ ਕਰਾਂਵਦੇ ਹਾਂ
ਸਾਡਾ ਆਖਿਆ ਮੰਨ ਕਰਤਾਰ ਸਿੰਘਾ ਤੈਨੂੰ ਕਈ ਦਾਨਾ ਸਮਝਾਂਵਦੇ ਹਾਂ

ਸੁਬੇਗ ਸਿੰਘ ਹੋਰਾਂ ਤੇ ਕਤਲ ਹੋਣ ਦਾ ਦੁਬਾਰਾ ਹੁਕਮ

ਸੂਬੇ ਕਿਸੇ ਦੀ ਗਲ ਨਾ ਮੂਲ ਮੰਨੀ ਕਤਲ ਕਰਨ ਨੂੰ ਤਿਆਰ ਚੰਡਾਲ ਹੋਏ

ਭਾਈ ਮਤਾਬ ਸਿੰਘ ਦੀ ਸ਼ਹੀਦੀ

ਇਹ ਸੂਰਮਾ ਪੰਥ ਦੇ ਵਿਚ ਉੱਘਾ ਪਿੰਡ ਏਸ ਦਾ ਤਾਂ ਮੀਰਾਂਕੋਟ ਹੈਸੀ
ਹਠੀ, ਤਪੀ, ਭਜਨੀਕ ਗੁਰ ਸਿਦਕ ਵਾਲਾ ਸੁਚਾ ਕੁੰਦਣੋਂ ਰਤੀ ਨ ਖੋਟ ਹੈਸੀ
ਜਤੀ, ਸਤੀ ਤੇ ਇੰਦਰੇ ਜਿਤ ਭਾਰਾ ਬਧਾ ਸਿਦਕ ਸੰਤੋਖ ਲੰਗੋਟ ਹੈਸੀ
ਮੋਹਰੀ ਦਲਾਂ ਦਾ ਬਲੀ ਜਵਾਨ ਬਾਂਕਾ ਧਾਂਕ ਪਈ ਤਲਵਾਰ ਦੀ ਚੋਟ ਹੈਸੀ
ਤੇਗ ਵਧਕੇ ਮਾਰਦਾ ਵਿਚ ਜੰਗਾਂ ਹਾਰ ਪਿਛਾਂ ਨ ਆਂਵਦਾ ਲੋਟ ਹੈਸੀ
ਮਸਾ ਮਾਰਿਆ ਸੀ ਜਦੋਂ ਸੂਰਮੇਂ ਨੇ ਪਹੁੰਚੀ ਵਿਚ ਸਰਕਾਰ ਰਪੋਟ ਹੈਸੀ
ਮੋਮਨ ਖਾਂ ਤਦ ਏਸਦੇ ਪਕੜਨੇ ਨੂੰ ਲੈਕੇ ਫੌਜ ਫਿਰਦਾ ਚੁਕੀ ਝੋਟ ਹੈਸੀ
ਫਿਰਦਾ ਦੇਸ ਦੇ ਵਿਚ ਕਰਤਾਰ ਸਿੰਘਾ ਕਰੇ ਪਰਜਾ ਨੂੰ ਲੋਟ ਖਸੋਟ ਹੈਸੀ

ਜੰਡਿਆਲੀਆਂ ਨੇ ਮਤਾਬ ਸਿੰਘ ਨੂੰ ਫੜਾ ਦੇਣਾ

ਕਿੰਨਾਂ ਚਿਰ ਸਪਾਹੀ ਫਿਰ ਟੋਲਦੇ ਰਹੇ ਪਿੰਡ ਪਿੰਡ ਦੀ ਖਾਕ ਉਡਾਈ ਜਾਕੇ
ਪਤਾ ਸਿੰਘ ਦਾ ਕਿਤੇ ਨਾ ਮੂਲ ਲਗਾ ਦੂਰ ਦੂਰ ਤਕ ਖਲਕ ਸਤਾਈ ਜਾਕੇ
ਕਿੰਨੇ ਚਿਰ ਪਿਛੋਂ ਸਿੰਘਪਿੰਡ ਆਯਾ ਚੁਲਗੀ ਚੁਗਲ ਨੇ ਝਟ ਹੀ ਲਾਈ ਜਾਕੇ
ਮੋਮਨ ਖਾਂ ਨੂੰ ਨਾਲ ਲੈ ਆਣ ਪੁਜਾ ਫਿਰਦੇ ਸ਼ੇਰ ਤਾਈਂ ਫਾਈ ਪਾਈ ਜਾਕੇ
ਪਿੰਡੋਂ ਫੜ ਲਾਹੌਰ ਨੂੰ ਤੋਰ ਦਿਤਾ ਢਕ ਵਿਚ ਦਰਬਾਰ ਪੁਚਾਈ ਜਾਕੇ
ਸਿੰਘ ਸੂਬੇ ਦੇ ਤਾਈਂ ਕਰਤਾਰ ਸਿੰਘਾ ਸ੍ਰੀ ਵਾਹਿਗੁਰੂ ਫਤੇ ਬੁਲਾਈ ਜਾਕੇ

ਸਵਾਲ ਜਵਾਬ ਭਾਈ ਤੇ ਸੂਬੇ ਹੋਰਾਂ ਦੇ

ਸੂਬੇ ਆਖਿਆ ਬੋਲ ਸਲਾਮ ਨੀਉਂਕੇ ਏਥੇ ਫਤੇ ਬੁਲਾਉਨ ਦੀ ਜਾਹ ਨਾਹੀਂ
ਮਸਾ ਮਾਰਿਆ ਜਿਵੇਂ ਹੋ ਕਤਲ ਤੂੰ ਭੀ ਤੈਨੂੰ ਸਕਦਾ ਕੋਈ ਛੁਡਾ ਨਾਹੀਂ
ਦੀਨ ਮੰਨਕੇ ਜਾਂ ਮੁਸਲਮਾਨ ਹੋ ਜਾ ਐਵੇਂ ਤੁਧ ਦਾ ਹੁਣ ਬਚਾ ਨਾਹੀਂ
ਨਹੀਂ ਤਾਂ ਹੋ ਤੂੰਬੇ ਤੂੰਬੇ ਉੱਡ ਜਾਸੇਂ ਮੇਰੇ ਹੁਕਮ ਦੇ ਵਿਚ ਖਤਾ ਨਾਹੀਂ
ਸਿੰਘ ਆਖਦਾ ਜ਼ਾਲਮਾਂ ਪਾਪੀਆ ਓਏ ਗਲਾਂ ਹੋਰ ਤੂੰ ਪਿਆ ਬਨਾ ਨਾਹੀਂ
ਦੀਨ ਮੰਨਣਾ ਨਹੀਂ ਸਿਖੀਛਡਨੀ ਨਹੀਂ ਹੁਕਮ ਚਾੜ੍ਹ ਤੇ ਢਿਲ ਤੂੰ ਪਾ ਨਾਹੀਂ
ਅਗੇ ਕਿੰਨੇ ਕੁ ਸਿੰਘ ਕਰ ਲਏ ਮੋਮਨ ਤੈਨੂੰ ਆਂਵਦਾ ਸ਼ਰਮ ਹਯਾ ਨਾਹੀਂ
ਹੁਣ ਤੋੜੀ ਸਿੰਘ ਇਕ ਨ ਤੁਰਕ ਹੋਇਆ ਥਕੇ ਜ਼ੋਰ ਤੁਸੀਂ ਘਟ ਲਾ ਨਾਹੀਂ

ਦੋਵੇਂ ਪਿਓ ਪੁਤਰ ਤੋਰੇ ਕਤਲਗਾਹ ਨੂੰ ਖੁਸ਼ੀ ਭਰੇ ਜਲਾਦ ਦੇ ਨਾਲ ਹੋਏ
ਗਮ ਵਰਤਿਆ ਰਤੀ ਨ ਦਿਲਾਂ ਉਤੇ ਚੇਹਰੇ ਨਾਲ ਉਮੰਗ ਦੇ ਲਾਲ ਹੋਏ
ਧਰਮ ਚਮਕਿਆ ਆਨਕੇ ਮਥਿਆਂ ਤੇ ਮੁਖ ਖਿੜੇ ਗੁਲਾਬ ਮਸਾਲ ਹੋਏ
ਸਚੇ ਸਿਦਕ ਤੇ ਹੋਣ ਸ਼ਹੀਦ ਚਲੇ ਦੋਵੇਂ ਚਿਤ ਤੋਂ ਖੁਸ਼ੀ ਕਮਾਲ ਹੋਏ
ਬਾਜ਼ੀ ਜਿਤ ਚਲੇ ਸਿਰਾਂ ਧੜਾ ਦੀ ਲਾ ਸਿਖੀ ਵਿਚ ਸਾਬਤ ਮਾਲਾ ਮਾਲ ਹੋਏ
ਤਿਲਕਨ ਬਾਜ਼ੀ ਦੇ ਵੇਹੜਿਓਂ ਲੰਘ ਚਲੇ ਪਾਰ ਤਿਲਕਨੋਂ ਪੈਰ ਸੰਭਾਲ ਹੋਏ
ਸਿਖੀ ਅਤੀ ਤਿਖੀ ਖੰਡੇ ਧਾਰ ਤਿਖੀ ਪਾਸ ਇਸ ਤੋਂ ਘਾਲਨਾ ਘਾਲ ਹੋਏ
ਪੰਛੀ ਆਤਮਾਂ ਦੇਸ ਨੂੰ ਉਡ ਚਲੇ ਖੁਸ਼ੀ ਤੋੜਕੇ ਮੋਹ ਦਾ ਜਾਲ ਹੋਏ
ਲਕ ਬੰਨ੍ਹ ਗਏ ਆਪਣੇ ਦੇਸ ਵਲੇ ਪਾਂਧੀ ਤਿਆਰ ਮੋਹ ਤੋੜਕੇ ਜਾਲ ਹੋਏ
ਖੁਸ਼ੀ ਨਾਲ ਗੁਰਬਾਣੀ ਦਾ ਜਾਪ ਕਹਦੇ ਮੂੰਹੋਂ ਸ਼ੁਕਰ ਅਕਾਲ ਅਕਾਲ ਹੋਏ
ਉਤੇ ਚੇਹਰਿਆਂ ਗਮੀ ਨ ਰਤੀ ਜਿੰਨੀ ਕੋਲ ਵਾਂਗ ਖਿੜੇ ਲਾਲ ਭਾਲ ਹੋਏ
ਕਤਲਗਾਹ ਦੇ ਵਿਚ ਜਾ ਖੜੇ ਦੋਵੇਂ ਦਿਲੋਂ ਮਗਨ ਆ ਨਾਲ ਗੁਪਾਲ ਹੋਏ
ਜੁੜੀ ਆਨ ਹਜੂਮ ਕਰਤਾਰ ਸਿੰਘਾ ਕਠੇ ਬਿਰਧ ਜਵਾਨ ਤੇ ਬਾਲ ਹੋਏ

ਭਾਈ ਸੁਬੇਗ ਸਿੰਘ ਤੇ ਸ਼ਾਹਬਾਜ਼ ਦਾ ਕਤਲ ਹੋਣਾ

ਦੋਵੇਂ ਖੜੇ ਪਰ ਤੇਗ ਜਲਾਦ ਕਢੀ ਵਾਂਗ ਬਿਜਲੀ ਦੇ ਚਮਕਾਰ ਹੋਯਾ
ਅਖਾਂ ਮੀਟ ਲਈਆਂ ਦੁਹਾਂ ਪਿਓ ਪੁਤਾਂ ਮੂਹੋਂ ਸ਼ਬਦ ਕਰਤਾਰ ਕਰਤਾਰ ਹੋਯਾ
ਸਿਰ ਧੜਾਂ ਤੋਂ ਹੋਕੇ ਵਖ ਡਿਗੇ ਇਕ ਵਾਰ ਦੇ ਵਿਚ ਕੰਮ ਪਾਰ ਹੋਯਾ
ਵਿਚ ਜੋਤ ਦੇ ਜੋਤ ਜਾ ਮਿਲੀ ਓਵੇਂ ਡਿਗਾ ਤਨ ਅਸਥੂਲ ਸਥਾਰ ਹੋਯਾ
ਕੰਬ ਗਏ ਆ ਧਰਤ ਅਕਾਸ਼ ਦੋਵੇਂ ਵਿਚ ਸ਼ਹਿਰ ਸਾਰੇ ਹਾਹਾਕਾਰ ਹੋਯਾ
ਮਿਲੀ ਜੋਤ ਮੇਂ ਜੋਤ ਕਰਤਾਰ ਸਿੰਘਾ ਗੁਰਪੁਰੀ ਅੰਦਰ ਜੈ ਜੈ ਕਾਰ ਹੋਯਾ

ਵਾਕ ਕਵੀ

ਰੈਂਦਾ ਕਿਸਤਰ੍ਹਾਂ ਰਾਜਓਹ ਜ਼ਾਲਮਾਂ ਦਾ ਦਿਨੋਂ ਦਿਨ ਸਨ ਕੈਹਰ ਵਧਾਈ ਜਾਂਦੇ
ਕਿਉਂ ਨ ਸੜਕੇ ਸ਼ਾਹੀ ਸਵਾਹ ਹੁੰਦੀ ਕਾਜ਼ੀ ਸ਼ਰ੍ਹਾ ਦੀ ਅਗ ਮਚਾਈ ਜਾਂਦੇ
ਪਰਜਾ ਖਾਨ ਲਗੇ ਬੈਠੇ ਤਖਤ ਉੱਤੇ ਜ਼ੁਲਮ ਜ਼ੋਰ ਦਾ ਪੈਰ ਵਧਾਈ ਜਾਂਦੇ
ਦੋਸ਼ ਸਿੰਘਾਂ ਦਾ ਨਹੀਂ ਕਰਤਾਰ ਸਿੰਘਾ ਤੁਰਕ ਜਾਨ ਕੇ ਵੈਰ ਵਧਾਈ ਜਾਂਦੇ

ਭਲਾ ਮੈਂ ਕਬੂਲ ਕਦ ਕਰਨ ਲਗਾ ਮੇਰੇ ਤਾਈਂ ਇਹ ਗਲ ਸੁਨਾ ਨਾਹੀਂ
ਗਏ ਵੀਰ ਮੇਰੇ ਜਿਥੇ ਜਾਂ ਮੈਂ ਝਟ ਕਤਲ ਕਰਵਾ ਅਟਕਾ ਨਾਹੀਂ
ਧੰਨ ਭਾਗ ਮੈਂ ਮਰਾਂ ਸ਼ਹੀਦ ਹੋਕੇ ਏਦੂੰ ਵਧ ਮੈਨੂੰ ਕੋਈ ਚਾ ਨਾਹੀਂ
ਸਿੰਘ ਧਰਮ ਤੋਂ ਗਿਰੇ ਕਰਤਾਰ ਸਿੰਘਾ ਓਹਨੂੰ ਨਰਕ ਭੀ ਮੂੰਹ ਦਖਾ ਨਾਹੀਂ

ਭਾਈ ਮਤਾਬ ਸਿੰਘ ਜੀ ਨੂੰ ਚਰਖੜੀ ਚਾੜ੍ਹਨਾ

ਲੈ ਗਿਆ ਜਲਾਦ ਮਤਾਬ ਸਿੰਘ ਨੂੰ ਜਿਥੇ ਗਡੀ ਹੋਈ ਚਰਖੜੀ ਹੈ ਜੀ
ਸਿੰਘ ਫਤੇ ਗਜਾ ਕੇ ਚੜ੍ਹ ਗਿਆ ਬੜੀ ਚਿਤ ਤਾਈਂ ਚੋਪ ਚੜ੍ਹੀ ਹੈ ਜੀ
ਕਹਿੰਦਾ ਧਨ ਹੈਂ ਚਰਖੜੀ ਧੰਨ ਹੈਂ ਤੂੰ ਤੇਰੇ ਦੇਖਣੇ ਦੀ ਖਾਹਸ਼ ਬੜੀ ਹੈ ਜੀ
ਸਿਖੀ ਪਰਖਣੇ ਲਈ ਘਸੌਟੀ ਹੈਂ ਤੂੰ ਚਿਤ ਆਸ ਪਰਖਾਉਨ ਦੀ ਖੜੀ ਹੈ ਜੀ
ਲੈ ਹੁਣ ਪਰਖ ਤੇ ਦਸ ਦੇਹ ਖਰਾ ਖੋਟਾ ਸੁਣ ਸਿਖੀ ਦੀ ਜੋ ਸੰਥਾ ਪੜ੍ਹੀ ਹੈ ਜੀ
ਇਮਤਿਹਾਨ ਲੈਕੇ ਪਾਸ ਫੇਹਲ ਕਰ ਦੇਹ ਕਲਮ ਮੌਤ ਦੀ ਹਥ ਤੂੰ ਫੜੀ ਹੈ ਜੀ
ਜੇਕਰ ਪਾਸ ਹੋਵਾਂ ਰਲਾਂ ਜਾਂ ਝਬਦੇ ਪਾਸ ਹੋਇਆਂ ਵੀਰਾਂ ਦੀ ਜੋ ਲੜੀ ਹੈ ਜੀ
ਗੁਰ ਪੁਰੀ ਦੀ ਤੂੰ ਪੌੜੀ ਦਿਸਦੀ ਹੈਂ ਮੈਨੂੰ ਚਾੜ੍ਹ ਸੁਟੇ ਜੂਨ ਹੜੀ ਹੈ ਜੀ
ਏਨਾ ਕਹਿ ਲਈਆਂ ਸਿੰਘ ਮੀਟ ਅਖਾਂ ਬਿਰਤੀ ਗੁਰੂ ਦੀ ਚਰਨੀ ਜੜੀ ਹੈ ਜੀ
ਨਿਭੇ ਸਿਦਕ ਦੇ ਵਿਚ ਕਰਤਾਰ ਸਿੰਘਾ ਸਫਲੀ ਸਿਖਦੀ ਓਹੋ ਹੀ ਘੜੀ ਹੈ ਜੀ

ਵਾਕ ਕਵੀ

ਹਥ ਪੈਰ ਲਏ ਬੰਨ੍ਹ ਜ਼ਾਲਮਾਂ ਨੇ ਚਰਖੀ ਜ਼ੋਰ ਦੇ ਨਾਲ ਭਵਾਈ ਫੜਕੇ
ਪੇਂਜਾ ਪਿੰਜਦਾ ਰੂੰ ਜਿਉਂ ਧਰ ਪਿੰਜਣ ਦੇਸ ਸਿੰਘ ਦੀ ਤਿਵੇਂ ਉਡਾਈ ਫੜਕੇ
ਬੇਤਰਸ ਬੇਰਹਿਮ ਹਤਿਆਰਿਆਂ ਨੇ ਜਿੰਦ ਦੇ ਅਜ਼ਾਬ ਗਵਾਈ ਫੜਕੇ
ਸਿਰ ਵਿਚ ਹੀਰਾ ਮੰਡੀ ਟੰਗ ਦਿਤਾ ਦੇਹ ਖਾਈ ਦੇ ਵਿਚ ਸੁਟਾਈ ਫੜਕੇ
ਏਸੇ ਤਰ੍ਹਾਂ ਲਾਹੌਰ ਰਹੇ ਕਤਲ ਮਚੀ ਰਯਤ ਹਾਕਮਾਂ ਮਾਰ ਮੁਕਾਈ ਫੜਕੇ
ਐਸੇ ਵੇਖਕੇ ਜ਼ੁਲਮ ਕਰਤਾਰ ਸਿੰਘਾ ਸਫਾ ਤੁਰਕ ਦੀ ਰਬ ਉਠਾਈ ਫੜਕੇ

ਹਕੀਕਤ ਰਾਏ ਦੀ ਸ਼ਹੀਦੀ

ਹਕੀਕਤ ਰਾਏ ਸਯਾਲਕੋਟ ਦੇ ਵਿਚ ਹੋਯਾ ਉਪਲ ਖਤ੍ਰੀਆਂ ਦੇ ਖਾਨਦਾਨ ਅੰਦਰ
ਬਾਗਮਲ ਪਿਤਾ ਗੌਰਾਂ ਮਾਤਦਾ ਨਾਂ ਡਿਠਾ ਸਹਿਕਦਿਆਂ ਪੁਤ ਜਹਾਨ ਅੰਦਰ

ਸਤਰਾਂ ਸੌ ਅਕਾਸੀਏ ਜਨਮ ਲਿਆ ਮੁਖ ਚੰਦ ਜਿਵੇਂ ਅਸਮਾਨ ਅੰਦਰ
ਵਿਚ ਲਾਡਾਂ ਦੇ ਰਖਕੇ ਪਾਲਿਓ ਨੇ ਫਰਕ ਰਿਹਾ ਨਾ ਲਾਡ ਲਡਾਨ ਅੰਦਰ
ਸ਼ਾਦੀ ਵਿਚ ਵਟਾਲੇ ਦੇ ਹੋਈ ਉਸਦੀ ਵਡੇ ਸ਼ਾਨ ਥੀਂ ਉਮਰ ਨਦਾਨ ਅੰਦਰ
ਦੁਰਗੀ ਨਾਮ ਬੇਟੀਕਿਸ਼ਨ ਸਿੰਘ ਦੀਸੀ ਪਕੀ ਸਿਦਕ ਤੇ ਹਠ ਨਭਾਨ ਅੰਦਰ
ਮੁਲਾਂ ਪਾਸ ਹਕੀਕਤ ਪੜ੍ਹਨ ਬੈਠਾ ਪਿਤਾ ਖਰਚਦਾ ਧਨ ਪੜ੍ਹਾਨ ਅੰਦਰ
ਹੋਯਾ ਆਨ ਜਵਾਨ ਕਰਤਾਰ ਸਿੰਘਾ ਨਿਤ ਮਸਤ ਰਹੇ ਭਜਨ ਭਗਵਾਨ ਅੰਦਰ

ਵਾਕ ਕਵੀ

ਦੁਰਗੀ ਸਿਖਾਂ ਦੀਧੀ ਤੇ ਸਿਖ ਹੈ ਸੀ ਸਿਖੀ ਸਿਦਕ ਸਿਰ ਨਾਲ ਨਭਾਨ ਵਾਲੀ
ਗੁੜ੍ਹਤੀ ਮਾਪਿਆਂ ਤੋਂ ਮਿਲੀ ਜੰਮਦਿਆਂ ਸੀ ਫੜ ਕਾਇਰਾਂ ਸ਼ੇਰ ਬਨਾਣ ਵਾਲੀ
ਕਥਾ ਗੁਰਾਂ ਤੇ ਸਿਖਾਂ ਦੀ ਰਹੀ ਸੁਣਦੀ ਮਾਂ ਬਾਪ ਤੋਂ ਪਾਪ ਨਸਾਨ ਵਾਲੀ
ਨਿੱਤ ਸੁਣ ਸ਼ਹੀਦੀਆਂ ਸਿੰਘਾਂ ਦੀਆਂ ਹੋ ਗਈ ਸੀ ਹਠ ਤੇ ਆਨ ਵਾਲੀ
ਜਤ ਸਤ ਤੇ ਧਰਮ ਦੀ ਪੁਤਲੀ ਸੀ ਤਰੀ ਆਪ ਤੇ ਸੰਗ ਤਰਾਨ ਵਾਲੀ
ਦੁਧ ਸ਼ੇਰਨੀ ਦਾ ਪੀਕੇ ਸ਼ੇਰਨੀ ਸੀ ਮਾਰ ਵਿਸ਼ੇ ਵਿਕਾਰ ਨਸਾਨ ਵਾਲੀ
ਵਾਲ ਵਾਲ ਅੰਦਰ ਰਚੀ ਬੀਰਤਾ ਸੀ ਦੁਖ ਪਿਆ ਨਾ ਮੂਲ ਘਬਰਾਨ ਵਾਲੀ
ਪਤੀਬ੍ਰਤਾ ਸੀ ਅਸਲ ਕਰਤਾਰ ਸਿੰਘਾ ਵਿਚ ਗ੍ਰਿਹਸਤ ਉਦਾਸ ਰਹਾਨ ਵਾਲੀ

ਦੁਰਗੀ ਦੀ ਸਿਖਿਆ ਦਾ ਅਸਰ

ਜਿਸ ਦਿਨ ਤੋਂ ਫੇਰ ਵਿਆਹੀ ਗਈ ਨੇਮ ਆਪਣਾ ਉਹੋ ਨਭਾਂਵਦੀ ਰਹੀ
ਜਿਥੇ ਬੈਠਦੀ ਪਾਸ ਦੇ ਸੰਗੀਆਂ ਨੂੰ ਗੁਰ ਸਿਖੀ ਦੀ ਰੀਤ ਸਖਾਂਵਦੀ ਰਹੀ
ਗੁਰ ਸਿਖਾਂ ਦੇ ਨਿਤ ਹੀ ਕਾਰਨਾਮੇ ਵਿਚ ਘਰ ਦੇ ਬੈਠ ਸੁਨਾਂਵਦੀ ਰਹੀ
ਸਾਹਿਬਜ਼ਾਦਿਆਂ ਦੇ ਦਸ ਹਾਲ ਸਾਰੇ ਜੋਸ਼ ਦਿਲਾਂ ਦੇ ਤਾਈਂ ਚੜ੍ਹਾਂਵਦੀ ਰਹੀ
ਹਠੀ ਸਿੰਘਾਂ ਦੇ ਹਠ ਪਰੇਮ ਕਹਿਕੇ ਸੁਤੇ ਹਿਰਦਿਆਂ ਤਾਈਂ ਜਗਾਂਵਦੀ ਰਹੀ
ਮੁਰਦਾਂ ਦਿਲਾਂ ਨੂੰ ਜਿੰਦਿਆਂ ਰਹੀ ਕਰਦੀ ਸ਼ੇਰ ਕਾਇਰਾਂ ਤਾਈਂ ਬਨਾਂਵਦੀ ਰਹੀ
ਬੈਠੀ ਉਠਦੀ ਕੰਮ ਵਿਹਾਰ ਕਰਦੀ ਸਿਖੀ ਸਿਦਕ ਪਰੇਮ ਨੂੰ ਗਾਂਵਦੀ ਰਹੀ
ਚੰਦਨ ਵਾਂਗ ਹਰਿੰਡ ਦੇ ਬੂਟਿਆਂ ਨੂੰ ਸਿਖ ਧਰਮ ਦੀ ਹੀ ਲਾਗ ਲਾਂਵਦੀ ਰਹੀ
ਖਾਸ ਕਰ ਹਕੀਕਤ ਰਾਇ ਤਾਈਂ ਸਿੰਘ ਸਜਨੇ ਵਲ ਲਿਆਂਵਦੀ ਰਹੀ

ਅਸਰ ਪਹੁੰਚਿਆ ਓਸਨੂੰ ਬਹੁਤ ਚੰਗਾ ਸਾਕੇ ਸਿੰਘਾਂ ਦੇ ਨਿਤ ਸੁਨਾਂਵਦੀ ਰਹੀ
ਵਿਚ ਧਰਮ ਪਕਾ ਸੂਰਬੀਰ ਹੋਯਾ ਸਿਖਯਾ ਬੀਰਤਾ ਦੀ ਸਦਾ ਆਂਵਦੀ ਰਹੀ
ਹੋ ਗਿਆ ਦਲੇਰ ਕਰਤਾਰ ਸਿੰਘਾ ਵਿਚੋਂ ਕਾਇਰਤਾ ਮੂੰਹ ਛਪਾਂਵਦੀ ਰਹੀ

ਹਕੀਕਤ ਰਾਏ ਦੀ ਮਦਰਸੇ ਵਿਚ ਲੜਕਿਆਂ ਨਾਲ ਲੜਾਈ ਹੋਣੀ

ਦੌਲਤਮੰਦਾਂ ਦੇ ਪੁਤ ਬੇ ਫਿਕਰ ਹੁੰਦੇ ਥੋੜੇ ਦਿਨਾਂ ਦੇ ਵਿਚ ਹੁਸ਼ਯਾਰ ਹੋਯਾ
ਸਾਲ ਠਾਰਵਾਂ ਮਧ ਦੇ ਵਿਚ ਮਤਾ ਘਰ ਇਕ ਬੇਟਾ ਪੈਦਾਵਾਰ ਹੋਯਾ
ਪੜ੍ਹੀ ਫਾਰਸੀ ਸ਼ੌਕ ਦੇ ਨਾਲ ਚੰਗੀ ਵਿਚ ਧਰਮ ਦੇ ਭੀ ਖਬਰਦਾਰ ਹੋਯਾ
ਡਿਠਾ ਰੰਗ ਜਹਾਨ ਦਾ ਦਿਨ ਥੋੜੇ ਭੈੜਾ ਕਾਲ ਆ ਸਿਰ ਅਸਵਾਰ ਹੋਯਾ
ਦੁਰਗਾ ਅਸ਼ਟਮੀ ਜੋਤ ਜਗਾ ਘਰ ਥੀਂ ਪੜ੍ਹਨ ਵਲ ਮਸੀਤ ਤਯਾਰ ਹੋਯਾ
ਟਿਕਾ ਦੇਵੀ ਦਾ ਸੀ ਮਥੇ ਲਗਾ ਹੋਇਆ ਓਸੇ ਉੱਤੋਂ ਕੁਪਤ ਬਿਸਯਾਰ ਹੋਯਾ
ਮੁਸਲਮਾਨ ਮੁੰਡੇ ਲਗੇ ਕਰਨ ਠਠਾ ਠਠਾ ਕਰਦਿਆਂ ਆਨ ਤਕਰਾਰ ਹੋਯਾ
ਓਹ ਦੇਵੀ ਨੂੰ ਲਗੇ ਮਖੌਲ ਕਰਨੇ ਇਹੋ ਦੀਨੀਆਂ ਦਾ ਸੀ ਵਿਹਾਰ ਹੋਯਾ
ਗੁਸਾ ਆਇਆ ਹਕੀਕਤ ਰਾਇ ਤਾਈਂ ਓਹਦਾ ਫਾਤਮਾ ਵਲ ਉਲਾਰ ਹੋਯਾ
ਗਲਾਂ ਕਰਦਿਆਂ ਵਧ ਬਖਾਂਧ ਗਈ ਮੁਸਲਮਾਨਾਂ ਦੇ ਤਾਈਂ ਹੰਕਾਰ ਹੋਯਾ
ਮੁਲਾਂ ਪਾਸ ਜਾ ਚੁਗਲੀਆਂ ਵਟੀਓਂ ਨੇ ਸਾਡਾ ਜਾਪਦਾ ਦੀਨ ਖਵਾਰ ਹੋਯਾ
ਹਿੰਦੂ ਹੋਕੇ ਕਢੇ ਗਾਲ੍ਹਾਂ ਫਾਤਮਾ ਨੂੰ ਮੁਲਾਂ ਸੁਣਦਿਆਂ ਹੀ ਖੂਨਖਾਰ ਹੋਯਾ
ਕਾਜ਼ੀ ਪਾਸ ਜਾ ਮੁਲਾਂ ਫਰਯਾਦ ਕੀਤੀ ਥੋੜ੍ਹੀ ਗਲ ਤੇ ਬਹੁਤਾ ਵਿਸਥਾਰ ਹੋਯਾ
ਖਾਧੀ ਜਾ ਕਾਜ਼ੀ ਹਾਕਮ ਪਾਸ ਚੁਗਲੀ ਸਦਾ ਬੁਰੇ ਤੋਂ ਬੁਰਾ ਵਚਾਰ ਹੋਯਾ
ਗਾਲ੍ਹਾਂ ਹਿੰਦੂ ਕਢੇ ਬੀਬੀ ਫਾਤਮਾ ਨੂੰ ਹਾਇ ਗਜ਼ਬ ਇਹ ਕਹਿਰ ਕਹਾਰ ਹੋਯਾ
ਮਚੀ ਸ਼ਰ੍ਹਾ ਦੀ ਅਗ ਕਰਤਾਰ ਸਿੰਘਾ ਭਾ ਹਿੰਦੂਆਂ ਅੰਧ ਗੁਬਾਰ ਹੋਯਾ

ਹਾਕਮ ਅਮੀਰ ਬੇਗ ਨੇ ਹਕੀਕਤ ਰਾਏ ਨੂੰ ਬੁਲਾਨਾ

ਓਸੇ ਵਕਤ ਸਿਪਾਹੀ ਨੂੰ ਭੇਜ ਦਿਤਾ ਧਰਮੀ ਵਿਚ ਦਰਬਾਰ ਬੁਲਾਇਆ ਏ
ਹਾਜ਼ਰ ਹੁੰਦਿਆਂ ਹਾਕਮ ਨੇ ਨਾਲ ਗੁਸੇ ਆਖ ਸ਼ਰ੍ਹਾ ਦਾ ਹੁਕਮ ਸੁਨਾਇਆ ਏ
ਬੀਬੀ ਫਾਤਮਾ ਨੂੰ ਗਾਲ੍ਹਾਂ ਕਢੀਆਂ ਤੂ ਸਾਡਾ ਕਾਫਰਾ ਦਿਲ ਦੁਖਾਇਆ ਏ
ਹਤਕ ਕੀਤੀ ਤੂ ਸਾਡੇ ਪਗੰਬਰਾਂ ਦੀ ਤੈਨੂੰ ਸ਼ਰ੍ਹਾ ਨੇ ਡੰਨ ਇਹ ਲਾਇਆ ਏ

ਕਤਲ ਹੋ ਯਾਂ ਦੀਨ ਕਬੂਲ ਕਰ ਲੈ ਕਾਜ਼ੀ ਸਾਹਿਬਨੇ ਇਹੋ ਫਰਮਾਇਆ ਏ
ਜ਼ੁਲਮ ਕਰ ਲੋ ਤੁਸੀਂ ਕਰਤਾਰ ਸਿੰਘਾ ਵੇਲਾ ਆਖਰੀ ਤੁਸਾਂ ਦਾ ਆਇਆ ਏ

ਹਕੀਕਤ ਰਾਏ

ਹਕੀਕਤ ਆਖਿਆ ਦੀਨ ਮਨਜ਼ੂਰ ਨਾਹੀਂ ਹੋਰ ਕਰੋ ਜੇਹੜੀ ਮਨ ਭਾਂਵਦੀ ਏ
ਧਕਾ ਕਰੋ ਨ ਸੋਚਕੇ ਦਿਹੋ ਫਤਵਾ ਕਰਨਾ ਜ਼ੁਲਮ ਨ ਸ਼ਰ੍ਹਾ ਫੁਰਮਾਂਵਦੀ ਏ
ਪਹਿਲਾਂ ਕਢੀਆਂ ਦੇਵੀ ਨੂੰ ਇਨਾਂ ਗਾਲਾਂ, ਗਾਲ ਸਭ ਦਾ ਦਿਲ ਦੁਖਾਂਵਦੀ ਏ
ਫੇਰ ਅੰਤ ਨੂੰ ਮੈਂ ਭੀ ਕਢੀਆਂ ਨੇ ਵਾਜ ਆਪਣੀ ਖੂਹ ਤੋਂ ਆਂਵਦੀ ਏ
ਚੜ੍ਹ ਗਿਆ ਅਮੀਰ ਨੂੰ ਆਨ ਗੁਸਾ ਭੜਕੀ ਸ਼ਰ੍ਹਾ ਦੀ ਅਗ ਜਲਾਂਵਦੀ ਏ
ਧਰਮੀ ਖੜਾ ਨਧੜਕ ਕਰਤਾਰ ਸਿੰਘਾ ਸਚੀ ਜਿੰਦੜੀ ਖੌਫ ਨ ਖਾਂਵਦੀ ਏ

ਅਮੀਰ ਬੇਗ ਨੇ ਹਕੀਕਤ ਰਾਏ ਨੂੰ ਕੈਦ ਕਰਨਾ

ਪਾਸੋਂ ਕਾਜ਼ੀ ਨ ਲੈਣ ਆਰਾਮ ਦੇਵੇ ਆਖੇ ਹੁਣੇ ਹੀ ਕਤਲ ਕਰਾ ਦਿਹੋ
ਅਗੋਂ ਕੋਈ ਕਾਫਰ ਕਰੇ ਗਲ ਨ ਇਹ ਇਹਦੀ ਮਾਰਕੇ ਜਿੰਦ ਗਵਾ ਦਿਹੋ
ਹਾਕਮ ਹੁਕਮ ਦਿਤਾ ਕੋਤਵਾਲ ਤਾਈਂ ਇਹਨੂੰ ਜੇਹਲ ਖਾਨੇ ਵਿਚ ਸੁਟਾ ਦਿਹੋ
ਕਲ ਵਿਚ ਕਚਹਿਰੀ ਕਰਤਾਰ ਸਿੰਘਾ ਇਹਨੂੰ ਕੈਦੀਆਂ ਵਾਂਗ ਪੁਚਾ ਦਿਹੋ

ਬਾਗ ਮਲ ਤੇ ਗੌਰਾਂ ਦਾ ਦੁਖ

ਬਾਗ ਮਲ ਨੂੰ ਜਦੋਂ ਇਹ ਖਬਰ ਪੁਜੀ ਅਗੇ ਅਖੀਆਂ ਅੰਧ ਗੁਬਾਰ ਆਯਾ
ਗੌਰਾਂ ਗਸ਼ ਖਾਕੇ ਡਿਗੀ ਧਰਤ ਉੱਪਰ ਖੂਨ ਅਖੀਆਂ ਤੋਂ ਬਾਹਰਵਾਰ ਆਯਾ
ਹਾ ਹਾ ਕਾਰ ਮਚੀ ਘਰ ਬਾਰ ਅੰਦਰ ਕਠਾ ਹੋਕੇ ਸਭ ਪਰਵਾਰ ਆਯਾ
ਜ਼ੁਲਮ ਹਾਕਮਾਂ ਦਾ ਸਾਰੇ ਜਾਣਦੇ ਸਨ ਧਰਮੀ ਬਚੇ ਨ ਸਚ ਇਤਬਾਰ ਆਯਾ
ਮੁਸਲਮਾਨਕਰ ਲੈਨ ਯਾਕਤਲ ਕਰਸਨ ਏਹੋ ਸਭ ਨੂੰ ਖੌਫ ਇਕਬਾਰ ਆਯਾ
ਇਕੋ ਪੁਤ ਦਿਤਾ ਰਬ ਉਮਰ ਪਿਛਲੀ ਓਹਭੀ ਜ਼ਾਲਮਾਂ ਹੇਠ ਤਲਵਾਰ ਆਯਾ
ਪੈ ਫਿਕਰ ਗਿਆ ਕੇਹੜੀ ਗਲ ਕਰੀਏ ਪੁਤ ਮੌਤ ਦੇ ਮੂੰਹ ਵਿਚ ਘਾਰ ਆਯਾ
ਓੜਕ ਹੋ ਭਾਈਚਾਰਾ ਸਭ ਕਠਾ ਤਰਲੇ ਘਤਦਾ ਵਿਚ ਦਰਬਾਰ ਆਯਾ
ਗੌਰਾਂ ਜਾਂ ਅਮੀਰ ਦੇ ਕਦਮ ਪਕੜੇ ਬਾਗ ਮਲ ਪਲਾ ਗਲ ਡਾਰ ਆਯਾ
ਮਿੰਨਤਾਂ ਕੀਤੀਆਂ ਸਾਰਿਆਂ ਸ਼ਾਹੂਕਾਰਾਂ ਤਰਲੇ ਕਰਨ ਨੂੰ ਸਭ ਬਜ਼ਾਰ ਆਯਾ

ਪੁਤ ਛਡ ਦਿਹ ਸਭ ਲੈ ਜ਼ਰ ਜ਼ੇਵਰ ਬਾਗ ਮਲ ਤੇਰੇ ਅਗੇ ਹਾਰ ਆਯਾ
ਝੁਗਾ ਦੇਂਦੀਏ ਗੌਰਾਂ ਕਰਤਾਰ ਸਿੰਘਾ ਖ਼ੂਨ ਕਾਲਜੇ ਤੋਂ ਜੋਸ਼ ਆਯਾ

ਅਮੀਰ ਬੇਗ ਨੇ ਕਾਜੀ ਨੂੰ ਸਮਝਾਨਾ

ਕਾਜ਼ੀ ਤਾਈਂ ਅਮੀਰ ਸਮਝਾਨ ਲਗਾ ਕਾਜ਼ੀ ਸਾਹਿਬ ਕੁਝ ਖੌਫ ਖ਼ੁਦਾ ਕਰੀਏ
ਤਰਲੇ ਘਤਦਾ ਏ ਪਿਆ ਸ਼ਹਿਰ ਸਾਰਾ ਹਿੰਦੂ ਤਾਈਂ ਖਾ ਤਰਸ ਰਿਹਾ ਕਰੀਏ
ਆਖੇ ਲੜਕਿਆਂ ਦੇ ਹਿੰਦੂ ਮਾਰੀਏ ਨਾ ਇਨਸਾਫ ਭੀ ਕਲਮ ਉਠਾ ਕਰੀਏ
ਗਾਲ੍ਹਾਂ ਉਨ੍ਹਾਂ ਭੀ ਏਸਨੂੰ ਕਢੀਆਂ ਨੇ ਕਿਉਂ ਫੈਸਲਾ ਫੇਰ ਇਕ ਦਾ ਕਰੀਏ
ਨਾਲੇ ਸ਼ਹਿਰ ਦੇ ਰਲ ਅਮੀਰ ਆਏ ਫਰਜ਼ ਆਪਣਾ ਅਸੀਂ ਅਦਾ ਕਰੀਏ
ਇਕੋ ਮਾਪਿਆਂ ਪੁਤ ਕਰਤਾਰ ਸਿੰਘਾ ਕਾਹਨੂੰ ਘਰ ਉਜਾੜ ਸਫਾ ਕਰੀਏ

ਕਾਜੀ

ਤੂੰ ਕਾਫਰਾਂ ਦੀ ਇਮਦਾਦ ਕਰ ਖਾਂ ਮੈਂ ਤਾਂ ਵਿਚ ਲਾਹੌਰ ਦੇ ਜਾਇ ਆਖਾਂ
ਕਤਲ ਕਰਾਂ ਯਾ ਏਸਨੂੰ ਕਰਾਂ ਮੋਮਨ ਐਵੇਂ ਛਡਾਂ ਨਾ ਕਸਮ ਉਠਾਇ ਆਖਾਂ
ਜੇ ਤੂੰ ਸ਼ਰ੍ਹਾ ਦਾ ਨਹੀਂ ਇਨਸਾਫ ਕਰਨਾ ਕਰ ਸੋ ਜੋ ਮੈਂ ਸੁਨਾਇ ਆਖਾਂ
ਏਹਨੂੰ ਵਿਚ ਲਾਹੌਰ ਪੁਚਾਇ ਦੇਹ ਤੂੰ ਤੇਰੇ ਤਾਈਂ ਮੈਂ ਸਚ ਸਮਝਾਇ ਆਖਾਂ
ਜੇ ਤੂੰ ਛਡੇਂ ਰਪੋਟ ਪੁਚਾ ਦਿਲੀ ਮੈਂ ਤਾਂ ਖਾ ਕੇ ਕਸਮ ਖੁਦਾਇ ਆਖਾਂ
ਓਸੇ ਸ਼ਰ੍ਹਾਂ ਦਾ ਡੰਨ ਲਾਵਾਂ ਤੈਨੂੰ ਗਲਾਂ ਹੋਰ ਭੀ ਨਾਲ ਰਲਾਇ ਆਖਾਂ
ਮੁਸਲਮਾਨ ਹੋਇਆ ਬਿਨਾਂ ਛੁਟਦਾ ਨਹੀਂ ਇਹ ਆਖਰੀ ਗਲ ਮੁਕਾਇ ਆਖਾਂ
ਕਾਫਰ ਮਾਰੇ ਸਵਾਬ ਕਰਤਾਰ ਸਿੰਘਾ ਲਿਖਿਆ ਵਿਚ ਕੁਰਾਨ ਦਖਾਇ ਆਖਾਂ

ਹਕੀਕਤ ਰਾਏ ਦਾ ਕੈਦ ਹੋਕੇ ਲਾਹੌਰ ਜਾਨਾ

ਕਾਜ਼ੀ ਤਦੋਂ ਨਾ ਕਿਸੇ ਦੀ ਗਲ ਮੰਨੀ ਸਾਰੇ ਸ਼ਹਿਰ ਦੇ ਲੋਕ ਸਮਝਾਇ ਰਹੇ
ਬਾਗ ਮਲ ਗੌਰਾਂ ਪਲੇ ਗਲ ਪਾਕੇ ਉਤੇ ਪੈਰਾਂ ਦੇ ਸਿਰ ਝੁਕਾਇ ਰਹੇ
ਕਿਵੇਂ ਪੁਤ ਜਾਏ ਛੁਟ ਜ਼ਾਲਮਾਂ ਤੋਂ ਕੁਲ ਝਗੜਾ ਸਭ ਲੁਟਾਇ ਰਹੇ
ਹਾਕਮ ਹੁਕਮ ਦਿਤਾ ਲੈ ਲਾਹੌਰ ਜਾਵੇ ਕਾਜ਼ੀ ਪਾਕੇ ਸ਼ੋਰ ਡਰਾਇ ਰਹੇ
ਸ਼ਰ੍ਹਾ ਵਾਲਿਆਂ ਨੇ ਝੰਡੇ ਆਣ ਕਢੇ ਮਸਲੇ ਕਢ ਕੁਰਾਨ ਸੁਨਾਇ ਰਹੇ
ਧਰਮੀ ਕੈਦ ਕਰ ਵਲ ਲਾਹੌਰ ਟੁਰੇ ਮਾਪੇ ਕੂੰਜ ਦੇ ਵਾਂਗ ਕੁਰਲਾਇ ਰਹੇ

ਨਾਰੇ ਦੀਨ ਦੇ ਮਾਰਦੇ ਵਿਚ ਰਾਹਾਂ ਪਹਿਲੀ ਰਾਤ ਡਸਕੇ ਅੰਦਰ ਜਾਇ ਰਹੇ
ਰੂਪ ਚੰਦ ਵਰਗੇ ਰਲ ਕਈ ਹਿੰਦੂ ਅਗੇ ਕਾਜ਼ੀਆਂ ਸੀਸ ਝੁਕਾਇ ਰਹੇ
ਲੈ ਲੈ ਧਨ ਹਕੀਕਤ ਦੇ ਨਾਲ ਸਾਵਾਂ ਹੋਰ ਲਗਦਾ ਜ਼ੋਰ ਲਗਾਇ ਰਹੇ
ਮੰਨੀ ਗਲ ਮੁਲਾਣਿਆਂ ਕਿਸੇ ਦੀ ਨਾ ਇਮਨਾਬਾਦ ਦੂਜੀ ਰਾਤ ਆਇ ਰਹੇ
ਬਾਗ ਮਲ ਗੌਰਾ ਰੁੰਨੇ ਪਾਸ ਜਸਪਤ ਹਿੰਦੂ ਸਮਝਕੇ ਵਾਸਤੇ ਪਾਇ ਰਹੇ
ਕੀਤੀ ਓਸਨੇ ਕੁਝ ਪਰਵਾਹ ਨਾਹੀਂ ਬਹੁਤਾ ਰੋਇਕੇ ਸਿਰ ਖਪਾਇ ਰਹੇ
ਤੀਜੇ ਦਿਨ ਲਾਹੌਰ ਦੇ ਵਿਚ ਪਹੁੰਚੇ ਲੋਕ ਸੁਣ ਕੇ ਸ਼ੋਕ ਵਧਾਇ ਰਹੇ
ਸੂਤਰ ਸਿੰਘ ਦਰਗਾਹੀਆਂ ਮਲ ਰਲੇ ਜਗਤ ਸਿੰਘ ਨੂੰ ਨਾਲ ਰਲਾਇ ਰਹੇ
ਕਸੂਰ ਬੇਗ ਜਮਾਦਾਰ ਬੜੇ ਬੜੇ ਕਾਜ਼ੀ ਪਾਜ਼ੀ ਨੂੰ ਆਣ ਮਨਾਇ ਰਹੇ
ਕਾਜ਼ੀ ਜਾਣ ਦੇਹ ਰਬ ਦਾ ਖੌਫ ਕਰ ਤੂੰ ਢੇਰ ਧਨ ਓਹਦੇ ਅਗੇ ਲਾਇ ਰਹੇ
ਓਹ ਦੁਸ਼ਟ ਨਾ ਮੰਨਦਾ ਕਿਸੇ ਦੀ ਭੀ ਜੋਸ਼ ਸ਼ਰ੍ਹਾ ਦੇ ਦਿਲ ਸਮਾਇ ਰਹੇ
ਓੜਕ ਰਲ ਸਾਰੇ *ਲਖੂ ਪਾਸ ਗਏ ਪਗਾਂ ਲਾਹ ਕੇ ਪੈਰੀਂ ਟਕਾਇ ਰਹੇ
ਓਹਤਾਂ ਆਪ ਅਧਾ ਮੁਸਲਮਾਨ ਹੈਸੀ ਓਹਦਾ ਐਵੇਂ ਅਹਿਸਾਨ ਚੜ੍ਹਾਇ ਰਹੇ
ਟਕੇ ਵਰਗੇ ਉਸ ਸਾਫ ਜਵਾਬ ਦਿਤੇ ਕਲੀ ਵਾਹ ਨਾ ਹੋਰ ਮੁਰਝਾਇ ਰਹੇ
ਅੰਤ ਖਾਨ ਅਗੇ ਧਰਮੀ ਪੇਸ਼ ਹੋਇਆ ਕਾਜ਼ੀ ਸ਼ਰ੍ਹਾ ਦੇ ਜ਼ੋਰ ਜਤਾਇ ਰਹੇ
ਗਾਲਾਂ ਕਢੀਆਂ ਏਸਨੇ ਫਾਤਮਾਂ ਨੂੰ ਸਾਡੇ ਦਿਲ ਕਚੀਚੀਆਂ ਖਾਇ ਰਹੇ
ਕਤਲ ਕਰੋ ਯਾ ਦੀਨ ਮਨਾਓ ਇਹਨੂੰ ਮਸਲੇ ਕਢ ਕੁਰਾਨ ਸੁਨਾਇ ਰਹੇ
ਸੂਬੇ ਆਖਿਆ ਲੜਕਿਆਂ ਤੁਰਕ ਹੋ ਜਾ ਪਾਸੋਂ ਹੋਰ ਭੀ ਕਈ ਸਮਝਾਇ ਰਹੇ
ਤੇਰੇ ਜਾਇਗੀ ਨਹੀਂ ਤਾਂ ਜਾਨ ਮਾਰੀ ਦੇ ਦੇ ਕੇ ਖੌਫ ਡਰਾਇ ਰਹੇ
ਹਕੀਕਤ ਇਕ ਨਾ ਮੰਨੀ ਕਰਤਾਰ ਸਿੰਘਾ ਮਾਂ ਬਾਪ ਭੀ ਆਖ ਅਖਵਾਇ ਰਹੇ

ਸੂਬੇ ਨੇ ਸਮਝਾਣਾ ਹਕੀਕਤ ਰਾਏ ਨੂੰ

ਸੂਬਾ ਕਹੇ ਤੂੰ ਬੜੀ ਖਤਾ ਕੀਤੀ ਕਾਜ਼ੀ ਮਾਰਕੇ ਹੁਣੇ ਮੁਕਾਨ ਤੈਨੂੰ
ਬੀਬੀ ਫਾਤਮਾਂ ਨੂੰ ਗਾਲ੍ਹਾਂ ਕਢੀਆਂ ਤੂੰ ਨਹੀਂ ਸੀ ਸ਼ਰ੍ਹਾ ਦਾ ਡਰ ਸ਼ੈਤਾਨ ਤੈਨੂੰ

---

*ਲਖਪਤ ਤੇ ਜਸਪਤ ਦੋਵੇਂ ਇਮਨਾਬਾਦ ਦੇ ਖਤ੍ਰੀ ਸਕੇ ਭਰਾ ਸਨ, ਪਰ ਹਿੰਦੂ ਕਰਮ ਦੇ ਅਸਲ ਵੈਰੀ।

ਡੰਨ ਸ਼ਰ੍ਹਾ ਦਾ ਤੇਰੇ ਤੇ ਲਗ ਗਿਆ ਹੁਣੇ ਫੜ ਜਲਾਦ ਕਤਲਾਨ ਤੈਨੂੰ
ਜੇਕਰ ਜਿੰਦ ਲੋੜੇਂ ਸ਼ਰ੍ਹਾ ਵਿਚ ਆਜਾ ਕਾਜੀ ਬਖਸ਼ ਦੇਵਨ ਤੇਰੀ ਜਾਨ ਤੈਨੂੰ
ਦੋਹਾਂ ਗਲਾਂ ਵਿਚੋਂ ਮਨਜ਼ੂਰ ਜੇਹੜੀ ਕਰ ਕਾਜੀ ਸਾਹਿਬ ਫੁਰਮਾਨ ਤੈਨੂੰ
ਜੇ ਤੂੰ ਦੀਨ ਨ ਮੰਨੇਂ ਕਰਤਾਰ ਸਿੰਘਾ ਸੂਲੀ ਚਾੜ੍ਹਕੇ ਮਾਰ ਮੁਕਾਨ ਤੈਨੂੰ

ਜਵਾਬ ਹਕੀਕਤ ਰਾਇ

ਬਖਸ਼ੇ ਸੂਬਿਆ ਰਬ ਜੇ ਹੁਕਮ ਹਾਸਲ ਤੇ ਇਨਸਾਫ ਨ ਹਥੋਂ ਉਡਾ ਦਈਏ
ਪਖ ਧੜਾ ਨ ਕਿਸੇ ਦਾ ਮੂਲ ਕਰੀਏ ਪੂਰਾ ਸਭ ਨੂੰ ਹਕ ਦਵਾ ਦਈਏ
ਅਦਲ ਵਾਂਗ ਨੌਸ਼ੇਰਵਾਂ ਸਾਫ ਕਰੀਏ ਖੌਫ ਰਬ ਨ ਸਿਰੋਂ ਭੁਲਾ ਦਈਏ
ਇਕ ਅਖ ਕਰ ਵੇਖੀਏ ਸਭ ਤਾਈਂ ਦਿਲ ਮਜ਼ਬੀ ਜੋਸ਼ ਉਠਾ ਦਈਏ
ਮੈਥੋਂ ਵਧ ਕਸੂਰ ਜੋ ਹੋ ਗਿਆ ਭਰ ਵਿਚ ਦਰਬਾਰ ਜਤਾ ਦਈਏ
ਮੁੰਡੇ ਇਕੋ ਜੇਡੇ ਅਸੀਂ ਲੜ ਪਏ ਅਸਲ ਗਲ ਤੇ ਦਿਲ ਦਨਾ ਦਈਏ
ਗਾਲ੍ਹਾਂ ਕਢੀਆਂ ਦੇਵੀ ਨੂੰ ਉਨ੍ਹਾਂ ਪਹਿਲਾਂ ਫੇਰ ਕਢੀਆਂ ਮੈਂ ਸੁਨਾ ਦਈਏ
ਜੇਕਰ ਹੈ ਕਸੂਰ ਤਾਂ ਦੁਹਾਂ ਦਾ ਏ ਦੁਹਾਂ ਧਿਰਾਂ ਨੂੰ ਆਪ ਸਜ਼ਾ ਦਈਏ
ਮੈਨੂੰ ਫਾਂਸੀ ਦਾ ਹੁਕਮ ਜੇ ਦੇਂਵਦੇ ਹੋ ਕੈਦ ਉਨ੍ਹਾਂ ਦੇ ਤਾਈਂ ਕਰਵਾ ਦਈਏ
ਨਹੀਂ ਦੁਹਾਂ ਨੂੰ ਤਾੜਨਾ ਖੂਬ ਕਰਕੇ ਅਗੇ ਵਾਸਤੇ ਆਪ ਸਮਝਾ ਦਈਏ
ਅਗੇ ਵਾਸਤੇ ਤੁਸਾਡੜੇ ਹੈ ਜੇਹੜੀ ਮਰਜੀ ਆਂਵਦੀ ਹੁਕਮ ਚੜ੍ਹਾ ਦਈਏ
ਮੁਸਲਮਾਨ ਨ ਹੋਵਾਂ ਕਰਤਾਰ ਸਿੰਘਾ ਆਰੀ ਧਰਕੇ ਸਿਰੋਂ ਚਰਵਾ ਦਈਏ

ਹਕੀਕਤ ਰਾਇ ਦਾ ਕਤਲ ਹੋਣਾ

ਧਰਮੀ ਦੀਨ ਕਬੂਲ ਨ ਮੂਲ ਕੀਤਾ ਸਿਰ ਧਰਮ ਤੇ ਦੇਨ ਨੂੰ ਤਿਆਰ ਹੋਯਾ
ਮਾਂ ਬਾਪ ਭੀ ਲਖ ਸਮਝਾਇ ਰਹੇ ਕਿਸੇ ਗਲ ਦਾ ਨ ਰਵਾਦਾਰ ਹੋਯਾ
ਪਹਿਲਾਂ ਮਾਰਕੇ ਕੋਟੜੇ ਖਲ ਲਾਹੀ ਧਰਮੀ ਤਾਈਂ ਨ ਦੁਖ ਆਜ਼ਾਰ ਹੋਯਾ
ਅਖਾਂ ਮੀਟ ਦੇਹ ਤੋਂ ਪਰੇ ਬੈਠਾ ਰੋਮ ਰੋਮ ਤੋਂ ਸ਼ਬਦ ਕਰਤਾਰ ਹੋਯਾ
ਮਾਰ ਖਾ ਕੇ ਸੀ ਨ ਜਦੋਂ ਕੀਤੀ ਹੁਕਮ ਕਤਲ ਦਾ ਹੀ ਯਕ ਬਾਰ ਹੋਯਾ
ਬਹੁਤ ਲੋਕ ਆਏ ਧਰਮੀ ਵੇਖਣੇ ਨੂੰ ਤੇ ਉਦਾਸ ਸਾਰਾ ਪਰਵਾਰ ਹੋਯਾ
ਕਾਜੀ ਹੁਕਮ ਦਿਤਾ ਝਟ ਕਤਲ ਕਰੋ ਲੈ ਜਲਾਦ ਤਿਆਰ ਤਲਵਾਰ ਹੋਯਾ

ਮਾਂ ਬਾਪ ਡਿਗੇ ਦੋਵੇਂ ਗਸ਼ ਖਾ ਕੇ ਅਗੇ ਅਖੀਆਂ ਦੇ ਧੁੰਧੂਕਾਰ ਹੋਯਾ
ਰੁਨੀ ਭੈਣ ਦੁਹਥੜਾਂ ਮਾਰ ਸਿਰ ਤੇ ਭਾਣਾ ਵੀਰ ਕੀ ਇਹ ਨਰੰਕਾਰ ਹੋਯਾ
ਨਾਰੀ ਡਿਗ ਚਰਨੀਂ, ਚਰਨੀਂ ਲਗ ਰਹੀ ਪਤੀ ਮੌਤ ਦੇ ਘੋੜੇ ਅਸਵਾਰ ਹੋਯਾ
ਧੀਰਜ ਦੇ ਕੇ ਸਾਰੇ ਕੁਟੰਬ ਤਾਈਂ ਇਸਥਿਤ ਮੋਹ ਤਾਈਂ ਪਰੇ ਡਾਰ ਹੋਯਾ
ਮਾਰੀ ਖਿਚ ਕੇ ਤੇਗ ਜਲਾਦ ਪਾਪੀ ਇਕ ਵਾਰ ਅੰਦਰ ਕੰਮ ਪਾਰ ਹੋਯਾ
ਕੰਬੀ ਧਰਤ ਅਸਮਾਨ ਗੁਬਾਰ ਛਾਯਾ ਸਾਰੇ ਸ਼ਹਿਰ ਅੰਦਰ ਹਾਹ ਕਾਰ ਹੋਯਾ
ਦੁਖੀ ਦੇਖ ਪਰਵਾਰ ਨੂੰ ਮੁਲਕ ਰੁਨੇ ਜ਼ਾਲਮ ਸ਼ਾਹੀ ਤਾਈਂ ਫਿਟਕਾਰ ਹੋਯਾ
ਲੋਥ ਲੈ ਜਾਓ ਹਿੰਦੂਓ ਚਾਹੋ ਜਿਥੇ ਵਡਾ ਇਹ ਭੀ ਅਹਿਸਾਨ ਦਰਕਾਰ ਹੋਯਾ
ਹਿੰਦੂ ਸ਼ਹਿਰ ਦੇ ਚੁਕਲੈ ਗਏ ਬਾਹਿਰ ਬਹਾਉਲ ਹਕ ਦੇ ਪਾਸ ਸਸਕਾਰ ਹੋਯਾ
ਹਕੀਕਤ ਰਾਇ ਦੀ ਓਥੇ ਸਮਾਧ ਬਣੀ ਧਰਮੀ ਵਿਚ ਮਸ਼ਹੂਰ ਸੰਸਾਰ ਹੋਯਾ
ਬਸੰਤ ਪੰਚਮੀ ਦਾ ਮੇਲਾ ਭਰੇ ਵਡਾ ਸਾਕਾ ਵਿਚ ਦੁਨੀਆਂ ਯਾਦਗਾਰ ਹੋਯਾ
ਸਤਰਾਂ ਸੈ ਨੜਿਨਵੇਂ ਸਾਲ ਅੰਦਰ ਧਰਮੀ ਧਰਮ ਦੇ ਉੱਤੇ ਨਸਾਰ ਹੋਯਾ
ਪਿਛੇ ਰਹਿਗਯਾ ਨਾਮ ਕਰਤਾਰ ਸਿੰਘਾ ਹਕੀਕਤ ਧਰਮ ਦਾ ਇਕ ਅਵਤਾਰ ਹੋਯਾ

ਵਾਕ ਕਵੀ

ਇਕੋ ਜਹੇ ਨ ਦਿਨ ਰਹੇ ਦੇਸ ਉਤੇ ਕਈ ਰੰਗ ਜ਼ਮਾਨਾ ਲਿਆਉਂਦਾ ਏ
ਕਦੇ ਗਮੀ ਦੇ ਵਿਚ ਰੁਵਾਇ ਰਹੇ ਕਦੇ ਖੁਸ਼ੀ ਦੇ ਦਿਨ ਦਖਾਉਂਦਾ ਏ
ਕਰੇ ਥੇਹ ਉਜਾੜਕੇ ਵਸਤੀਆਂ ਨੂੰ ਥੇਹ ਉੱਜੜੇ ਕਦੇ ਵਸਾਉਂਦਾ ਏ
ਕਦੇ ਥਲਾਂ ਦੇ ਵਿਚ ਦਰਯਾ ਵਗਨ ਰੇਤੇ ਸ਼ੌਹ ਸੁਕਾ ਉਡਾਉਂਦਾ ਏ
ਕਦੇ ਇਕ ਤੋਂ ਕਰ ਸਹੰਸ ਦੇਵੇ ਕਦੇ ਲਖ ਤੋਂ ਕਖ ਕਰਾਉਂਦਾ ਏ
ਕਦੇ ਕੀੜੀਆਂ ਨੂੰ ਥਾਪ ਦੇ ਸ਼ਾਹੀ ਕਦੇ ਸ਼ਾਹਾਂ ਨੂੰ ਗਰਦ ਮਲਾਉਂਦਾ ਏ
ਕਦੇ ਨੀਵੇਂ ਉੱਚੇ ਕਦੇ ਉਚੇ ਨੀਵੇਂ ਅਦਲ ਬਦਲ ਹਮੇਸ਼ ਰਖਾਉਂਦਾ ਏ
ਵੇਖੀ ਜਾਹ ਖੁਸ਼ ਹੋ ਕਰਤਾਰ ਸਿੰਘਾ ਜੇਹੜੇ ਰੰਗ ਤੇਰੇ ਅਗੇ ਆਉਂਦਾ ਏ

ਤਥਾ

ਸਦੀਆਂ ਗੁਜ਼ਰ ਗਈਆਂ ਏਸੇ ਦੇਸ ਅੰਦ੍ਰ ਘਟਾ ਬੁਰੇ ਦਿਨਾਂ ਵਾਲੀ ਛਾਈ ਡਾਢੀ
ਪ੍ਰਿਥੂ ਰਾਜ ਦਾ ਜਦ ਤੋਂ ਰਾਜ ਗਿਆ ਕਿਸੇ ਗੇਟ ਨਸੀਬ ਉਲਟਾਈ ਡਾਢੀ

ਮੁੜ ਜਿਤ ਦੇ ਘਰ ਦੇ ਘਰ ਨਾ ਆ ਸਕੀ ਪੈਰ ਦੇ ਹੇਠ ਦਬਾਈ ਡਾਢੀ
ਹੋਯਾ ਜਦ ਤੋਂ ਰਾਜ ਇਸਲਾਮ ਦਾ ਆ ਸ਼ਰ੍ਹਾ ਵਾਲਿਆਂ ਧੂੜ ਧੁਮਾਈ ਡਾਢੀ
ਕੀਤੇ ਜ਼ੁਲਮ ਇਨਸਾਫ ਵੀ ਬਾਹਰ ਹਦੋਂ ਅਗ ਵੈਰ ਦੀ ਆਨ ਭੜਕਾਈ ਡਾਢੀ
ਬਾਦਸ਼ਾਹਾਂ ਨੂੰ ਨਹੀਂ ਸੀ ਚਾਹੀਦੀ ਇਹ ਰਯਤ ਜ਼ੁਲਮ ਦੇ ਨਾਲ ਰਵਾਈ ਡਾਢੀ
ਜ਼ੋਰ ਰਦ ਖੋਇਆ ਜਰ ਖੋਈ ਏਹਨਾਂ ਧਰਮ ਸ਼ਰਮ ਭੀ ਫੜ ਗਵਾਈ ਡਾਢੀ
ਹਿੰਦੂ ਪਰਜਾ ਨੂੰ ਬਕਰੀ ਭੇਡ ਕੀਤਾ ਛੁਰੀ ਸ਼ਰ੍ਹਾ ਦੀ ਤੇਜ ਵਗਾਈ ਡਾਢੀ
ਚੰਗੇ ਚੰਮ ਦੇ ਦਮ ਚਲਾ ਦਿਤੇ ਗਰਦ ਦੇਸ ਦੀ ਮਾਰ ਉਡਾਈ ਡਾਢੀ
ਲਹੂ ਪੀ ਲਿਆ ਚੋ ਕੇ ਮੁਸਲਮਾਨਾਂ ਭੁਖ ਨੰਗ ਨਸੰਗ ਵਰਤਾਈ ਡਾਢੀ
ਹਿੰਦ ਧਰਮ ਦਾ ਖੋਜ ਮਟੌਣ ਬਦਲੇ ਤੁਰਕ ਬਾਦਸ਼ਾਹ ਤੇਗ ਚਲਾਈ ਡਾਢੀ
ਬੇਹ ਪਏ ਉਗਾਹੀਆਂ ਦੇਂਵਦੇ ਨੇ ਕੀਤੀ ਰਾਜ ਇਸਲਾਮ ਤਬਾਹੀ ਡਾਢੀ
ਵਰਕੇ ਤ੍ਵਾਰੀਖਾਂ ਦੇ ਨੇ ਭਰੇ ਪਏ ਦਸਦੇ ਤੁਰਕਾਂ ਦੀ ਨੇ ਕਾਰਵਾਈ ਡਾਢੀ
ਤੁਰਕ ਬਾਦਸ਼ਾਹਾਂ ਕੀਤੇ ਜ਼ੁਲਮ ਜਿੰਨੇ ਲਿਖੇ ਕਲਮ ਨ ਮੇਰੀ ਸ਼ਰਮਾਈ ਡਾਢੀ
ਕਾਹਨੂੰ ਚਿਰਾਂ ਦੇ ਫੋਲਨੇ ਫੋਲਨੇ ਨੇ ਓਹਨਾਂ ਪਾਸੋਂ ਹੋਈ ਬੁਰਿਆਈ ਡਾਢੀ
ਜੇਕਰ ਵੇਖਣੇ ਚਾਹੇ ਤੇ ਵੇਖ ਲਵੇ ਇਹ ਭੀ ਹੈ ਕਿਤਾਬ ਉਗਾਹੀ ਡਾਢੀ
ਜ਼ਾਲਮ ਰਹੇ ਨ ਰਹੀ ਮਜਲੂਮ ਪਰਜਾ ਕੀਤੀ ਮੌਤ ਨੇ ਅੰਤ ਸਫਾਈ ਡਾਢੀ
ਦੁਖੀ ਪਰਜਾ ਦੀ ਸਾਰ ਕਰਤਾਰ ਲਈ ਮਾਰਜੁਲਮ ਦੀ ਖਾਕ ਰੁਲਾਈ ਡਾਢੀ
ਸਫਾਂ ਜੁਲਮ ਦੀ ਚੁਕਕੇ ਦੂਰ ਕੀਤੀ ਸਚੇ ਰਬ ਨੇ ਦਯਾ ਕਮਾਈ ਡਾਢੀ
ਪਰਜਾ ਪਾਲਕ ਅੰਗ੍ਰੇਜ਼ਾਂ ਨੂੰ ਭਾਂਜ ਦਿਤਾ ਕੀਤੀ ਆਲ ਕਾਨੂੰਨ ਤਕੜਾਈ ਡਾਢੀ
ਸ਼ੀਂਹ ਬਕਰੀ ਇਕ ਜਹੇ ਕਰ ਦਿਤੇ ਜੋਰ ਜੁਲਮ ਦੀ ਸਫਾ ਉਠਾਈ ਡਾਢੀ
ਸ਼ਰ੍ਹਾਂ ਵਲ ਕੰਧਾਰ ਦੇ ਟੋਰ ਦਿਤੀ ਸਿਖਾ ਸ਼ਾਹੀ ਭੀ ਥਾਪ ਸੁਲਾਈ ਡਾਢੀ
ਬਾਦਸ਼ਾਹੀਇਉਂ ਕਰੀਦੀਦਸ ਦਿਤਾਪ੍ਰਜਾ ਪਾਲਨਦੀ ਰੀਤ ਸਖਲਾਈ ਡਾਢੀ
ਕਾਇਮ ਰਹੇ ਹਮੇਸ਼ ਕਰਤਾਰ ਸਿੰਘਾ ਗਵਰਮਿੰਟ ਪਰਜਾ ਸੁਖਦਾਈ ਡਾਢੀ

ਵਿਚਾਰ ਦੀ ਨਜ਼ਰ

ਅੰਤ ਬੁਰੇ ਨੂੰ ਬੁਰਾ ਹੀ ਆਖਣਾ ਏਂ ਲਗੇ ਭਲੇ ਦੀ ਸਦਾਭਲਿਆਈ ਚੰਗੀ

ਵਾਹਵਾ*ਹਾਕਮੋਂ ਅਦਲ ਕਮਾਇਆ ਚੰਗਾ ਪ੍ਰਜਾ ਸੁਖ ਦੇ ਨਾਲਵਸਾਈ ਚੰਗੀ
ਵਾਹਵਾ ਖਾਨ ਬਹਾਦਰਾ ਸ਼ਰ੍ਹਾ ਤੇਰੀ, ਤੇਰੀ ਸ਼ਾਹ ਮੁਹੰਮਦਾ ਸ਼ਾਹੀ ਚੰਗੀ
ਵਾਹਵਾ ਕੀਜੀਓ ਖ਼ੂਬ ਇਨਸਾਫ ਕੀਤੇ ਖਟੀ ਦੁਨੀਆ ਵਿਚ ਸਫਾਈ ਚੰਗੀ
ਤੁਸਾਂ ਜੋਰ ਲਾਉਨੋਂ ਕੀਤਾ ਫਰਕ ਨਾਹੀਂ ਤੇਗ ਸ਼ਰ੍ਹਾ ਦੀ ਤੇਜ ਚਲਾਈ ਚੰਗੀ
ਜ਼ੁਲਮ ਹਦ ਤੋਂ ਪਾਰ ਟਪਾ ਦਿਤਾ ਬੇ ਰਹਿਮ ਦੀ ਸ਼ਕਲ ਦਖਾਈ ਚੰਗੀ
ਨਾਮ ਭਲੇ ਯਾ ਤੋਂ ਬੁਰੇ ਨਿਕਲਦਾ ਏ ਤੁਹਾਨੂੰ ਕਾਜੀਆਂ ਬਾਤ ਸਖਾਈ ਚੰਗੀ
ਹਿੰਦ ਪਰਜਾ ਉਤੇ ਜੇਹੜੇ ਜੁਲਮ ਕੀਤੇ ਤਵਾਰੀਖਾਂ ਦੇ ਰਹੀਆਂ ਉਗਾਹੀ ਚੰਗੀ
ਵਾਹਵਾਖਾਲਸਾ ਤੂੰਭੀਹੈ ਸਿਫਤਲਾਇਕਛਾਤੀਜੁਲਮ ਅਗੇ ਆਣ ਡਾਢੀ ਚੰਗੀ
ਨ ਤੂ ਡੋਲਿਓਂ ਜ਼ੁਲਮ ਹਨੇਰ ਅਗੇ ਸਿਖੀ ਸਿਦਕ ਦੀ ਰੀਤ ਨਬਾਹੀ ਚੰਗੀ
ਤੁਰਕਾਂ ਛਡਿਆ ਫਰਕ ਨ ਕਿਸੇ ਗਲੇ ਤੂ ਹਨੇਰੀ ਇਹ ਸਿਰੋਂ ਲੰਘਾਈ ਚੰਗੀ
ਜੜ੍ਹ ਪੁਟਣੋਂ ਫਰਕ ਨ ਉਨਾਂ ਕੀਤਾ ਸਿਖੀ ਤੇਗ ਦੇ ਜੋਰ ਬਚਾਈ ਚੰਗੀ
ਜੁਲਮ ਬਾਦਸ਼ਾਹਾਂ ਦਾ ਹਠ ਖਾਲਸੇ ਦਾ ਇਕੋ ਜਹੀ ਲੈ ਰਹੇ ਵਡਿਆਈ ਚੰਗੀ
ਸਖਤੀ ਉਨ੍ਹਾਂਤੋਂ ਵਧਨਹੀਂ ਕਿਸੇਕਰਨੀਝਲ ਤੇਰੇਜਹੀ ਨਜਰਨਹੀਂ ਆਈ ਚੰਗੀ
ਵਾਹ ਸ਼ਾਬਾਸ਼ੇ ਦੁਹਾਂ ਦੇ ਹਠ ਉਤੇ ਜਿਦ ਧਰਮ ਦੀ ਤੋੜ ਚੜ੍ਹਾਈ ਚੰਗੀ
ਨਹੀਂ ਛਡਿਆ ਫਰਕ ਕਰਤਾਰ ਸਿੰਘਾ ਦੋਹਾਂ ਧਿਰਾਂ ਨੇ ਕਰ ਵਖਾਈ ਚੰਗੀ

ਕਵੀ ਦੀ ਬੇਨਤੀ

ਤਵਾਰੀਖੀਗਲਾਂ ਲਿਖ ਦਿਤੀਆਂ ਨੇ ਤਾਕਤ ਆਪਨੇਆਪ ਬਨਾਉਨ ਦੀ ਨਹੀਂ
ਲਿਖਤਾ ਪਿਛਲਿਆਂ ਦਾ ਅਗ੍ਹਾਂ ਟੋਰ ਦਿਤਾਮੂਜ਼ੀ ਹੋਰ ਵਧੌਨ ਘਟੌਨ ਦੀ ਨਹੀਂ
ਝੂਠ ਸਚ ਹੈ ਉਨ੍ਹਾਂ ਦੀ ਗਰਦਨਾਂ ਤੇ ਜਰ੍ਹਾ ਲਿਖੇ ਨੂੰ ਹੁਣ ਮਟਾਉਨਦੀ ਨਹੀਂ
ਨਹੀਂ ਬਾਦ ਬਿਬਾਦ ਦੀ ਲੋੜ ਮੈਨੂੰ ਮਨਸ਼ਾ ਝਗੜਿਆਂ ਨੂੰ ਗਲਪੌਨਦੀ ਨਹੀਂ
ਸਾਫ ਸਾਫ ਲਿਖਣਾ ਕੰਮ ਸ਼ਾਇਰਾਂਦਾ ਮਰਜੀ ਪਖ ਤੇ ਕਲਮਚਲੌਨਦੀ ਨਹੀਂ
ਓਹਨਾਂ ਹਾਕਮਾਂ ਨੂੰ ਕਦੇ ਨਿੰਦਦਾ ਨ ਖਾਹਸ਼ ਖਾਲਸੇ ਨੂੰ ਵਡਯਾਉਂਦੀ ਨਹੀਂ
ਪੜ੍ਹ ਤਵਾਰੀਖਾਂ ਓਨ੍ਹਾਂ ਹਾਕਮਾਂ ਦੀ ਹਥ ਆਂਵਦੀ ਗਲ ਸਲਾਹੁਨਦੀ ਨਹੀਂ
ਏਸ ਵਾਸਤੇ ਸਜਨੋ ਬਖਸ਼ ਦੇਣਾ ਮਰਜ਼ੀ ਕਿਸੇ ਨੂੰ ਮੇਰੀ ਦੁਖਾਉਨਦੀ ਨਹੀਂ

*ਸੂਬੇ ਖਾਨ ਬਹਾਦਰ ਜੈਸਿਆਂ ।

ਮੇਰੀ ਨਜ਼ਰ ਅੰਦਰ ਦੋਵੇਂ ਇਕੋ ਜਹੇ ਹਿੰਮਤ ਸਚ ਨੂੰ ਝੂਠ ਬਨਾਉਨਦੀ ਨਹੀਂ
ਮੈਂ ਚਾਹੁੰਦਾ ਹਾਂ ਵੀਰ ਸਭ ਰੈਹਣ ਕਠੇਮਨਸ਼ਾ ਮਜ਼੍ਹਬੀ ਵਿਥਪਵਾਉਨਦੀ ਨਹੀਂ
ਖਲਕ ਵਿਚ ਦਿਨੋਂ ਦਿਨ ਖੁਸ਼ੀ ਵਧੇ ਮਰਜ਼ੀ ਖੁਲਕ ਇਖਲਾਕ ਘਾਉਨਦੀ ਨਹੀਂ
ਗਲ ਕਿਸੇ ਤਾਈਂ ਜੇੜ੍ਹੀ ਬੁਰੀ ਲਗੇ ਦਸੇ ਕਢਦਿਆਂ ਖਾਸ ਰਖਾਉਨਦੀ ਨਹੀਂ
ਭੁਲੇ ਹੋਏ ਦੀ ਭੁਲ ਨੂੰ ਬਖਸ਼ ਦੇਨਾ ਲੋੜ ਭੁਲ ਉਤੇ ਝਗੜਾ ਪਾਉਨਦੀ ਨਹੀਂ
ਮੈਂ ਤਾਂ ਹਾਂ ਅੰਵਾਣ ਕਰਤਾਰ ਸਿੰਘਾ ਕਵੀ ਰਾਜ ਮਰਜੀ ਅਖਵਾਉਨਦੀ ਨਹੀਂ

ਪੁਸਤਕ ਦੇ ਸੰਪੂਰਨ ਹੋਣ ਏ ਬੇਨਤੀ

ਜੌਹਰਿ ਖਾਲਸਾ ਦਾ ਦੂਜਾ ਇਹ ਹਿਸਾ ਮੋਟੇ ਜੋੜ ਕੇ ਜੋੜ ਬਨਾਇਆ ਮੈਂ
ਤਵਾਰੀਖ ਦਾ ਵੇਖਕੇ ਹਾਲ ਲਿਖਿਆ ਕੁਝ ਆਪਣੇ ਪਾਸੋਂ ਨ ਪਾਇਆ ਮੈਂ
ਜ਼ੁਲਮ ਹਾਕਮਾਂ ਦੇ ਸਿਦਕ ਖਾਲਸੇ ਦਾ ਕਰਅਸਲ ਦੀ ਨਕਲ ਦਖਾਇਆ ਮੈਂ
ਇਹਦੇ ਵਿਚ ਜੇਹੜੀ ਮੈਥੋਂ ਭੁਲ ਹੋਈ ਵਧ ਘਟ ਜੋ ਕੁਝ ਲਖਾਇਆ ਮੈਂ
ਦਾਸ ਜਾਣ ਕੇ ਦਾਸ ਨੂੰ ਬਖਸ਼ ਦੇਨਾ ਹਾਂ ਅਵਾਨ ਨ ਮਾਨ ਜਤਾਇਆ ਮੈਂ
ਪੜ੍ਹਨ ਵਾਲਿਓ ਭੁਲ ਸੁਧਾਰ ਲੈਣੀ ਜੋ ਹੋਗ ਅਯੋਗ ਰਲਾਇਆ ਮੈਂ
ਨਹੀਂ ਤੇ ਏਸ ਗੁਲਾਮ ਨੂੰ ਲਿਖ ਦੇਣਾ ਇਹਭੀ ਆਪ ਨੂੰ ਯਾਦ ਕਰਾਇਆ ਮੈਂ
ਅਗਲੀਵਾਰ ਦੇ ਛਪਨ ਨੂੰ ਠੀਕ ਕਰਲਾਂ ਜਿੰਨੀ ਅਕਲ ਮੇਰੀ ਜੋ ਲਾਇਆ ਮੈਂ
ਰਾਇ ਬਹੁਤਿਆਂ ਦੀ ਨਿਤ ਠੀਕ ਹੁੰਦੀ ਇਕ ਇਕ ਦੋ ਯਾਰਾਂ ਸੁਨਾਇਆ ਮੈਂ
ਤੋੜ ਚੜ੍ਹੀ ਦਲੀਲ ਕਰਤਾਰ ਸਿੰਘਾ ਅਜ ਸ਼ੁਕਰ ਹਜਾਰ ਮਨਾਇਆ ਮੈਂ

ਚਿਤਾਵਨੀ

ਜੇਕਰ ਖਾਲਸਾ ਪੰਥ ਦੇ ਹਾਲ ਸਾਰੇ ਤੁਸੀਂ ਸਹਿਜੇ ਹੀ ਜਾਨਨੇ ਚਾਹੋ ਵੀਰੋ
ਹੈਨ ਦਾਸ ਗਰੰਥ ਬਣਾਏ ਜੇਹੜੇ ਓਹਨਾਂ ਸਾਰਿਆਂ ਤਈਂ ਮੰਗਾਓ ਵੀਰੋ
ਲਿਖੇ ਠੇਠ ਪੰਜਾਬੀ ਤੇ ਵਿਚ ਬੈਂਤਾਂ ਪਤੇ ਸਾਫ ਛੇਤੀ ਸਮਝ ਜਾਓ ਵੀਰੋ
ਜੋ ਕਰਨੀਆਂ ਸਿੰਘਾਂ ਨੇ ਕੀਤੀਆਂ ਨੇ ਆਪ ਪੜ੍ਹੋ ਲੋਕਾਂ ਨੂੰ ਸੁਨਾਓ ਵੀਰੋ
ਹੈ 'ਬੰਦਾ ਬਹਾਦਰ' ਲੜੀ ਪਹਿਲੀ ਕਦਰ ਪੜ੍ਹਕੇ ਏਸਦਾ ਪਾਓ ਵੀਰੋ
'ਸਿਦਕ ਖਾਲਸਾ' ਦੂਸਰੀ ਲੜੀ ਹੈ ਜੇ ਸਿਦਕ ਸਿੰਘਾਂ ਦੇ ਵੇਖੋ ਵਖਾਓ ਵੀਰੋ
'ਤੇਗ ਖਾਲਸਾ' ਤੀਸਰੀ ਲੜੀ ਸਮਝੋ ਜੌਹਰ ਜੰਗਾਂ ਦੇ ਪੜ੍ਹ ਸਲਾਹੋ ਵੀਰੋ

ਸ਼ਾਹਬਾਜ਼ ਸਿੰਘ ਨੇ ਦੀਨ ਕਬੂਲਨੋਂ ਇਨਕਾਰ ਕਰਨਾ

ਹੋਗ ਲਿਖਯਾ ਵਿਚ ਨਸੀਬ ਇਹ ਭੀ ਹੋ ਚਲਿਆ ਸੀ ਕੰਮ ਦੰਮ ਮੇਰਾ
ਮੈਨੂੰ ਸੂਬਿਆ ਦੀਨ ਕਬੂਲ ਨਾਹੀਂ ਭਾਵੇਂ ਕਰ ਪੁਠਾ ਲਾਹ ਦੇ ਚੰਮ ਮੇਰਾ
ਜੀਉਂਦਾ ਕਦੇ ਭੀ ਨ ਮੁਸਲਮਾਨ ਹੋਵਾਂ ਜਿਸਮ ਖਾਕ ਰੁਲਾ ਏਸੇ ਦੰਮ ਮੇਰਾ
ਬੰਨ੍ਹ ਬਿਸਤਰਾ ਲਿਆ ਕਰਤਾਰ ਸਿੰਘਾ ਹੁਣ ਨਹੀਂ ਏਥੇ ਕੋਈ ਕੰਮ ਮੇਰਾ

ਸੂਬੇ ਨੇ ਦੋਹਾਂ ਵਾਸਤੇ ਕਤਲ ਦਾ ਹੁਕਮ ਦੇਣਾ

ਸੂਬੇ ਹੁਕਮ ਸਿਪਾਹੀਆਂ ਨੂੰ ਦੇ ਦਿਤਾ ਕਤਲਗਾਹ ਦੇ ਵਿਚ ਲੈ ਜਾਓ ਜਲਦੀ
ਜਾਕੇ ਕਹੋ ਜਲਾਦ ਨੂੰ ਬਿਨਾਂ ਦੇਰੀ ਇਹਨਾਂ ਦੋਹਾਂ ਦੇ ਸਿਰ ਉਡਾਓ ਜਲਦੀ
ਸਿਰ ਲਾਹ ਬਜ਼ਾਰ ਦੇ ਵਿਚ ਟੰਗੋ ਇਲਾਂ ਕਾਵਾਂ ਨੂੰ ਮਾਸ ਖਵਾਓ ਜਲਦੀ
ਮਤਾਂ ਸਿੰਘਾਂ ਨੂੰ ਖਬਰ ਹੋ ਜਾਏ ਕਿਧਰੇ ਧੰਧਾ ਇਨ੍ਹਾਂ ਦਾ ਹੁਣੇ ਮੁਕਾਓ ਜਲਦੀ
ਸ਼ਾਇਦ ਸਿੰਘ ਸੁਣਕੇ ਕਿਤੋਂ ਆ ਵਜਨ ਤੁਸੀਂ ਖੋਜ ਤੇ ਖੁਰਾ ਮਟਾਓ ਜਲਦੀ
ਖਬਰ ਕਲ੍ਹ ਕੀ ਹੋਇ ਕਰਤਾਰ ਸਿੰਘਾ ਡੰਕਾ ਪੁਜਦਾ ਜਿਨ੍ਹਾਂ ਵਜਾਓ ਜਲਦੀ

ਸ਼ਹਿਰ ਦਿਆਂ ਚੌਧਰੀਆਂ ਨੇ ਸੁਬੇਗ ਸਿੰਘ ਹੋਰਾਂ ਨੂੰ ਛੁਡਾਉਣ ਆਉਣਾ

ਸੂਬੇ ਪਾਸ ਸਭੇ ਰਲ ਚੌਧਰੀ ਗਏ ਕਹਿੰਦੇ ਵਾਸਤਾ ਰਬ ਦਾ ਪਾਂਵਦੇ ਹਾਂ
ਅਰਜ਼ ਮੰਨ ਤੇ ਛਡ ਸੁਬੇਗ ਸਿੰਘ ਨੂੰ ਤੇਰੀ ਕਦਮੀਂ ਸੀਸ ਨਵਾਂਵਦੇ ਹਾਂ
ਜੇਕਰ ਧਨ ਚਾਹੇਂ ਤੋਲ ਲੈ ਸਾਵਾਂ ਕਠਾ ਕਰਕੇ ਅਸੀਂ ਲਿਆਂਵਦੇ ਹਾਂ
ਜਿਸ ਦਿਨ ਦਾ ਇਹ ਕੋਤਵਾਲ ਹੋਇਆ ਅਸੀਂ ਸੁਖ ਦਾ ਝਟ ਲੰਘਾਂਵਦੇ ਹਾਂ
ਸਿੰਘ ਲੁਟਦੇ ਨਹੀਂ ਲਾਹੌਰ ਤਾਈਂ ਏਹਦਾ ਲਿਹਾਜ਼ ਕਰ ਸਚ ਸੁਨਾਂਵਦੇ ਹਾਂ
ਨਹੀਂ ਰੋਜ਼ ਅਗੇ ਪੈਂਦੇ ਸਾਨ ਡਾਕੇ ਵੇਲੇ ਯਾਦ ਕਰ ਉਹ ਡਰ ਖਾਂਵਦੇ ਹਾਂ
ਚਟੀ ਲਾ ਜਿੰਨੀ ਜੀ ਕਰੇ ਤੇਰਾ ਦੇਂਦੇ ਅਸੀਂ ਨਾ ਜੀ ਚੁਰਾਂਵਦੇ ਹਾਂ
ਪਰ ਏਸਦੇ ਸੂਬਿਆ ਕਤਲ ਹੋਇਆਂ ਵਸੂ ਸ਼ਹਿਰ ਨਾ ਸਚ ਸੁਨਾਂਵਦੇ ਹਾਂ
ਖਬਰ ਖਾਲਸੇ ਨੂੰ ਹੋਈ ਜਿਸ ਵੇਲੇ ਵੇਖੀਂ ਹੁੰਦਾ ਕੀ ਯਾਦ ਕਰਾਂਵਦੇ ਹਾਂ
ਸਾਡਾ ਆਖਿਆ ਮੰਨ ਕਰਤਾਰ ਸਿੰਘਾ ਤੈਨੂੰ ਕਈ ਦਾਨਾ ਸਮਝਾਂਵਦੇ ਹਾਂ

ਸੁਬੇਗ ਸਿੰਘ ਹੋਰਾਂ ਤੇ ਕਤਲ ਹੋਣ ਦਾ ਦੂਬਾਰਾ ਹੁਕਮ

ਸੂਬੇ ਕਿਸੇ ਦੀ ਗਲ ਨਾ ਮੂਲ ਮੰਨੀ ਕਤਲ ਕਰਨ ਨੂੰ ਤਿਆਰ ਚੰਡਾਲ ਹੋਏ

'ਰਾਜ ਖਾਲਸਾ' ਲੜੀ ਖਾਸ ਚੌਥੀ ਪੜ੍ਹੋ ਏਸ ਨੂੰ ਰਖਕੇ ਚਾਓ ਵੀਰੋ
ਹਾਲ ਸਾਰਾ ਮਹਾਰਾਜੇ ਰਣਜੀਤਸਿੰਘ ਦਾ ਏਹਦੇ ਵਿਚ ਲਿਖਣਾ ਨਾਲ ਭਾਓ ਵੀਰੋ
ਚਹੁਆਂ ਹਿਸਿਆਂ ਦਾ ਸਫਾ ਯਾਰਾਂ ਸੌ ਤੋਂ ਕੁਝ ਹੈ ਵਧੀਕ ਦਿਲ ਲਾਓ ਵੀਰੋ
ਹਿਸੇ ਚਾਰੇ ਇਕੋ ਜੇਡੇ ਬਣੇ ਸੋਹਣੇ ਮੁਲ ਥੋੜੇ ਹੀ ਹੈਨ ਮੰਗਾਓ ਵੀਰੋ
ਭਗਤੀ ਪ੍ਰੇਮ ਦਾ 'ਭਗਤ ਪ੍ਰਹਿਲਾਦ' ਕਿਸਾ ਓਹਭੀ ਪੰਜਵਾਂ ਨਾਲ ਰਲਾਓ ਵੀਰੋ
ਸਾਹਿਬਜ਼ਾਦਿਆਂ ਦਾ ਪ੍ਰਸੰਗ ਸਾਰਾ ਛੇਵਾਂ 'ਬੀਰ ਸਪੁਤਰ' ਗਨਾਓ ਵੀਰੋ
ਹੋਰ 'ਬਾਬੇ ਦੀ ਬੇਰ' ਪ੍ਰਸੰਗ ਸੋਹਣਾ ਨਾਲ ਸਤਵਾਂ ਲੈ ਸਲ੍ਹਾਓ ਵੀਰੋ
ਅਠਵਾਂ ਜੀਵਨ ਚਰਿਤ੍ਰ ਦਸਮੇਸ਼ ਜੀ ਦਾ 'ਦਸਮੇਸ਼ ਪ੍ਰਕਾਸ਼' ਤਕਾਓ ਵੀਰੋ
ਇਹ ਸਚਿਤ੍ਰ ਇਤਿਹਾਸਕ ਗ੍ਰੰਥ ਸੋਹਣਾ ਪੜ੍ਹ ਆਤਮਾ ਸੁਧ ਕਰਾਓ ਵੀਰੋ
ਚਤਰ ਸਿੰਘ ਦੀ ਖਾਸ ਦੁਕਾਨ ਉਤੇਂ ਏਹ ਮਿਲਣ ਸਾਰੇ ਸਸਤੇ ਭਾਓ ਵੀਰੋ
ਹੈ ਮਸ਼ਹੂਰ ਦੁਕਾਨ ਲਾਹੌਰ ਵਾਲੀ ਚਾਹੇ ਹੋਰ ਜੋ ਚੀਜ਼ ਲਖਾਓ ਵੀਰੋ
ਮੈਂ ਕਰੀ ਮਿਹਨਤ ਤੁਸੀਂ ਪੜ੍ਹੋ ਸੁਣੋ ਪਿੰਡ ਪਿੰਡ ਪਰਚਾਰ ਫੈਲਾਓ ਵੀਰੋ
ਘਰ ਘਰ ਦੇ ਵਿਚ ਕਰਤਾਰ ਸਿੰਘਾ ਬੀਤੇ ਸਿੰਘਾਂ ਦਾ ਹਾਲ ਪੁਚਾਓ ਵੀਰੋ

### ਜ਼ਰੂਰੀ ਬੇਨਤੀ

ਹਕ ਕਾਪੀ ਰਾਇਟ ਦਿਤਾ ਚਤਰ ਸਿੰਘ ਨੂੰ ਹਕ ਏਸ ਤੇ ਕੋਈ ਜਮਾਇ ਨਾਹੀਂ
ਮੇਰੇ ਪੁਸਤਕ ਬਣੇ ਓਹੋ ਛਾਪਦਾ ਏ ਹੋਰ ਕੋਈ ਐਵੇਂ ਹਥ ਪਾਇ ਨਾਹੀਂ
ਮੇਰੇ ਲਿਖੇ ਨੂੰ ਰਖਣਾ ਯਾਦ ਭਾਈ ਇਹਨੂੰ ਕੋਈ ਵਧਾਇ ਘਟਾਇ ਨਾਹੀਂ
ਚਤਰ ਸਿੰਘ ਬਿਨਾਂ ਏਸ ਗ੍ਰੰਥ ਤਾਈਂ ਹਰਜਾ ਕੋਈ ਛਪਾਇ ਉਠਾਇ ਨਾਹੀਂ
ਉਰਦੂ ਗੁਰਮੁਖੀ ਨਾਗਰੀ ਵਿਚ ਹਿੰਦੀ, ਵਿਚ ਕਿਸੇ ਹਰਫਾਂ ਉਲਟਾਇ ਨਾਹੀਂ
ਬਾਰ ਬਾਰ ਤਾਕੀਦ ਕਰਤਾਰ ਸਿੰਘਾ ਕੋਈ ਲਿਖੇ ਦੇ ਉਲਟ ਕਰਾਇ ਨਾਹੀਂ

### ਕਵੀ ਦਾ ਜਨਮ ਅਸਥਾਨ

ਜਗ ਜੀਉਂਦਿਆਂ ਕਦੇ ਹੋ ਮੇਲ ਜਾਂਦਾ ਯਾਦ ਰਖਨਾ ਪਤਾ ਨਿਸ਼ਾਨ ਭਾਈ
ਮੇਰੇ ਪਿੰਡ ਦਾ ਨਾਮ ਕਲਾਸ ਵਾਲਾ ਹੈ ਜ਼ਿਲ੍ਹਾ ਸਯਾਲਕੋਟ ਪਛਾਨ ਭਾਈ
ਹੈ ਥਾਣਾ ਤਹਿਸੀਲ ਪਸਰੂਰ ਦਾ ਜੀ ਚੰਗਾ ਦੇਸ ਸੋਹਣਾ ਅਵਾਦਾਨ ਭਾਈ
ਮੇਰੀ ਫਤਹ ਕਬੂਲ ਕਰਤਾਰ ਸਿੰਘਾ ਕਰਨੀ ਸਾਰਿਆਂ ਨੇ ਮਿਹਰਬਾਨ ਭਾਈ

ਦੋਹਰਾ—ਸੰਨ ਉਨੀ ਸੌ ਨੌ ਸੀ, ਹਾੜ ਮਹੀਨਾ ਜਾਨ।
ਪੂਰਨ ਹੋਯਾ ਗ੍ਰੰਥ ਇਹ, ਅੰਮ੍ਰਿਤ ਵੇਲੇ ਆਨ॥
ਦੋਹਰਾ—ਭੁਲ ਮੇਰੀ ਨੂੰ ਬਖਸ਼ਨਾ, ਪੜ੍ਹਕੇ ਚਤਰ ਸੁਜਾਨ।
ਭੁਲਨ ਹਾਰਾ ਜੀਵ ਹੈ, ਹੈ ਅਭੁਲ ਭਗਵਾਨ॥
ਦੋਹਰਾ—ਕਵਿ ਰਾਜਨ ਕਵੀ ਮੈਂ ਨਾ ਕਵਿ ਈਸ਼ਰ ਸਾਰ।
ਨਾ ਵਿਦ੍ਵਾਨ ਨ ਗੁਨੀਜਨ ਹਾਂ ਮੈਂ ਅਸਲ ਗਵਾਰ॥
ਦੋਹਰਾ—ਜਟ ਕੀ ਕਵਿਤਾ ਜਾਨਦਾ, ਜਟਾਂ ਵਾਲੀ ਚਾਲ।
ਛੰਦਬੰਦ ਨਹੀਂ ਆਂਵਦੇ, ਯਮ ਕਦਮ ਕਦੀ ਢਾਲ॥
ਸੋਰਠਾ—ਸੁਨਿਓਂ ਚਤਰ ਸੁਜਾਨ, ਭੁਲੋਂ ਖਾਲੀ ਜੀਵ ਨਹਿ।
ਆਪੇ ਸਭੇ ਬੁਧਵਾਨ, ਭੁਲ ਸੁਧਾਰਨ ਯੋਗ ਹੋ॥

— ਇਤਿ —

ਛਾਪਕ—ਸ੍ਰ: ਹਰਦਿਤ ਸਿੰਘ 'ਦੂਆ'
ਵਾਹਿਗੁਰੂ ਪ੍ਰਿੰਟਿੰਗ ਪ੍ਰੈਸ, ੧੪੪, ਬਜ਼ਾਰ ਨੰ: ੬,
ਸ਼ਹੀਦ ਊਧਮ ਸਿੰਘ ਨਗਰ, ਅੰਮ੍ਰਿਤਸਰ

# ਸਿਦਕ ਖ਼ਾਲਸਾ

ਭਾਈ ਕਰਤਾਰ ਸਿੰਘ ਜੀ ਗਯਾਨੀ ਕਲਾਸਵਾਲੀਏ

ਅਸਲੀ ਪੁਸਤਕ ਦੀ ਪਛਾਣ ਲਈ ਇਹ ਦੋਵੇਂ ਫੋਟੋ ਵੇਖੋ, ਜਿਸ ਉਪਰ ਇਹ ਦੋਵੇਂ ਫੋਟੋ ਨਾਂ ਹੋਣ ਉਸ ਨੂੰ ਨਕਲੀ ਸਮਝੋ ਤੇ ਹਰਗਿਜ਼ ਨਾ ਖਰੀਦੋ।

ਫੋਟੋ ਭਾਈ ਲੱਧਾ ਸਿੰਘ ਜੀ ਪੁਸਤਕਾਂ ਵਾਲੇ



## ਖਬਰਦਾਰ
## ਧੋਖੇ ਤੋਂ ਬਚੋ ॥

ਗਿ: ਕਰਤਾਰ ਸਿੰਘ ਕਲਾਸਵਾਲੀਏ
ਗ੍ਰੰਥੀ ੪੭ ਸਿੱਖ
-: ਰਚਿਤ :-

ਪ੍ਰਸਿੱਧ ਪੁਸਤਕਾਂ ਦੇ ਹੱਕ ਕਾਪੀ ਰਾਈਟ ਹਮੇਸ਼ਾਂ ਲਈ ਨੇ ਬਏ ਨਾਮਾ ਰਜਿਸਟਰੀ ਕਰਵਾ ਲਏ ਹੋਏ ਹਨ। ਸੋ ਅਸਲੀ ਪੁਸਤਕ ਦੀ ਪਛਾਣ ਲਈ ਇਹ ਦੋਵੇਂ ਫੋਟੋ ਗਯਾਨੀ ਕਰਤਾਰ ਸਿੰਘ ਜੀ ਕਲਾਸਵਾਲੀਏ ਤੇ ਸ੍ਰ: ਲੱਧਾ ਸਿੰਘ ਜੀ ਦੇ ਵੇਖ ਕੇ ਤੇ ਨਾਮ ਪੜ੍ਹ ਕੇ ਖ੍ਰੀਦ ਕਰੋ ਤੇ ਨਕਲਾਂ ਦੇ ਧੋਖੇ ਤੋਂ ਬਚੋ।

ਪੁਸਤਕਾਂ ਮੰਗਵਾਉਣ ਦਾ ਪਤਾ :-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਫੋਟੋ ਕਵੀਸ਼ਰ
ਭਾਈ ਕਰਤਾਰ ਸਿੰਘ ਜੀ ਗਿਆਨੀ
ਕਲਾਸਵਾਲੀਏ, ਗ੍ਰੰਥੀ ੪੭ ਸਿੱਖ



ਗਿਆਨੀ ਜੀ ਦੀ ਕੋਈ ਭੀ ਰਚਿਤ ਪੁਸਤਕ ਖ੍ਰੀਦਣ ਵੇਲੇ
ਗਿਆਨੀ ਜੀ ਦੀ ਇਹ ਤਸਵੀਰ ਤੇ ਭਾਈ ਲੱਧਾ ਸਿੰਘ ਜੀ ਦਾ ਫੋਟੋ
ਦੋਵੇਂ ਵੇਖ ਕੇ ਤੇ ਨਾਮ ਪੜ੍ਹ ਕੇ ਖਰੀਦ ਕਰੋ।